

ਡਾ. ਸੁਖਪ੍ਰੀਤ ਸਿੰਘ ਉਦੋਕੇ

ਦਲ ਖ਼ਾਲਸਾ ਅਲਾਇੰਸ ਸਿੱਖ ਰਾਜ ਦੀ ਪ੍ਰਾਪਤੀ ਲਈ ਯਤਨਸ਼ੀਲ ਹੈ। ਕੌਮੀ ਹੱਕਾਂ ਖਾਤਿਰ ਜੂਝ ਕੇ ਸ਼ਹੀਦੀਆਂ ਪ੍ਰਾਪਤ ਕਰਨ ਵਾਲੇ ਕੌਮੀ ਪਰਵਾਨਿਆਂ ਦਾ ਜਿਥੇ ਸਤਿਕਾਰ ਕਰਦਾ ਹੈ ਉਥੇ ਅਜ ਦੇ ਸਮੇਂ ਵਿਚ ਕੌਮੀ ਆਜ਼ਾਦੀ ਲਈ ਸੰਘਰਸ਼ਸ਼ੀਲ ਵਿਅਕਤੀਗਤ ਅਤੇ ਸੰਸਥਾਗਤ ਉਪਰਾਲਿਆਂ ਦਾ ਤਹਿ ਦਿਲੋਂ ਸਤਿਕਾਰ ਕਰਦਾ ਹੋਇਆ ਆਪਣੀਆਂ ਸਮੁੱਚੀਆਂ ਸੇਵਾਵਾਂ ਸਮੇਤ ਹਮਸਫ਼ਰ ਹੈ।

ਕੌਮੀ ਸਮੱਸਿਆਵਾਂ ਦਾ ਵਿਧੀਵਤ ਅਧਿਐਨ ਕਰਨਾ, ਸਿੱਖਾਂ ਦੀ ਕੌਮੀ ਗੈਰਤ ਉਪਰ ਹਮਲਾਵਰ ਵਿਅਕਤੀਗਤ ਅਤੇ ਸੰਸਥਾਗਤ ਕਾਰਨਾਂ ਦੀ ਖੋਜ ਪੜਤਾਲ ਅਤੇ ਹਰ ਸੰਭਵ ਵਸੀਲੇ ਰਾਹੀਂ ਹਰ ਵੰਗਾਰ ਨੂੰ ਡੱਟਵਾਂ ਜਵਾਬ ਦੇਣਾ ਖਾਲਸਾ ਅਲਾਇੰਸ ਦੀ ਕਾਰਜ ਵਿਧੀ ਦਾ ਅਹਿਮ ਅੰਗ ਹੈ।

ਦਲ ਖ਼ਾਲਸਾ ਅਲਾਇੰਸ ਬਾਬਾ-ਏ-ਕੌਮ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਵੱਲੋਂ ਆਰੰਭੇ ਕੌਮੀ ਅਜ਼ਾਦੀ ਦੇ ਸੰਘਰਸ਼ ਦੇ ਅੰਤਿਮ ਨਿਸ਼ਾਨੇ ਦੀ ਪ੍ਰਾਪਤੀ ਲਈ ਯਤਨਸ਼ੀਲ ਅਤੇ ਹਰ ਸਾਰਥਕ ਉਪਰਾਲੇ ਦਾ ਹਮਰਾਹ ਹੈ। ਦਲ ਖ਼ਾਲਸਾ ਅਲਾਇੰਸ ਦਾ ਮੰਤਵ ਕੌਮੀ ਸਮੱਸਿਆਵਾਂ ਵਿਚ ਕਾਰਜਸ਼ੀਲ ਹੋ ਕੇ ਮਾਇਕੀ ਸਾਧਨਾਂ ਦੀ ਪ੍ਰਾਪਤੀ ਨਹੀਂ ਸਗੋਂ ਕੌਮੀ ਪਰੰਪਰਾਵਾਂ ਅਨੁਸਾਰ ਹਰ ਸਮੱਸਿਆ ਦਾ ਹੱਲ ਹੈ।

ਅਜੋਕੇ ਸਮੇਂ ਵਿਚ ਆਧੁਨਿਕ ਮੀਡੀਏ ਰਾਹੀਂ ਕੌਮੀ ਗ਼ੈਰਤ ਉਪਰ ਅਨੇਕਾਂ ਹੀ ਨਹੀਂ ਬਲਕਿ ਹਰ ਤਰੀਕੇ ਨਾਲ ਕੋਝੇ ਹਮਲੇ ਹੋ ਰਹੇ ਹਨ। ਦਲ ਖ਼ਾਲਸਾ ਅਲਾਇੰਸ ਸੀਮਿਤ ਵਸੀਲਿਆਂ ਪ੍ਰੰਤੂ ਉਸਾਰੂ ਸੋਚ ਦੇ ਨਾਲ ਹਰ ਹਮਲੇ ਦਾ ਚਾਹੇ ਉਹ ਹਮਲਾ ਗੈਰ ਸਿੱਖਾਂ ਵੱਲੋਂ ਹੈ ਜਾਂ ਫਿਰ ਕੌਮੀ ਗੱਦਾਰਾਂ ਵੱਲੋਂ ਹਰ ਸਮੇਂ ਸੰਭਾਵ ਅਤੇ ਯੋਗ ਜੁਆਬ ਦੇ ਰਿਹਾ ਹੈ।

ਡਾ. ਸੁਖਪ੍ਰੀਤ ਸਿੰਘ ਉਦੋਕੇ (ਅੰਤਰਰਾਸ਼ਟਰੀ ਜਨਰਲ ਸਕੱਤਰ ਦਲ ਖਵਾਲਸਾ ਅਲਾਇੰਸ) ਵੱਲੋਂ ਸੰਪਾਦਿਕ ਹਥਲੀ ਪੁਸਤਕ ਲੜੀ ਦੇ ਰੂਪ ਵਿਚ ਸੰਗਤਾਂ ਦੇ ਰੂ-ਬ-ਰੂ ਹੈ। ਹੱਥਲੀ ਪੁਸਤਕ ਵਿਚ ਦੇਹਧਾਰੀ ਗੁਰੂ ਡੰਮ੍ਹ ਦੀ ਚੁਣੌਤੀ ਅਤੇ ਸਿੱਖ ਅਜ਼ਾਦੀ ਦੇ ਸੰਘਰਸ਼ ਦਾ ਡੂੰਘੇਰਾ ਅਧਿਐਨ ਕੀਤਾ ਹੈ।

ਦਲ ਖ਼ਾਲਸਾ ਅਲਾਇੰਸ ਦੇ ਸਮੂਹ ਵੀਰ ਭਾਈ ਪ੍ਰਭਸਰਵਣ ਸਿੰਘ ਮਾਂਟਰੀਅਲ ਕੈਨੇਡਾ ਦੇ ਧੰਨਵਾਦੀ ਹਨ ਜਿਨ੍ਹਾਂ ਨੇ ਦਲ ਖ਼ਾਲਸਾ ਅਲਾਇੰਸ ਨੂੰ ਉਨ੍ਹਾਂ ਦੀ ਕੌਮੀ ਦਰਦ ਨੂੰ ਦਰਸਾਉਂਦੀ ਯੋਗ ਸੋਚਣੀ ਨੂੰ ਸੰਗਤਾਂ ਤੱਕ ਲੈ ਕੇ ਜਾਣ ਦਾ ਮੌਕਾ ਦਿੱਤਾ।

ਧੰਨਵਾਦ ਸਹਿਤ

ਭਾਈ ਪਰਮਜੀਤ ਸਿੰਘ ਦਾਖਾ

ਪ੍ਰਧਾਨ ਦਲ ਖ਼ਾਲਸਾ ਅਲਾਇੰਸ (ਅਮਰੀਕਾ)

www.dalkhalsaalliance.org




# ਖਾਲਸਈ ਜਾਹੋ ਜਲਾਲ ਤੇ ਦੇਹਧਾਰੀ ਗੁਰੂ ਡੰਮ੍ਹ

ਡਾ. ਸੁਖਪ੍ਰੀਤ ਸਿੰਘ ਉਦੋਕੇ





ਨਰਕਧਾਰੀਏ



ਨਾਮਧਾਰੀਏ



ਰਾਧਾ ਸੁਆਮੀਏ



ਭਨਿਆਰੀਏ



ਨੂਰਮਹਿਲੀਏ



ਝੂਠੇ ਸੌਦੇ ਵਾਲੇ

ਸੰਪਾਦਕ

ਡਾ. ਸੁਖ... ਉਦੋਕੇ

# ਖ਼ਾਲਸਈ ਜਾਹੋ ਜਲਾਲ ਤੇ
# ਦੇਹਧਾਰੀ ਗੁਰੂ ਡੰਮ੍ਹ

**Edited By:**
Dr. Sukhpreet Singh Udhoke
sukhpreet_udhoke@rediffmail.com
Ph.: 98722-72004
Resi.: 01853-263265



**Published by :**
Azad Book Depot
Hall Bazar, Amritsar
Ph :0183-2292513

**Composed by :**
Khalsa Graphics (U.S.A.)

**Price :** Rs. 100/-

ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਾਓ

**ਸਮਰਪਿਤ**

ਕੌਮੀ ਆਜ਼ਾਦੀ ਦੀ
ਜੰਗ ਵਿਚ ਸ਼ਹਾਦਤਾਂ
ਪ੍ਰਾਪਤ ਕਰਨ ਵਾਲੇ
ਸਮੂਹ ਸਿੰਘ ਸੂਰਮਿਆਂ ਦੇ ਨਾਂ

## ਤਤਕਰਾ



## ਕੁਝ ਸ਼ਬਦ

ਜਗਤ ਗੁਰੂ, ਮਰਦਿ ਕਾਮਿਲ, ਗੁਰੂ ਨਾਨਕ ਸਾਹਿਬ ਨੇ ਪਾਪਾਂ ਦੀ ਪ੍ਰਚੰਡ ਅਗਨ ਹਉਮੈ, ਹੰਕਾਰ, ਦ੍ਵੈਤਵਾਦ ਵਿਚ ਸੜ ਰਹੀ ਲੋਕਾਈ ਨੂੰ ਸਰਬੱਤ ਦੇ ਭਲੇ ਦਾ ਮਹਾਨ ਸੰਦੇਸ਼ ਦਿੱਤਾ। ਗੁਰੂ ਸਾਹਿਬ ਦੇ ਆਗਮਨ ਸਮੇਂ ਹਿੰਦੁਸਤਾਨ ਦੇ ਲੋਕ ਰਾਜਨੀਤਕ ਤੌਰ 'ਤੇ ਮੁਗ਼ਲ ਹਾਕਮਾਂ ਦਾ ਗ਼ੁਲਾਮ ਸਨ। ਰਾਜਨੀਤਕ ਸੱਤਾਂ ਦੇ ਨਸ਼ੇ ਵਿਚ ਮਦ ਮਸਤ ਇਹ ਜ਼ਾਲਮ ਲੋਕ ਪਰਜਾ ਉਪਰ ਮਨਮਰਜ਼ੀ ਦੇ ਜ਼ੁਲਮਾਂ ਦਾ ਦੌਰ ਚਲਾ ਰਹੇ ਸਨ। ਮਾਸੂਮਾਂ 'ਤੇ ਅੱਤਿਆਚਾਰ ਕਰਨਾ ਇਨ੍ਹਾਂ ਲੋਕਾਂ ਦਾ ਮਨਭਾਉਂਦਾ ਸ਼ੁਗਲ ਬਣ ਚੁੱਕਾ ਸੀ। ਧਰਮ ਸੱਤਾ ਉਪਰ ਕੁਟਲਨੀਤੀ ਦੇ ਮਾਹਰ ਬਿਪਰ ਬਿਰਾਜਮਾਨ ਸਨ। ਕਰਮ-ਕਾਂਡਾਂ, ਵਹਿਮਾਂ-ਭਰਮਾਂ ਅਤੇ ਜਾਦੂ-ਟੂਣਿਆਂ ਦੇ ਸਦਕਾ ਲੋਕਾਂ ਨੂੰ ਮਾਨਸਿਕ ਤੌਰ 'ਤੇ ਅਪਾਹਜ ਬਣਾ ਕੇ ਭੋਲੇ-ਭਾਲੇ ਲੋਕਾਂ ਦਾ ਸ਼ੋਸ਼ਣ ਕਰ ਰਹੇ ਸਨ। ਇਨਸਾਨੀਅਤ ਦੀਆਂ ਉੱਚ ਮਿਆਰੀ ਕਦਰਾਂ ਕੀਮਤਾਂ-ਮਨੁੱਖਾਂ ਨਾਲ ਪਿਆਰ, ਇਕ ਅਕਾਲੀ ਤਾਕਤ ਦਾ ਅਲੰਬਰਦਾਰ ਧਰਮ ਖੰਭ ਲਗਾ ਕੇ ਉੱਡ ਚੁੱਕਾ ਸੀ। ਦਾਰਸ਼ਨਿਕ ਮਤਿ ਦੇ ਸਮਰਥਕ ਲੋਕ-ਭਲਾਈ ਦੇ ਕਾਰਜਾਂ ਤੋਂ ਦੂਰ ਜਾ ਕੇ ਕੇਵਲ ਪਰਾ-ਭੌਤਿਕ ਗਿਆਨ ਦੀ ਪ੍ਰਾਪਤੀ ਵਿਚ ਉਲਝੇ ਹੋਏ ਸਨ। 'ਬਿਪਰ ਸੈਨਾਂ' ਦੇ ਅਣਮਨੁੱਖੀ ਤਸ਼ੱਦਦ ਤੋਂ ਜ਼ਖ਼ਮੀ ਹੋਇਆ ਬੁੱਧ ਧਰਮ ਭਾਵੇਂ ਪਤਨ ਦੇ ਕਰੀਬ ਸੀ ਪਰੰਤੂ ਬੱਚੇ ਖੁਚੇ ਬੋਧੀਆਂ ਦਾ ਧਰਮ ਮਨੁੱਖੀ ਪ੍ਰੇਮ ਤੋਂ ਦੂਰ ਕੇਵਲ ਸਦਾਚਾਰਕ ਗੁਣਾਂ ਦੀ ਪ੍ਰਾਪਤੀ ਤਕ ਹੀ ਸੀਮਤ ਸੀ। ਦੁਨੀਆਂਦਾਰ ਲੋਕਾਂ ਨੂੰ ਸੱਚ ਦਾ ਮਾਰਗ ਦਰਸਾਉਣ ਵਾਲੇ ਲੋਕ ਅਤੀਤ ਬਣ ਕੇ ਪਹਾੜੀ ਕੰਦਰਾਂ ਵਿਚ ਬੈਠ ਕੇ ਆਪਣੀ ਜ਼ਿੰਮੇਵਾਰੀ ਤੋਂ ਕਿਨਾਰਾਕਸ਼ੀ ਕਰ ਚੁੱਕੇ ਸਨ। ਸੰਸਾਰ ਵਿਚ ਕੋਈ ਅਜਿਹਾ ਮਤਿ ਜਾਂ ਸੰਪਰਦਾ ਨਜ਼ਰ ਨਹੀਂ ਸੀ ਆਉਂਦੀ ਜੋ ਤ੍ਰਿਸ਼ਨਾ, ਹੰਕਾਰ, ਹਉਮੈ, ਕਾਮ-ਕ੍ਰੋਧ ਦੀ ਅੱਗ ਵਿਚ ਸੜ ਰਹੀ ਲੋਕਾਈ ਦੇ ਹਿਰਦਿਆਂ ਨੂੰ ਪਰਮ-ਠੰਡਕ ਦਾ ਅਨੰਦ ਦੇ ਸਕੇ। ਪਰਮ-ਆਤਮਾ ਤੇ ਆਤਮਾ ਦੇ ਸੰਗਮ ਦਾ ਹੋਕਾ ਦੇ ਸਕੇ। ਗੁਰੂ ਨਾਨਕ ਸਾਹਿਬ ਦੇ ਆਗਮਨ ਸਦਕਾ ਦੁਖੀ ਲੋਕਾਈ ਨੂੰ ਆਸ ਦੀ ਕਿਰਨ ਦਿਖਾਈ ਦਿੱਤੀ। ਗੁਰੂ ਸਾਹਿਬ ਦੇ ਆਗਮਨ ਪ੍ਰਤੀ ਕਵੀ ਇਕਬਾਲ ਦਾ ਕਥਨ ਹੈ :

ਫਿਰ ਉਠੀ ਆਖਿਰ ਸਦਾਅ ਤੌਹੀਦ ਕੀ ਪੰਜਾਬ ਸੇ।
ਹਿੰਦ ਕੋ ਇਕ ਮਰਦਿ ਕਾਮਿਲ ਨੇ ਜਗਾਇਆ ਖ਼੍ਵਾਬ ਸੇ।

ਰਾਜਨੀਤਕ ਗ਼ੁਲਾਮੀ, ਧਾਰਮਿਕ ਆਗੂਆਂ ਵੱਲੋਂ ਪ੍ਰਚਲਿਤ ਕਰਮ-ਕਾਂਡਾਂ,

ਬੇਅਣਖੀ, ਗ਼ਫ਼ਲਤ ਦੀ ਨੀਂਦ ਸੌਂ ਚੁੱਕੀ ਹਿੰਦੁਸਤਾਨੀ ਜਨਤਾ ਨੂੰ ਸਾਹਿਬ ਪਿਤਾ ਨੇ ਹਲੂਣਾ ਦੇ ਕੇ ਜਗਾਇਆ, ਮਨੁੱਖਤਾ ਨਾਲ ਪਿਆਰ ਤੇ ਸਰਬੱਤ ਦੇ ਭਲੇ ਦਾ ਮਹਾਨ ਸੰਦੇਸ਼ ਦਿੱਤਾ। ਅਖੌਤੀ 'ਬਿਪਰਵਾਦ' ਦੀ ਕ੍ਰਿਪਾ ਸਦਕਾ ਪ੍ਰਚਲਿਤ ਦੋਜ਼ਗੀ ਦੀ ਭਾਵਨਾ, ਤ੍ਰਿਦੇਵ ਮੂਰਤੀ ਪੂਜਾ ਤੇ ਬਹੁ-ਦੇਵ-ਵਾਦ ਦੇ ਵਿਰੁੱਧ ਡਟ ਕੇ ਸੰਘਰਸ਼ ਕੀਤਾ। ਬਿਪਰਵਾਦ ਦੀ ਕ੍ਰਿਪਾ ਸਦਕਾ ਜਾਤ-ਪਾਤ ਦੇ ਜਟਿਲ ਬੰਧਨਾਂ ਵਿਚ ਜਕੜੇ ਗਏ ਲੋਕਾਂ ਨੂੰ ਇਸ ਘਾਤਕ ਬੀਮਾਰੀ ਤੋਂ ਆਜ਼ਾਦ ਕਰਨ ਦਾ ਅਤਿ ਕਠਿਨ ਕਾਰਜ ਆਰੰਭਿਆ। ਸੰਸਾਰ ਦੇ ਖ਼ਾਕੇ 'ਤੇ ਅਜਿਹੇ ਨਿਰਮਲ ਨਿਆਰੇ ਪੰਥ ਨੂੰ ਪ੍ਰਗਟ ਕੀਤਾ ਜਿਸ ਦੇ ਹਿਰਦੇ ਅੰਦਰ ਕੋਈ ਦ੍ਵੈਤਵਾਦ ਨਹੀਂ। ਜਾਤ-ਵਰਣ ਜਾਂ ਉੱਚੀ ਕੁਲ ਦਾ ਕੋਈ ਹੰਕਾਰ ਨਹੀਂ, ਕਰਮ-ਕਾਂਡ ਤੇ ਵਹਿਮਾਂ-ਭਰਮਾਂ ਦੀ ਕੋਈ ਗ੍ਰਿਫ਼ਤ ਨਹੀਂ, ਮਨੁੱਖੀ ਕਦਰਾਂ-ਕੀਮਤਾਂ ਦਾ ਕੋਈ ਘਾਣ ਨਹੀਂ ਕੀਤਾ ਜਾਂਦਾ। ਹੋਰਨਾਂ ਮਤਾਂ ਵਾਂਗ ਨਾਮ-ਨਿਹਾਦ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਫਿਟਕਾਰਿਆ ਨਹੀਂ ਜਾਂਦਾ ਸਗੋਂ ਕੰਠ ਲਗਾਇਆ ਜਾਂਦਾ ਹੈ। ਗੁਰਮਤਿ ਦਾ ਉੱਚਤਮ ਸਿਧਾਂਤ ਹੈ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥

*(ਸਿਰੀ ਰਾਗੁ ਮਹਲਾ ੧)*

ਅਖੌਤੀ ਊਚ-ਨੀਚ, ਜਾਤ-ਵਰਣ ਜਾਂ ਕਿਸੇ ਧਰਮ ਪ੍ਰਤੀ ਗੁਰੂ ਨਾਨਕ ਦੇ ਨਿਰਮਲ ਪ੍ਰੰਥੀਆਂ ਦੇ ਹਿਰਦੇ ਅੰਦਰ ਕੋਈ ਜਾਤ ਹੰਕਾਰ ਜਾਂ ਈਰਖਾ ਭਾਵਨਾ ਨਹੀਂ। ਵਰਣ-ਵੰਡ ਦੀ ਬੀਮਾਰੀ ਦਾ ਮਰੀਜ਼ ਭਾਵੇਂ ਬਿਪਰ ਵਾਸਤੇ ਘਿਰਣਾ ਦਾ ਪਾਤਰ ਹੈ, ਪਰੰਤੂ ਖ਼ਾਲਸੇ ਦੀਆਂ ਨਜ਼ਰਾਂ ਵਿਚ ਉਹ ਸਰਬ-ਵਿਆਪਕ ਅਕਾਲ ਪੁਰਖ ਦੀ ਅੰਸ਼ ਹੈ। ਗੁਰਮਤਿ ਦਾ ਅਤਿ-ਸੂਖ਼ਮ ਤੇ ਅਟੱਲ ਸਿਧਾਂਤ ਹੈ ਕਿ ਹਰ ਜੀਵ ਅੰਦਰ ਅਕਾਲ ਪੁਰਖ ਦੀ ਇਲਾਹੀ ਜੋਤ ਵਰਤ ਰਹੀ ਹੈ। ਦਿਸਦੇ ਅਣਦਿਸਦੇ ਬ੍ਰਹਿਮੰਡ ਦੇ ਹਰ ਕਣ ਵਿਚ ਕੁਦਰਤ ਦੇ ਕਾਦਰ ਦੀ ਸਰਬ ਵਿਆਪੀ ਜੋਤਿ ਇਕ ਰਸ ਵਿਚ ਰਹੀ ਹੈ। ਨਿਰਮਲ ਕਰਮਾਂ ਸਦਕਾ ਅਤੇ ਸੱਚੀ ਕਿਰਤ ਤੇ ਨਾਮ ਦੀ ਕਮਾਈ ਸਦਕਾ ਜੀਵ ਉਸ ਦੀ ਦਰਗਾਹ ਵਿਚ ਮਾਣ ਪ੍ਰਾਪਤ ਕਰਦੇਂ ਹਨ। ਉਸ ਕੁਦਰਤ ਦਾ ਕਾਦਰ ਆਪਣੀ ਨਦਰਿ-ਕਰਮ ਕਰ ਕੇ ਨੀਵਿਆਂ ਨੂੰ ਉੱਚੇ ਕਰ ਦਿੰਦਾ ਹੈ। 'ਹਰਨ-ਭਰਨ' ਉਸ ਦੇ ਇਸ਼ਾਰੇ ਦੀ ਖੇਡ ਹੈ। ਖ਼ਾਲਿਕ ਜੋ ਖ਼ਲਕਤ ਵਿਚ ਵਰਤ ਰਿਹਾ ਹੈ, ਆਪਣੀ ਇੱਛਾ ਅਨੁਸਾਰ ਪ੍ਰਕਾਸ਼ ਦੀ ਬਖ਼ਸ਼ਿਸ਼ ਕਰਦਾ ਹੈ। ਕਿਸੇ ਅਖੌਤੀ ਨੀਵੀ ਜਾਤੀ ਵਿਚ ਜਨਮ ਲੈਣ ਸਦਕਾ ਕੋਈ ਨੀਵਾਂ ਨਹੀਂ ਸਗੋਂ ਕਰਮਾਂ ਸਦਕਾ ਨੀਵਾਂ ਜਾਂ ਉੱਚਾ ਹੈ।

ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥

*(ਪ੍ਰਭਾਤੀ ਮਹਲਾ ੧)*

ਗੁਰਮਤਿ ਸਿਧਾਂਤ ਅਨੁਸਾਰ ਤਾਂ ਭਾਈ ਲਾਲੋ ਅਖੌਤੀ ਨੀਵੀਂ ਜਾਤੀ ਦਾ ਹੋਣ ਕਰਕੇ ਵੀ ਉੱਤਮ ਹੈ ਕਿਉਂਕਿ ਉਸ ਦੀ ਕਿਰਤ ਸੱਚੀ-ਸੁੱਚੀ ਹੈ। ਸੱਚ ਆਚਾਰ ਦਾ ਧਾਰਨੀ ਹੈ, ਪਰੰਤੂ ਦੂਸਰੇ ਪਾਸੇ ਅਖੌਤੀ ਉੱਚੀ ਜਾਤੀ ਦੇ ਹੰਕਾਰ ਵਿਚ ਮਦਹੋਸ਼ ਮਲਕ ਭਾਗੋ ਨੀਚ ਹੈ ਕਿਉਂਕਿ ਉਸ ਦੀ ਕਿਰਤ ਧਰਮ ਦੀ ਕਿਰਤ ਨਹੀਂ, ਹਿਰਦਾ ਕਪਟ ਅਹੰਕਾਰ ਨਾਲ ਭਰਪੂਰ ਹੈ, ਉਸ ਦੇ ਸ਼ਾਹੀ ਪਕਵਾਨਾਂ ਨਾਲੋਂ ਲਾਲੋ ਦੀ ਰੋਟੀ ਲੱਜ਼ਤ ਭਰਪੂਰ ਹੈ :

ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥

*(ਆਸਾ ਮਹਲਾ ੧)*

ਤੀਸਰੇ ਗੁਰੂ ਨਾਨਕ ਨੇ ਤਾਂ ਜਾਤ-ਪਾਤ ਦੇ ਅਹੰਕਾਰ ਵਿਚ ਮਦਮਸਤ ਮਨੁੱਖ ਨੂੰ ਮੂਰਖ ਤੇ ਗਵਾਰ ਤਕ ਕਿਹਾ ਹੈ :

ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸੁ ਗਰਬ ਤੇ ਚਲਹਿ ਬਹੁਤ ਵਿਕਾਰਾ॥

*(ਭੈਰਉ ਮਹਲਾ ੩)*

ਚਾਰੇ ਵਰਣ ਮਨੁੱਖਤਾ ਦੇ ਬਣਾਏ ਹੋਏ ਹਨ। ਉਸ ਕੁਦਰਤ ਤੇ ਕਾਦਰ ਦੀ ਨਜ਼ਰ ਵਿਚ ਕੋਈ ਊਚ ਨੀਚ ਨਹੀਂ, ਏਕੈ ਤੋਂ ਸਗਲ ਸੰਸਾਰ ਦੀ ਉਤਪਤੀ ਹੋਈ ਹੈ। ਪੰਜ ਤੱਤਾਂ ਤੋਂ ਦੇਹੀ ਦਾ ਅਕਾਰ ਬਣਿਆ ਹੈ। ਕੀਤੇ ਹੋਏ ਕਰਮਾਂ ਸਦਕਾ ਜੀਵ ਆਵਾਗਮਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ। 'ਦੁਰਮਤਿ ਵੇਖ ਦਿਆਲ' ਜਾਂ ਦੂਸਰੇ ਸ਼ਬਦਾਂ ਵਿਚ ਬਦੀ ਤੇ ਨੇਕੀ ਕਰਨ ਦਾ ਸਬਕ ਗੁਰੂ ਬਾਬੇ ਨੇ ਹੀ ਦ੍ਰਿੜ੍ਹ ਕਰਵਾਇਆ ਹੈ। ਗੁਰੂ ਪਿਤਾ ਨੇ ਮੰਦ-ਕਰਮਾਂ ਦੀ ਦਲਦਲ ਵਿਚ ਫਸੇ ਹੋਏ ਸੱਜਣ ਠੱਗ ਨੂੰ ਪਰਮ-ਆਤਮਾ ਨਾਲ ਅਦੁੱਤੀ ਸੱਜਣਤਾ ਦਾ ਉਪਦੇਸ਼ ਦਿੰਦਿਆਂ ਕਿਹਾ :

ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥

*(ਸੂਹੀ ਮਹਲਾ ੧)*

ਗੁਰੂ ਪਿਤਾ ਨੇ ਸਰਬੱਤ ਦੇ ਭਲੇ ਦਾ ਮਹਾਨ ਸੰਦੇਸ਼ ਫੈਲਾਉਣ ਲਈ ਸੰਸਾਰ ਦਾ ਚੱਕਰ ਲਗਾਇਆ। ਮਾਣਸ ਖਾਣੇ ਰਾਕਸ਼ ਵੀ ਪਿਤਾ ਗੁਰੂ ਦੀ ਅਜ਼ਮਤ ਤੋਂ ਪ੍ਰਭਾਵਿਤ ਹੋ ਕੇ ਗੁਰੂ ਘਰ ਦੇ ਪ੍ਰਚਾਰਕ ਬਣੇ। ਭਾਈ ਗੁਰਦਾਸ ਜੀ ਸਾਖੀ ਭਰਦੇ ਸਨ :

ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਮੀ ਸਚਾ ਢੋਆ॥

*(ਭਾਈ ਗੁਰਦਾਸ ਜੀ)*

ਸੰਸਾਰ ਦੇ ਹੋਰਨਾਂ ਧਰਮਾਂ ਨੇ ਆਪਣੇ ਆਪਣੇ ਮੱਤ ਦਾ ਪਸਾਰਾ ਕਰਨ ਵਾਸਤੇ ਕਈ ਤਰ੍ਹਾਂ ਦੇ ਅਧਰਮੀ ਕਰਮਾਂ ਦਾ ਸਹਾਰਾ ਲਿਆ। ਕਿਸੇ ਨੇ ਰਾਜਸੀ ਬਲ ਦੇ ਸਦਕਾ, ਜੇਹਾਦ ਦਾ ਨਾਮ ਦੇ ਕੇ ਮਨੁੱਖ ਜੀਵਨ ਦੀਆਂ ਕਦਰਾਂ-ਕੀਮਤਾਂ ਨੂੰ ਛਿੱਕੇ ਟੰਗ ਕੇ ਮਨੁੱਖਤਾ ਦਾ ਘਾਣ ਕੀਤਾ। ਅਣ-ਮਨੁੱਖੀ ਤਸ਼ੱਦਦ ਕੀਤਾ ਤੇ ਆਪਣੇ ਧਰਮ ਨੂੰ

ਜਬਰ-ਜ਼ੁਲਮ ਦੇ ਜ਼ੋਰ ਹੇਠ ਨਿਤਾਣਿਆਂ ਨੂੰ ਧਰਮ ਬਦਲੀ ਲਈ ਮਜਬੂਰ ਕੀਤਾ। ਕਿਸੇ ਨੇ ਕਰਮ-ਕਾਂਡਾਂ, ਵਹਿਮਾਂ-ਭਰਮਾਂ ਸਦਕਾ ਲੋਕਾਂ ਦਾ ਆਰਥਿਕ ਸ਼ੋਸ਼ਣ ਕਰ ਕੇ ਸ੍ਵੈ-ਧਰਮ ਨੂੰ ਉੱਤਮ ਦਰਸਾਉਣ ਦਾ ਯਤਨ ਕੀਤਾ। ਪਰੰਤੂ ਧਰਮ ਪ੍ਰਤੀ ਗੁਰੂ ਬਾਬੇ ਦਾ ਨਜ਼ਰੀਆ ਵੱਖਰਾ ਹੀ ਸੀ। ਭਾਵੇਂ ਕਿ ਆਪ ਨੇ ਹਮਲਾਵਰ ਹੋ ਕੇ ਆਏ ਮੁਗ਼ਲ ਸ਼ਾਸਕ ਬਾਬਰ ਨੂੰ 'ਜਾਬਰ' ਤੇ ਉਸ ਦੀ ਸ਼ਸਤਰਬੰਦ ਸੈਨਾ ਨੂੰ 'ਪਾਪ ਕੀ ਜੰਞ' ਆਖ ਕੇ ਨਿੰਦਿਆ, ਉਸ ਦੇ ਮਜ਼ਹਬੀ ਜਨੂੰਨ ਸਦਕਾ ਕੁਮਲਾਏ ਹੋਏ ਲੋਕਾਂ ਨਾਲ ਹਮਦਰਦੀ ਪ੍ਰਗਟ ਕੀਤੀ ਤੇ ਢਾਰਸ ਦਿੱਤਾ, ਪਰੰਤੂ ਗੁਰੂ ਸਾਹਿਬ ਨੇ ਆਪਣੇ ਉਪਦੇਸ਼ ਜਾਂ ਅੰਮ੍ਰਿਤਮਈ ਪਾਵਨ ਬਾਣੀ ਵਿਚ ਇਸਲਾਮ ਮਤ ਜਾਂ ਮੁਸਲਮਾਨ ਪ੍ਰਤੀ ਕੋਈ ਅਪਮਾਨਜਨਕ ਸ਼ਬਦ ਨਹੀਂ ਵਰਤਿਆ ਸਗੋਂ ਹਰ ਮੁਸਲਮਾਨ ਨੂੰ ਦੀਨ-ਏ ਇਸਲਾਮ ਅਨੁਸਾਰ ਸੱਚਾ ਮੁਸਲਮਾਨ ਬਣਨ ਦੀ ਤਾਕੀਦ ਕੀਤੀ। ਆਪ ਨੇ ਅੱਲ੍ਹਾ ਪਾਕ ਦੀ ਪਵਿੱਤਰ ਯਾਦ ਵਿਚ ਪੰਜ ਨਮਾਜ਼ਾਂ ਪੜ੍ਹਨ ਵਾਲੇ ਨੂੰ ਹੀ ਸੱਚਾ ਮੁਸਲਮਾਨ ਕਿਹਾ। ਖ਼ੁਦਾ ਦੀ ਸਿਫ਼ਤ ਸਲਾਹ ਕਰਦੇ ਹੋਏ, ਸੱਚ ਆਚਾਰ ਦੇ ਧਾਰਨੀ ਬਣਨ ਦਾ ਉਪਦੇਸ਼ ਦਿੱਤਾ। ਗੁਰੂ ਸਾਹਿਬ ਨੇ ਹਰ ਮੋਮਨ ਨੂੰ ਕਰੀਮ ਖ਼ੁਦਾਵੰਦ ਪਾਸੋਂ ਬੰਦਗੀ ਦੀ ਖ਼ੈਰ ਮੰਗਣ ਅਤੇ ਨੇਕ ਨੀਅਤ ਦਾ ਮੁਜੱਸਮਾ ਬਣਨ ਨੂੰ ਕਿਹਾ। ਆਪ ਨੇ ਫ਼ੁਰਮਾਇਆ :

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ ੧੪੧)

ਗੁਰੂ ਸਾਹਿਬ ਦਾ ਸਿਧਾਂਤ ਕਿਸੇ ਧਰਮ ਦੇ ਖ਼ਿਲਾਫ਼ ਨਹੀਂ ਬਲਕਿ ਜ਼ੁਲਮ ਅਤੇ ਜ਼ਾਲਮ ਦੇ ਖ਼ਿਲਾਫ਼ ਸੀ। ਆਮ ਜਨਤਾ ਵਿਚ ਭਾਵੇਂ ਧਾਰਮਿਕ ਤੌਰ 'ਤੇ ਬ੍ਰਾਹਮਣਾਂ ਦਾ ਉੱਚਤਮ ਸਥਾਨ ਸੀ ਪਰੰਤੂ ਮੁਗ਼ਲ ਸ਼ਾਸਕਾਂ ਦੀ ਗ਼ੁਲਾਮੀ ਸਦਕਾ ਧਾਰਮਿਕ ਅਤੇ ਮਨੁੱਖਤਾ ਨਾਲ ਪਿਆਰ ਕਰਨ ਵਾਲੇ ਅਸੂਲਾਂ ਦਾ ਤਿਆਗ ਕਰ ਕੇ ਪੂਰਨ ਗ਼ੁਲਾਮੀ ਵਾਲਾ ਜੀਵਨ ਬਤੀਤ ਕਰ ਰਹੇ ਸਨ। ਖ਼ੁਸ਼ਾਮਦ ਸਦਕਾ ਮੁਗ਼ਲ ਸ਼ਾਸਕਾਂ ਦੀ ਸਰਪ੍ਰਸਤੀ ਹਾਸਲ ਸੀ ਤੇ ਰਾਜਨੀਤਕ ਬਲਵਾਨਾਂ ਦੀ ਸ਼ਹਿ ਸਦਕਾ ਮਨਮਾਨੀਆਂ ਕਰਦੇ ਸਨ। ਲੋਕਾਂ ਨੂੰ ਕਰਮ-ਕਾਂਡਾਂ ਵਿਚ ਫਸਾ ਕੇ ਠੱਗ ਰਹੇ ਸਨ। ਵਰ-ਸਰਾਪ ਦੇ ਡਰਾਵੇ ਦੇ ਕੇ, ਸਮਾਜ ਉਪਰ ਕਰਮ-ਕਾਂਡਾਂ ਅਤੇ ਵਹਿਮਾਂ-ਭਰਮਾਂ ਨਾਲ ਭਰਪੂਰ ਰਸਮਾਂ ਠੋਸੀਆਂ ਜਾ ਰਹੀਆਂ ਸਨ।

ਗੁਰਦੇਵ ਪਿਤਾ ਨੇ ਵਿਪਰ ਸਮਾਜ ਵੱਲੋਂ ਪ੍ਰਸਾਰਿਤ ਕਰਮ-ਕਾਂਡੀ ਰਸਮਾਂ ਉਪਰ ਕਰਾਰਾ ਵਾਰ ਕੀਤਾ। ਜਨੇਊ ਦੀ ਬਿਪਰਵਾਦੀ ਰਸਮ ਪ੍ਰਤੀ ਫ਼ੁਰਮਾਇਆ:

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥

(ਪੰਨਾ ੪੭੧)

ਅਖੌਤੀ ਬਿਪਰ ਰਸਮਾਂ ਉਪਰ ਗੁਰੂ ਸਾਹਿਬ ਦਾ ਇਹ ਮਹਾਨ ਸੰਦੇਸ਼ ਭਰਵਾਂ ਵਾਰ ਸੀ।

ਗੁਰੂ ਪਿਤਾ ਨੇ ਪ੍ਰਚਾਰਕ ਦੌਰਿਆਂ ਦੌਰਾਨ ਜਗ੍ਹਾ ਜਗ੍ਹਾ ਜਾ ਕੇ ਬਿਪਰਵਾਦੀ ਕਰਮਾਂ ਦਾ ਕਰੜਾ ਵਿਰੋਧ ਕੀਤਾ, ਆਪ ਨੂੰ ਸੱਚ ਦਾ ਪ੍ਰਚਾਰ ਕਰਦਿਆਂ ਜਾਨ ਜ਼ੋਖਮ ਵਿਚ ਪਾਉਣੀ ਪਈ। ਬਿਪਰ, ਧਾਰਮਿਕ ਸਥਾਨਾਂ 'ਤੇ ਕਾਬਜ਼ ਕਰਮ-ਕਾਂਡੀਆਂ ਨੇ ਗੁਰੂ ਸਾਹਿਬ ਦੀ ਤਕੜੀ ਵਿਰੋਧਤਾ ਕੀਤੀ ਪਰੰਤੂ ਉਨ੍ਹਾਂ ਨੂੰ ਅੰਤ ਵਿਚ ਗੁਰੂ ਸਾਹਿਬ ਦੇ ਅਕਾਲੀ ਉਪਦੇਸ਼ਾਂ ਨੂੰ ਸੁਣ ਕੇ ਕਾਇਲ ਹੋਣਾ ਹੀ ਪਿਆ। ਗੁਰੂ ਸਾਹਿਬ ਨੇ ਬ੍ਰਾਹਮਣ ਧਰਮ ਦੀ ਨਹੀਂ ਬਲਕਿ ਉਸ ਧਰਮ ਵਿਚ ਰੱਲਗੱਡ ਹੋਈਆਂ ਅਜਿਹੀਆਂ ਰਸਮਾਂ ਦੀ ਵਿਰੋਧਤਾ ਕੀਤੀ ਜੋ ਮਨੁੱਖਤਾ ਦੇ ਮਸਤਕ 'ਤੇ ਕਲੰਕ ਸਮਾਨ ਸਨ। ਗੁਰੂ ਸਾਹਿਬ ਨੇ ਪੰਡਿਤ ਨੂੰ ਸ਼ੁੱਧ ਤੇ ਸੱਚ ਆਧਾਰਿਤ ਰਸਮਾਂ ਦਾ ਧਾਰਨੀ ਹੋਣ ਤੇ ਰਮੇ ਹੋਏ ਰਾਮ ਦਾ ਉਪਾਸ਼ਕ ਬਣਨ ਦਾ ਉਪਦੇਸ਼ ਦਿੱਤਾ। ਕਰਮ-ਕਾਂਡੀ ਬੰਧਨਾਂ ਤੋਂ ਮੁਕਤ ਹੋ ਕੇ, ਜੀਵਨ ਮੁਕਤ ਕਰਨ ਦਾ ਉਪਦੇਸ਼ ਦਿੱਤਾ।

ਬੰਧਨ ਤੋੜੈ ਹੋਵੈ ਮੁਕਤੁ ॥
ਸੋਈ ਬ੍ਰਹਮਣੁ ਪੂਜਣ ਜੁਗਤੁ ॥

(ਪੰਨਾ ੧੪੧੧)

ਖੱਤਰੀ ਲੋਕ ਜਿਨ੍ਹਾਂ ਦਾ ਧਰਮ ਸ਼ਮਸ਼ੀਰ ਫੜ ਕੇ ਜ਼ੁਲਮ ਜਾਂ ਜ਼ਾਲਮ ਹਮਲਾਵਰ ਦੇ ਖ਼ਿਲਾਫ਼ ਜੂਝਣਾ ਸੀ, ਉਹ ਲੋਕ ਨਿਮਾਣਿਆਂ ਉਪਰ ਜ਼ੁਲਮ ਕਰ ਰਹੇ ਸਨ। ਗਰੀਬਾਂ ਦੀ ਰੱਤ ਚੂਸ ਰਹੇ ਸਨ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਰਬੱਤ ਦੇ ਭਲੇ ਦਾ ਧਰਮ ਦ੍ਰਿੜ੍ਹ ਕਰਵਾਉਂਦਿਆਂ ਉਪਦੇਸ਼ ਦਿੱਤਾ :

ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥
ਪੁੰਨ ਦਾਨ ਕਾ ਕਰੈ ਸਰੀਰੁ ॥
ਖੇਤੁ ਪਛਾਣੈ ਬੀਜੈ ਦਾਨੁ ॥
ਸੋ ਖਤ੍ਰੀ ਦਰਗਹ ਪਰਵਾਣੁ ॥

ਗੁਰੂ ਸਾਹਿਬ ਨੇ ਸੰਸਾਰ ਦੇ ਲੋਕਾਂ ਨੂੰ ਸਰਬੱਤ ਦੇ ਭਲੇ ਦਾ ਸੰਕਲਪ ਦ੍ਰਿੜ੍ਹ ਕਰਵਾਇਆ। ਅਜਿਹੀ ਘਾੜਤ ਘੜੀ ਕਿ ਗੁਰੂ ਨਾਨਕ ਦਾ ਸਿੱਖ ਕਿਸੇ ਦਾ ਬੁਰਾ ਨਹੀਂ ਚਿਤਵਦਾ, ਬਦੀ ਤੇ ਨੇਕੀ ਦੀ ਰਹਿਮਤ ਕਰਦਾ ਹੈ। ਬੁਰਾਈ ਨੂੰ ਖ਼ਤਮ ਕਰਨ ਲਈ ਜੂਝਦਾ ਹੈ ਤੇ ਹੱਕ ਸੱਚ ਦੀ ਆਵਾਜ਼ ਬੁਲੰਦ ਕਰਦਾ ਹੋਇਆ ਸ਼ਹਾਦਤ ਦਾ ਰੁਤਬਾ-ਏ-ਅਜ਼ੀਮ ਪ੍ਰਾਪਤ ਕਰਦਾ ਹੈ।

ਪੰਜਵੇਂ ਨਾਨਕ ਨੇ ਤੱਤੀ ਤਵੀ 'ਤੇ ਅਡੋਲ ਬੈਠ ਕੇ ਜਿਥੇ 'ਸਭੁ ਕੋ ਮੀਤੁ ਹਮ

ਆਪਨ ਕੀਤਾ ਹਮ ਸਭਨਾ ਕੇ ਸਾਜਨ' ਦਾ ਆਤਮਿਕ ਉਪਦੇਸ਼ ਬਖ਼ਸ਼ਿਸ਼ ਕੀਤਾ, ਉਥੇ ਨੌਵੇਂ ਜਾਮੇ ਵਿਚ ਨਾਨਕ ਨੇ ਗ਼ੈਰ ਧਰਮੀਆਂ ਦੀ ਆਜ਼ਾਦੀ ਅਤੇ ਧਰਮ 'ਤੇ ਹੋਏ ਹਮਲੇ ਨੂੰ ਨਾ ਸਹਾਰਦਿਆਂ ਹੋਇਆਂ ਦੁਖੀਆਂ ਦੀ ਪੁਕਾਰ ਸੁਣਦੇ ਹੋਏ, ਆਪਣੇ ਸਰੀਰ ਦਾ ਠੀਕਰਾ ਦਿੱਲੀ ਵਿਖੇ ਭੰਨਿਆ। ਸੰਸਾਰ ਦੇ ਇਤਿਹਾਸ ਵਿਚ ਕੋਈ ਅਜਿਹੀ ਲਾਸਾਨੀ ਸ਼ਹਾਦਤ ਨਹੀਂ ਮਿਲਦੀ ਜਦੋਂ ਕਿਸੇ ਧਾਰਮਿਕ ਰਹਿਨੁਮਾ ਨੇ ਕਿਸੇ ਗ਼ੈਰ-ਧਰਮੀ ਦੇ ਧਾਰਮਿਕ ਚਿੰਨ੍ਹਾਂ ਦੀ ਖ਼ਾਤਰ ਜਾਮ-ਏ-ਸ਼ਹਾਦਤ ਪੀਤਾ ਹੋਵੇ। ਦਸਵੇਂ ਨਾਨਕ ਨੇ ਦੱਬੇ-ਕੁੱਚਲੇ, ਨਿਮਾਣੇ, ਨਿਤਾਣੇ, ਅਖੌਤੀ ਨੀਵੀਆਂ ਜਾਤਾਂ ਨਾਲ ਸੰਬੰਧਤ ਲੋਕਾਂ ਨੂੰ ਜੀਵਨ ਦੀਆਂ ਉਚ ਮਿਆਰੀ ਕਦਰਾਂ-ਕੀਮਤਾਂ ਨਾਲ ਭਰਪੂਰ ਗ਼ੈਰਤ ਤੇ ਅਣਖ ਦਾ ਮੁਜੱਸਮਈ ਜੀਵਨ ਬਖ਼ਸ਼ਿਸ਼ ਕਰਦਿਆਂ ਹੋਇਆਂ ਸੰਸਾਰ ਦੇ ਖਾਕੇ ਤੇ ਉਨ੍ਹਾਂ ਲੋਕਾਂ 'ਚੋਂ ਖ਼ਾਲਸਾ ਪੰਥ ਪ੍ਰਗਟ ਕੀਤਾ ਜਿਨ੍ਹਾਂ ਨੂੰ ਅਖੌਤੀ ਉੱਚ ਜਾਤੀ ਦੇ ਹੰਕਾਰੀਆਂ ਵੱਲੋਂ ਤ੍ਰਿਸਕਾਰਿਆ ਜਾਂਦਾ ਸੀ। ਗੁਰੂ ਪਿਤਾ ਨੇ ਖੰਡੇ ਦੀ ਪਾਹੁਲ ਬਖ਼ਸ਼ਿਸ਼ ਕਰ ਕੇ ਉਨ੍ਹਾਂ ਨੂੰ ਪੰਜ ਪਿਆਰਿਆਂ ਦਾ ਖ਼ਿਤਾਬ ਬਖ਼ਸ਼ਿਸ਼ ਕੀਤਾ, 'ਅਕਾਲ ਪੁਰਖ ਦੀ ਫ਼ੌਜ' ਆਖ ਕੇ ਪ੍ਰਗਟ ਕੀਤਾ। ਖ਼ਾਲਸੇ ਪ੍ਰਤੀ ਸ਼ਰਧਾ ਤੇ ਅਦੁੱਤੀ ਪ੍ਰੇਮ ਦਾ ਪ੍ਰਗਟਾਵਾ ਕਰਦਿਆਂ ਹੋਇਆਂ ਫ਼ੁਰਮਾਇਆ :

ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈ,<br>
ਨਹੀ ਮੋ ਸੋ ਗਰੀਬ ਕਰੋਰ ਪਰੇ।

ਦਸਵੇਂ ਨਾਨਕ ਦੇ ਪ੍ਰਗਟਾਏ ਖ਼ਾਲਸੇ ਨੇ ਜ਼ੁਲਮੀ ਰਾਜ ਦੀਆਂ ਨੀਹਾਂ ਹਿਲਾ ਕੇ ਰੱਖ ਦਿੱਤੀਆਂ ਪਰੰਤੂ ਕਿਸੇ ਨੂੰ ਵੀ ਧਰਮ ਬਦਲੀ ਵਾਸਤੇ ਮਜਬੂਰ ਨਹੀਂ ਕੀਤਾ, ਹਰ ਧਰਮ ਦਾ ਬਰਾਬਰ ਸਤਿਕਾਰ ਕੀਤਾ। ਗ਼ੈਰ-ਸਿੱਖ ਵੀ ਆਪਣੇ ਆਪਣੇ ਧਰਮਾਂ ਵਿਚ ਪਰਪੱਕ ਰਹਿ ਕੇ ਗੁਰੂ ਸਾਹਿਬ ਦੀ ਨਦਰ-ਏ-ਕਰਮ ਦੇ ਪਾਤਰ ਬਣੇ।

ਖ਼ਾਲਸੇ ਦੀਆਂ ਪ੍ਰਾਪਤੀਆਂ ਤੋਂ ਈਰਖਾ-ਵੱਸ ਭਾਵੇਂ ਕੁਝ ਲਿਖਾਰੀਆਂ ਨੇ ਮਜ਼ਹਬੀ ਜਨੂੰਨ ਹੇਠ ਬਹੁਤ ਗਲਤ ਬਿਆਨੀ ਕੀਤੀ ਪਰੰਤੂ ਇਨਸਾਫ਼ ਨਾਲ ਇਤਿਹਾਸ ਘੋਖਦਿਆਂ ਕੋਈ ਵੀ ਅਜਿਹੀ ਮਿਸਾਲ ਨਹੀਂ ਮਿਲਦੀ ਜਦੋਂ ਖ਼ਾਲਸੇ ਨੇ ਕੇਵਲ ਤੇ ਕੇਵਲ ਧਰਮ ਨੂੰ ਹੀ ਮੁੱਖ ਰੱਖ ਕੇ ਕਿਸੇ ਗ਼ੈਰ ਕੌਮ ਉਪਰ ਜ਼ੁਲਮ ਢਾਹਿਆ ਹੋਵੇ ਜਾਂ ਧਰਮ ਬਦਲੀ ਲਈ ਮਜਬੂਰ ਕੀਤਾ ਹੋਵੇ।

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਉਪਰੰਤ ਖ਼ਾਲਸਾ ਅਤਿ ਕਠਨਾਈਆਂ ਨਾਲ ਜੂਝਦਾ ਹੋਇਆ ਕੰਚਨ ਹੋ ਕੇ ਨਿਖਰਿਆ। ਲੇਹ ਲੱਦਾਖ ਤੋਂ ਲੈ ਕੇ ਦੱਰਾ ਖ਼ੈਬਰ ਤੱਕ ਨੇ ਖ਼ਾਲਸੇ ਦੀ ਤੇਗ ਦੀ ਸਰਦਾਰੀ ਕਬੂਲੀ ਪਰ ਇਕ ਵੀ ਅਜਿਹੀ ਮਿਸਾਲ ਨਹੀਂ ਮਿਲਦੀ ਜਦੋਂ ਖ਼ਾਲਸਾਈ ਤੇਗ ਕਿਸੇ ਮਜ਼ਲੂਮ 'ਤੇ ਉੱਠੀ ਹੋਵੇ ਜਾਂ ਇਸ ਨੇ ਕਿਸੇ ਨਿਮਾਣੇ ਨਿਤਾਣੇ 'ਤੇ ਜ਼ੁਲਮ ਕੀਤਾ ਹੋਵੇ।

ਗੁਰੂ ਪਿਤਾ ਦੇ ਖ਼ਾਲਸੇ ਨੇ ਮੈਦਾਨ-ਏ-ਜੰਗ ਅੰਦਰ ਵੀ ਨਿਮਰਤਾ ਨਾ ਪੱਲਾ ਨਾ ਛੱਡਿਆ। ਦੇਸ਼ ਦਾ ਅਜੋਕਾ ਨਕਸ਼ਾ ਜਾਂ ਸੰਸਕ੍ਰਿਤੀ ਕੇਵਲ ਤੇ ਕੇਵਲ ਖ਼ਾਲਸੇ ਦੀ ਤੇਗ ਦੇ ਜਾਹੋ-ਜਲਾਲ ਸਦਕਾ ਹੈ। ਖ਼ਾਲਸੇ ਦੀ ਤੇਗ ਦੀ ਮਾਰ ਤੋਂ ਭੈਭੀਤ ਗ਼ਜ਼ਨੀ ਦੇ ਵਹਾਵਾਂ ਨੇ ਪਾਸਾ ਮੋੜ ਲਿਆ। ਮੁੜ ਕਿਸੇ ਕਾਸਿਮ ਦੀ ਅੱਖ ਇਸ ਧਰਤੀ ਵੱਲ ਵੇਖਣ ਦੀ ਜ਼ੁਰਅਤ ਨਾ ਕਰ ਸਕੀ। ਖ਼ਾਲਸਾ ਕਿਸੇ ਧਰਮ ਦਾ ਨਹੀਂ ਬਲਕਿ ਜ਼ੁਲਮ ਤੇ ਜ਼ਾਲਮ ਦਾ ਵਿਰੋਧੀ ਹੈ। ਬੁਰਾਈ ਨੂੰ ਮੂਲੋਂ ਉਖੇੜ ਕੇ ਸਾਹ ਲੈਂਦਾ ਹੈ। ਖ਼ਾਲਸਾ 'ਏਕ ਪਿਤਾ ਏਕਸ ਕੇ ਹਮ ਬਾਰਿਕ' ਦੇ ਸਿਧਾਂਤ ਦਾ ਮੁਦੱਈ ਹੈ, 'ਖ਼ਾਲਕ' ਤੇ 'ਖ਼ਲਕ' ਦੇ ਸੂਖਮ ਸਿਧਾਂਤ ਤੋਂ ਜਾਣੂ ਹੈ। ਮੈਦਾਨ-ਏ-ਜੰਗ ਵਿਚ ਵੀ ਨਿਮਰਤਾ ਅਤੇ ਦਇਆ ਦਾ ਮੁਜੱਸਮਾ ਹੈ, ਸਾਰੀ ਮਨੁੱਖਤਾ ਨੂੰ ਜੋਤਿ ਸਰੂਪ ਅਕਾਲ ਪੁਰਖ ਦੇ ਨੂਰ ਹੋਣ ਦੀ ਰਮਜ਼ ਨੂੰ ਪਛਾਣਦਾ ਹੈ ਤੇ ਇਸ ਦੇ ਰਗ ਰਗ ਵਿਚ ਇਹ ਅਲਾਪ ਹੈ :

**ਨਾ ਕੋ ਬੈਰੀ ਨਹੀ ਬਿਗਾਨਾ**<br>
**ਸਗਲ ਸੰਗ ਹਮ ਕਉ ਬਨਿ ਆਈ।**

*(ਪੰਨਾ ੧੨੯੯)*

ਖ਼ਾਲਸਾ 'ਸਭ ਮਹਿ ਜੋਤਿ ਜੋਤਿ ਹੈ ਸੋਇ' ਦੇ ਮਾਰਗ ਦਾ ਧਾਰਨੀ ਬਣ ਕੇ ਹਰ ਰੋਜ਼ ਅਕਾਲ ਪੁਰਖ ਦੇ ਚਰਨ ਕੰਵਲਾਂ ਵਿਚ ਸਰਬੱਤ ਦੇ ਭਲੇ ਦੀ ਅਰਦਾਸ ਕਰਦਾ ਹੈ। ਗੁਰਮਤਿ ਦੀ ਕਸਵੱਟੀ ਉਪਰ ਇਹ ਅਟੱਲ ਸੱਚਾਈ ਹੈ ਕੋਈ ਵੀ ਸੱਚਾ ਹਿੰਦੂ, ਮੁਸਲਮਾਨ ਜਾਂ ਬੋਧੀ, ਜੋਗੀ ਜਾਂ ਕਿਸੇ ਵੀ ਧਰਮ ਨਾਲ ਸੰਬੰਧ ਰੱਖਦਾ ਹੋਵੇ, ਜੇਕਰ ਉਹ ਆਪਣੇ ਧਰਮ ਉਪਰ ਦ੍ਰਿੜ੍ਹਤਾ ਨਾਲ ਕਾਇਮ ਹੈ, ਮਨੁੱਖਤਾ ਨਾਲ ਪਿਆਰ ਤੇ ਸਰਬੱਤ ਦੇ ਭਲੇ ਦਾ ਆਲੰਬਰਦਾਰ ਹੈ। ਫੋਕੇ ਕਰਮ-ਕਾਂਡਾਂ ਤੋਂ ਰਹਿਤ ਹੋ ਕੇ ਇਕ ਰਸ ਵਿਆਪ ਰਹੀ ਰੂਹਾਨੀ ਜੋਤਿ ਨੂੰ ਸਮਰਪਿਤ ਹੈ ਤਾਂ ਉਹ ਗੁਰੂ ਪਿਤਾ ਦੀ ਹੀ ਵਿਚਾਰਧਾਰਾ ਦਾ ਪ੍ਰਚਾਰ ਕਰ ਰਿਹਾ ਹੈ। ਖ਼ਾਲਸਾ ਮਨੁੱਖਤਾ ਦਾ ਘਾਣ ਕਰਨ ਵਿਚ ਯਕੀਨ ਨਹੀਂ ਰੱਖਦਾ ਹੈ।

'ਸਰਬੱਤ ਦੇ ਭਲੇ' ਦੇ ਸਿਧਾਂਤ ਦਾ ਪੁਜਾਰੀ ਖ਼ਾਲਸਾ ਅਹਿੰਸਾ ਦਾ ਪੁਜਾਰੀ ਵੀ ਨਹੀਂ ਹੈ। ਬੋਧੀਆਂ ਵਾਗ ਇਕ ਗੱਲ੍ਹ 'ਤੇ ਥੱਪੜ ਖਾ ਕੇ ਦੂਸਰੀ ਗੱਲ੍ਹ ਅੱਗੇ ਨਹੀਂ ਕਰਦਾ ਸਗੋਂ ਹੱਥ ਵਿਚ ਤੇਗ ਲੈ ਕੇ ਮੈਦਾਨ-ਏ-ਜੰਗ ਵਿਚ ਜੂਝਦਾ ਹੈ। ਬੇਅਣਖ ਜ਼ਿੰਦਗੀ ਨਾਲੋਂ ਅਣਖ ਭਰਪੂਰ ਮੌਤ ਦਾ ਆਸ਼ਿਕ ਹੈ ਕਿਉਂ ਜੋ ਗੁਰੂ ਪਿਤਾ ਨੇ ਪਰਵਾਣ ਹੋ ਕੇ ਮਰਨ ਸਦਕਾ ਦਰਗਾਹ ਮਾਣ ਪ੍ਰਾਪਤ ਕਰਨ ਦਾ ਮਾਰਗ ਦਰਸਾਇਆ ਹੈ। ਇਸ਼ਕ ਹਕੀਕੀ ਦੇ ਇਸ ਮਾਰਗ 'ਤੇ ਪੈਰ ਧਰਨ ਤੋਂ ਪਹਿਲਾਂ 'ਸੀਸ ਤਲੀ 'ਤੇ' ਪਹਿਲੀ ਸ਼ਰਤ ਹੈ। ਖ਼ਾਲਸਾ ਮਹਿਸੂਸ ਕਰਦਾ ਹੈ :

**ਜੇ ਜੀਵੈ ਪਤਿ ਲਥੀ ਜਾਇ**<br>
**ਸਭੁ ਹਰਾਮੁ ਜੇਤਾ ਕਿਛੁ ਖਾਇ॥**

ਖ਼ਾਲਸਾ ਜਾਣਦਾ ਹੈ ਕਿ ਇਸ਼ਕ ਦੀ ਨਮਾਜ਼ ਪੜ੍ਹਨ ਤੋਂ ਪਹਿਲਾਂ ਖ਼ੂਨ ਨਾਲ ਉਜ਼ੂ ਕਰਨਾ ਪੈਂਦਾ ਹੈ।

ਪਰੰਤੂ ਅਫ਼ਸੋਸ! ਅੱਜ ਖ਼ਾਲਸਾ ਗ਼ਫ਼ਲਤ ਦੀ ਨੀਂਦ ਘੁਰਾੜੇ ਮਾਰ ਕੇ ਸੌਂ ਗਿਆ ਹੈ ਤੇ ਪੰਥ ਵਿਰੋਧੀ ਇਸ 'ਤੇ ਵਾਰ 'ਤੇ ਵਾਰ ਕਰੀ ਜਾ ਰਹੇ ਹਨ। ਉਹ ਖ਼ਾਲਸਾ ਜਿਸ ਦੀ ਦਲੇਰੀ, ਆਚਰਣ ਤੇ ਤੇਗ ਦੀ ਮਾਰ ਦੀਆਂ ਸਿਫ਼ਤਾਂ ਕਰਦੀ ਕਾਜ਼ੀ ਨੂਰ ਮੁਹੰਮਦ ਦੀ ਕਲਮ ਸਾਹ ਨਹੀਂ ਸੀ ਲੈਂਦੀ, ਉਹ ਖ਼ਾਲਸਾ ਅੱਜ ਅਰਾਮ ਪ੍ਰਸਤੀ ਦੀ ਨੀਂਦ ਸੌਂ ਰਿਹਾ ਹੈ। ਪੰਥ ਵਿਰੋਧੀ ਜਥੇਬੰਦੀਆਂ ਆਰ. ਐਸ. ਐਸ. ਤੇ ਅਖੌਤੀ ਡੇਰੇਦਾਰ ਇਸ ਦੇ ਸੁਨਹਿਰੀ ਸਿਧਾਂਤਾਂ ਨੂੰ ਪੈਰਾਂ ਹੇਠ ਮਧੋਲ ਰਹੇ ਹਨ ਪਰ ਅਜੇ ਅੱਖ ਨਹੀਂ ਖੁੱਲ੍ਹੀ।

ਜਿਥੇ ਸੰਘ ਵਰਗੀਆਂ ਜਥੇਬੰਦੀਆਂ ਨੇ ਇਸ 'ਤੇ ਬਾਹਰੋਂ ਭਰਪੂਰ ਵਾਰ ਕੀਤੇ ਹਨ ਉਥੇ ਡੇਰੇਦਾਰਾਂ ਤੇ ਅਖੌਤੀ ਸੰਤਾਂ ਨੇ ਅੰਦਰੋਂ ਅੰਦਰੀਂ ਇਸ ਨੂੰ ਘੁਣ ਬਣ ਕੇ ਖਾਧਾ। ਸਵੈਮ ਸੰਘੀਆਂ ਨੇ ਗੁਰੂ ਸਾਹਿਬ ਨੂੰ ਦੇਵੀ-ਪੂਜ ਜਾਂ ਬੁੱਤ ਪੂਜ ਦਰਸਾਉਣ ਵਿਚ ਕੋਈ ਕਸਰ ਨਹੀਂ ਛੱਡੀ ਤੇ ਕਈ ਸਾਧਾਂ ਨੇ ਗੁਰੂ ਸਾਹਿਬਾਨ ਦੇ ਬੁੱਤ ਬਣਾ ਕੇ ਆਪਣੇ ਡੇਰਿਆਂ ਵਿਚ ਸਥਾਪਤ ਕਰਨੇ ਸ਼ੁਰੂ ਕੀਤੇ।

ਏਕ ਚਾਕ ਹੋ ਤੋ ਸੀ ਲੂੰ ਹਮਦਮ ਗਿਰੇਬਾਂ ਅਪਨਾ,
ਜ਼ਾਲਿਮ ਨੇ ਫਾੜ ਡਾਲਾ ਹੈ ਤਾਰ ਤਾਰ ਕਰ ਕੇ।

ਇਨ੍ਹਾਂ ਡੇਰੇਦਾਰਾਂ ਵੱਲੋਂ ਅਜਿਹੇ ਕਰਮ ਤਾਂ ਕਾਫ਼ੀ ਸਮਾਂ ਪਹਿਲਾਂ ਹੀ ਸ਼ੁਰੂ ਕਰ ਦਿੱਤੇ ਗਏ ਸਨ। ਕੁਝ ਵਾਸਤੇ ਇਹ ਅਕਸਰੀ ਹਨ ਤੇ ਕੁਝ ਧਨਾਢ ਚੇਲੇ ਇਨ੍ਹਾਂ ਵਾਸਤੇ ਅਕਸੀਰ ਹਨ। 'ਘਾਲ ਖਾਇ ਕਿਛੁ ਹਥਹੁ ਦੇਇ' ਦੇ ਮਹਾਨ ਸਿਧਾਂਤ ਨੂੰ ਨਕਾਰ ਕੇ ਭੋਲੇ ਭਾਲੇ ਲੋਕਾਂ ਦੀ ਸ਼ਰਧਾ ਦਾ ਮੁੱਲ ਵੱਟ ਕੇ ਅਕਾਲ ਤਖ਼ਤ ਦੀ ਮਰਿਆਦਾ ਤੋਂ ਨਾਫ਼ਿਜ਼ ਇਹ ਲੋਕ ਪੰਥਕ ਸਿਧਾਂਤਾਂ ਦੀਆਂ ਰੱਜ ਕੇ ਧੱਜੀਆਂ ਉਡਾ ਰਹੇ ਹਨ। 'ਹੰਨੇ ਹੰਨੇ ਰਾਜ' ਦੇ ਮੁਦੱਈ ਖ਼ਾਲਸੇ ਨੂੰ 'ਹੰਨੇ ਹੰਨੇ ਮਰਿਆਦਾ' ਦੇ ਚੱਕਰ ਵਿਚ ਉਲਝਾ ਕੇ ਰੱਖ ਦਿੱਤਾ ਹੈ।

ਇਹ ਡੇਰੇਦਾਰ ਲੋਕ ਕੌਮ ਨੂੰ ਪੰਥ ਪ੍ਰਵਾਨਿਤ ਮਰਿਆਦਾ ਨਾਲੋਂ ਤੋੜ ਕੇ 'ਮੈਂ, ਮੇਰੀ ਜਾਂ ਮੇਰੇ ਡੇਰੇ ਦੀ ਮਰਿਆਦਾ' ਨਾਲ ਜੋੜ ਰਹੇ ਹਨ।

ਅਜਿਹੇ ਡੇਰੇਦਾਰਾਂ ਦੀ ਹਰ ਮਰਿਆਦਾ ਅਕਾਲ ਤਖ਼ਤ ਦੀ ਮਰਿਆਦਾ ਤੋਂ ਭਿੰਨ ਹੈ, ਸੰਪਟ ਪਾਠ, ਗੁਰਦੁਆਰੇ ਨੂੰ ਠਾਠ ਆਖਣਾ, ਨਿਤਨੇਮ ਦੀਆਂ ਬਾਣੀਆਂ ਦਾ ਵਖਰੇਵਾਂ ਤੇ ਤਸਵੀਰ ਪੂਜਾ ਆਦਿ, ਇਨ੍ਹਾਂ ਦੀਆਂ ਖ਼ਾਸ ਖ਼ੂਬੀਆਂ ਹਨ। ਐਸ਼ੋ-ਇਸ਼ਰਤ ਦਾ ਜੀਵਨ ਬਤੀਤ ਕਰ ਰਹੇ ਖ਼ਾਲਸੇ ਦੇ ਸਿਰਾਂ ਉਪਰ ਇਹ ਅਮਰਵੇਲ ਦੀ ਤਰ੍ਹਾਂ ਫੈਲ ਗਏ ਹਨ। ਗ਼ਰੀਬ ਲੋਕਾਂ ਦੀਆਂ ਲੋੜਾਂ, ਗ਼ਰਜ਼ਾਂ ਤੇ ਅਨਪੜ੍ਹਤਾ ਨੇ ਜਿਥੇ ਇਨ੍ਹਾਂ ਬਾਬਿਆਂ ਨੂੰ ਰੱਬ ਬਣਾ ਕੇ ਰੱਖ ਦਿੱਤਾ ਹੈ ਉਥੇ ਵਿਦੇਸ਼ਾਂ ਵਿਚ ਵੱਸ ਰਹੇ ਵੀਰਾਂ ਦੀ ਅਣਗਹਿਲੀ ਤੇ ਫੋਕੀ ਸ਼ਰਧਾ ਨੇ ਇਨ੍ਹਾਂ ਨੂੰ 'ਪੰਥਕ ਮਰਿਆਦਾ ਬਲਾਂਈਡਨੈੱਸ' ਤੇ 'ਧਰਮ ਫੋਬੀਆ' ਵਰਗੇ ਰੋਗਾਂ ਦੇ ਮਰੀਜ਼ ਬਣਾ ਕੇ ਰੱਖ ਦਿੱਤਾ ਹੈ।

ਇਨ੍ਹਾਂ ਸਾਧਾਂ ਦੇ ਦਿਮਾਗ ਦੀ ਵੀ ਦਾਦ ਦੇਣੀ ਬਣਦੀ ਹੈ। ਜਦੋਂ ਕੋਈ ਮਸਲਾ ਖੜ੍ਹਾ ਹੁੰਦਾ ਹੈ ਤਾਂ ਅਕਾਲ ਤਖ਼ਤ ਦੀ ਗੱਲ ਕਰਦੇ ਹਨ ਪਰੰਤੂ ਮਰਿਆਦਾ ਦੇ ਮਸਲੇ 'ਤੇ ਅਕਾਲ ਤਖ਼ਤ ਸਾਹਿਬ ਦੇ ਸ਼ਰੀਕ ਬਣ ਬੈਠਦੇ ਹਨ। ਅਕਸਰ ਸ਼ਬਦ ਰਤਨ ਦੀ ਅਜ਼ਮਤ ਤੇ ਮਹਾਨਤਾ ਤੋਂ ਅਣਜਾਣ ਲੋਕ ਇਨ੍ਹਾਂ ਪ੍ਰਤੀ ਅੰਨ੍ਹੀ ਸ਼ਰਧਾ ਦਾ ਪ੍ਰਗਟਾਵਾ ਕਰਦੇ ਹਨ ਤੇ ਇਹੀ ਕਾਰਨ ਹੈ ਕਿ ਗਿਆਨ ਰੂਪੀ ਸ਼ਬਦ ਰਤਨਾਂ ਨੂੰ ਗਵਾ ਕੇ ਇਨ੍ਹਾਂ ਦੀਆਂ ਬਜ਼ਾਰਜ਼ਦਾ ਵਸਤਾਂ ਨੂੰ ਪੱਲੇ ਬੰਨ੍ਹੀ ਬੈਠੇ ਹਨ। ਨਾਨਕਸਰੀਆਂ ਵੱਲੋਂ ਗੁਰੂ ਨਾਨਕ ਸਾਹਿਬ ਦੀ ਅਖੌਤੀ ਤਸਵੀਰ ਦਾ ਦਸਤ-ਬ-ਦਸਤਾ ਵਿਕਣਾ ਇਸ ਗੱਲ ਦਾ ਸਬੂਤ ਹੈ ਕਿ ਖ਼ਾਲਸਾ ਆਪਣੇ ਸਿਧਾਂਤਾਂ ਅਤੇ ਗੁਰਮਤਿ ਫ਼ਲਸਫ਼ੇ ਤੋਂ ਕੋਹਾਂ ਦੂਰ ਜਾ ਚੁੱਕਾ ਹੈ। ਪਰੰਤੂ ਇਹ ਵੀ ਅਟੱਲ ਸੱਚਾਈ ਹੈ ਕਿ ਜੰਗ ਵਿਚ ਸ਼ੇਰ ਸੁੱਤਾ ਹੋਵੇ ਤਾਂ ਗਿੱਦੜ ਰਾਜੇ ਬਣ ਬੈਠਦੇ ਹਨ :

ਤੂੰ ਕਬ ਕਾ ਸੋਇਆ ਗ਼ਫ਼ਲਤ ਮੇਂ
ਉਠ ਜਾਗ ਖੱਰਾਟੇ ਮਾਰ ਨਹੀਂ।
ਬੇਤਾਬ ਹੈ ਦੁਨੀਆਂ ਸੁਨਨੇ ਕੋ,
ਰਖ ਤੜਪ ਤੂੰ ਸਾਚ ਸੁਨਾਨੇ ਕੀ।

ਹਥਲੀ ਪੁਸਤਕ ਜਿਸ ਵਿਚ ਵਿਸਥਾਰ ਸਹਿਤ ਸਿੱਖ ਸੰਘਰਸ਼ ਦੀ ਆਰੰਭਤਾ ਦੇ ਕਾਰਨ ਅਤੇ ਪੰਜਾਬ ਵਿਚ ਦੇਹਧਾਰੀ ਗੁਰੂ ਡੰਮ੍ਹ ਵੱਲੋਂ ਸ਼ਬਦ ਗੁਰੂ ਦੇ ਉਪਾਸ਼ਕਾਂ ਨੂੰ ਦਿੱਤੀਆਂ ਜਾ ਰਹੀਆਂ ਚੁਣੌਤੀਆਂ ਦਾ ਜ਼ਿਕਰ ਹੈ, ਵਿਚ ਸ਼ਾਮਲ ਕੀਤੇ ਗਏ ਲੇਖ ਕੁਝ ਪੰਥਕ ਮਾਸਿਕ ਪੱਤਰਾਂ ਅਤੇ ਪੰਥਕ ਲੇਖਕਾਂ ਦੀ ਵਡਮੁੱਲੀ ਲਿਖਤ ਹੈ।

ਮੈਂ ਬਤੌਰ ਸੰਪਾਦਕ ਇਨ੍ਹਾਂ ਲੇਖਾਂ ਵਾਸਤੇ ਸ. ਪ੍ਰਿਤਪਾਲ ਸਿੰਘ, ਸ. ਅਨੂਪ ਸਿੰਘ, ਸ.ਜਗਜੀਤ ਸਿੰਘ ਦੇਦੇਸ. ਸਰਬਜੀਤ ਸਿੰਘ, ਭਾਈ ਨਰਾਇਣ ਸਿੰਘ ਮੁਖੀ ਅਕਾਲ ਫੈਡਰੇਸ਼ਨ, ਭਾਈ ਹਰਜੀਤ ਸਿੰਘ ਅਤੇ ਇਨ੍ਹਾਂ ਸੁਹਿਰਦ ਵੀਰਾਂ ਤੋਂ ਇਲਾਵਾ ਗੁਰਮਤਿ ਪ੍ਰਕਾਸ਼, ਖੰਡੇਧਾਰ, ਸ਼ਮਸ਼ੀਰੇ-ਕੌਮ, ਸੰਤ ਸਿਪਾਹੀ, ਗੁਰਮਤਿ ਚਿੰਤਨ ਆਦਿਕ ਮਾਸਿਕ ਪੱਤਰਾਂ ਦੇ ਸੰਪਾਦਕਾਂ ਦਾ ਧੰਨਵਾਦੀ ਹਾਂ।

ਇਸ ਪੁਸਤਕ ਦਾ ਮਜ਼ਮੂਨ ਕਦੀ ਵੀ ਸੰਪੂਰਣ ਹੋਣ ਦੇ ਅੰਤਮ ਚਰਨ ਵੱਲ ਨਾ ਵਧਦਾ ਜੇਕਰ ਕੈਨੇਡਾ ਨਿਵਾਸੀ ਭਾਈ ਪ੍ਰਭਸਰਵਣ ਸਿੰਘ ਹੌਸਲਾ ਅਫ਼ਜ਼ਾਈ ਨਾ ਕਰਦੇ। ਇਸ ਪੁਸਤਕ ਨੂੰ ਛਾਪਣਾ ਦਲ ਖ਼ਾਲਸਾ ਅਲਾਇੰਸ ਦੇ ਪਬਲੀਕੇਸ਼ਨ ਵਿੰਗ ਵਾਸਤੇ ਮਾਣਮੱਤੀ ਗੱਲ ਹੈ ਅਤੇ ਦਲ ਖ਼ਾਲਸਾ ਅਲਾਇੰਸ ਦੇ ਸਮੂਹ ਵੀਰ ਜਿਨ੍ਹਾਂ ਵਿਚ ਭਾਈ ਮਨਿੰਦਰ ਸਿੰਘ ਇਟਲੀ, ਪ੍ਰੋ. ਹਰਗੁਰਬੀਰ ਸਿੰਘ ਨਿਊਜ਼ੀਲੈਂਡ, ਭਾਈ ਮੋਹਣ ਸਿੰਘ ਢਿੱਲੋਂ ਇੰਗਲੈਂਡ ਤੋਂ ਇਲਾਵਾ ਡਾ. ਹਰਜਿੰਦਰ ਸਿੰਘ ਦਿਲਗੀਰ, ਭਾਈ

ਗੁਰਮੀਤ ਸਿੰਘ ਜਰਮਨੀ, ਡਾ. ਗੁਰਮੀਤ ਸਿੰਘ ਔਲਖ, ਡਾ. ਅਵਤਾਰ ਸਿੰਘ ਸੇਖੋਂ, ਸ. ਟਹਿਲ ਸਿੰਘ ਕੈਨੇਡਾ,ਮਨਪ੍ਰੀਤ ਸਿੰਘ ਦਿੱਲੀ, ਸਤਵੀਰ ਕੌਰ ਬੋਸਟਨ ਅਮਰੀਕਾ ਅਤੇ ਹੋਰਾਂ ਦਾ ਤਹਿ ਦਿਲੋਂ ਧੰਨਵਾਦੀ ਹਾਂ ਅਤੇ ਜਿਨ੍ਹਾਂ ਵੀਰਾਂ ਦੇ ਨਾਂ ਛਪਣ ਤੋਂ ਰਹਿ ਗਏ ਹਨ ਉਨ੍ਹਾਂ ਤੋਂ ਖ਼ਿਮਾ ਦਾ ਜਾਚਕ ਹਾਂ।

ਡਾ. ਸੁਖਪ੍ਰੀਤ ਸਿੰਘ ਉਦੋਕੇ
sukhpreet_udhoke@rediffmail.com
Ph.: 98722-72004
Resi.: 01853-263265

## ਕੇਵਲ ਸਟੇਜਾਂ ਉਤੇ ਚਿਮਟਿਆਂ ਨਾਲ ਪੰਥ ਦੀਆਂ ਗੂੰਜਾਂ ਪਵਾਉਣ ਵਾਲੇ ਅੱਜ ਕਿੱਥੇ ਹਨ?

ਜਦੋਂ ਵੀ ਕਦੇ ਅੱਜ ਦੇ ਅਖਵਾਏ ਜਾਂਦੇ ਸੰਤਾਂ ਮਹਾਂਪੁਰਖਾਂ ਦੇ "ਪ੍ਰਵਚਨ" ਸੁਨਣ ਦਾ ਮੌਕਾ ਮਿਲਿਆ ਉਥੇ ਹੋਰ ਕੁਝ ਮਿਲੇ ਜਾਂ ਨਾ ਮਿਲੇ ਪਰ ਇਕ ਬਹੁਤ ਪ੍ਰਸਿੱਧ ਹੋਇਆ ਗਾਣਾ 'ਪੰਥ ਤੇਰੇ ਦੀਆਂ ਗੂੰਜਾਂ ਜੁਗੋ-ਜੁੱਗ ਪੈਣਗੀਆਂ' ਸੁਨਣ ਨੂੰ ਜ਼ਰੂਰ ਮਿਲਿਆ। ਅੱਜ ਦੇ ਸਿੱਖੀ ਦੇ ਹਾਲਾਤ ਵੱਲ ਵੇਖਦਿਆਂ ਹੋਇਆਂ ਇਸ ਪ੍ਰਤੀ ਕੁਝ ਲਿਖਣ ਦਾ ਮਨ ਬਣਿਆ ਕਿ ਜਦੋਂ ਕਦੇ ਪੰਥ ਦੀਆਂ ਗੂੰਜਾਂ ਗੁਰੂ ਕੇ ਖ਼ਾਲਸੇ ਨੇ ਪਵਾਈਆਂ ਉਦੋਂ ਕੀ ਹਾਲਾਤ ਸਨ ਅਤੇ ਅੱਜ ਅਸੀਂ ਕਿਥੇ ਖੜ੍ਹੇ ਹਾਂ। ਕਿਉਂਕਿ ਅੱਜ ਕੇਵਲ ਚਿਮਟਿਆਂ ਦੁਆਰਾ ਸਟੇਜਾਂ ਉਪਰ ਹੀ ਗੂੰਜਾਂ ਪਵਾਈਆਂ ਜਾ ਰਹੀਆਂ ਹਨ। ਭਾਵੇਂ ਮਿਸਾਲਾਂ ਤਾਂ ਬਹੁਤ ਹਨ ਪਰ ਕੁਝ ਕੁ ਤਾਜੀਆਂ ਘਟਨਾਵਾਂ ਦੀ ਸਾਂਝ ਆਪਜੀ ਨਾਲ ਕਰਨੀ ਚਾਹੁੰਦਾ ਹਾਂ ਕਿ ਇਹ ਲੋਕ ਪੰਥ ਦੀਆਂ ਗੂੰਜਾਂ ਦੀ ਅਸਲੀਅਤ ਨੂੰ ਕਦੋਂ ਸਮਝਣਗੇ? ਕਦੇ ਪੰਥ ਦੀਆਂ ਗੂੰਜਾਂ ਪਵਾਈਆਂ ਸੀ ਬਾਬਾ ਬੰਦਾ ਸਿੰਘ ਜੀ ਬਹਾਦਰ ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲੈ ਕੇ, ਗੁਰੂ ਮਾਰੀ ਸਰਹੰਦ ਢਾਹ ਕੇ, ਵਜੀਦੇ ਦੀ ਛਾਤੀ ਤੇ ਘੋੜਾ ਚੜ੍ਹਾ ਕੇ, ਉਥੇ ਖਾਲਸਈ ਪਰਚਮ ਝੁਲਾ ਕੇ, ਤਾਂ ਦੁਨੀਆਂ ਨੇ ਬਾਜਾਂ ਵਾਲੇ ਦੇ ਪੰਥ ਦੀਆਂ ਗੂੰਜਾਂ ਸੁਣੀਆਂ। ਕਦੇ ਬਾਬਾ ਦੀਪ ਸਿੰਘ ਜੀ ਨੇ ਅਬਦਾਲੀ ਨੂੰ ਅੰਮ੍ਰਿਤਸਰੋਂ ਕੱਢਿਆ ਕਿਵੇਂ ਪੰਥ ਦੀਆਂ ਗੂੰਜਾਂ ਪਵਾਈਆਂ, ਗਾਹੇ-ਬ-ਗਾਹੇ ਗੁਰੂ ਕਾ ਖ਼ਾਲਸਾ ਜ਼ਾਲਮਾਂ ਨੂੰ ਸੋਧਾ ਲਾ ਕੇ ਜ਼ੁਲਮ ਦਾ ਨਾਸ ਕਰਦਾ ਰਿਹਾ ਜਿਸ ਨਾਲ ਸਾਡਾ ਇਤਿਹਾਸ ਭਰਿਆ ਪਿਆ ਹੈ। ਮਹਾਰਾਜਾ ਰਣਜੀਤ ਸਿੰਘ ਨੇ ਕਿਵੇਂ ਸੰਮਣ ਬੁਰਜ ਦੇ ਸਾਹਮਣੇ ਖਲੋ ਕੇ ਅਬਦਾਲੀ ਦੇ ਪੋਤਰੇ ਨੂੰ ਵੰਗਾਰਿਆ ਕਿ "ਬਾਹਰ ਨਿਕਲ ਉਏ ਅਬਦਾਲੀ ਦਿਆ ਪੋਤਰਿਆ ਤੈਨੂੰ ਚੜ੍ਹਤ ਸਿੰਘ ਦਾ ਪੋਤਰਾ ਵੰਗਾਰਦਾ ਈ" ਅਜੇ ਕੱਲ ਦੀ ਗੱਲ ਹੈ ਸਿੱਖ ਕੌਮ ਦੇ ਮਹਾਨ ਜਰਨੈਲ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਆਪਣਿਆਂ ਵੱਲੋਂ ਪੈਰ-ਪੈਰ ਤੇ ਕੀਤੀ ਜਾਂਦੀ ਗੱਦਾਰੀ ਦੇ ਬਾਵਜੂਦ ਇਕੱਲੇ ਸ਼ੇਰ ਨੇ ਉਸ ਹਿੰਦੋਸਤਾਨ "ਜਿਸ ਦੀ ਤਾਕਤ ਦਾ ਲੋਹਾ ਚੰਗੇ-ਚੰਗੇ ਦੇਸ਼ ਮੰਨਦੇ ਹਨ" ਨੂੰ ਜੜ੍ਹਾਂ ਤੋਂ ਹਿਲਾ ਕੇ ਰੱਖ ਦਿੱਤਾ ਅਤੇ ਮਰਦਾਂ ਵਾਂਗ ਰਣ-ਤੱਤੇ ਵਿਚ ਜੂਝਦਿਆਂ ਹੋਇਆਂ ਸ਼ਹੀਦੀ ਪਾਈ। ਪਰ ਅੱਜ ਕੀ ਹੋ ਰਿਹਾ ਹੈ :- ਅਸੀਂ ਪੰਜਵੇਂ ਪਾਤਸ਼ਾਹ ਜੀ ਦੀ ਸ਼ਹੀਦੀ ਸ਼ਤਾਬਦੀ ਹੁਣੇ-ਹੁਣੇ ਸ੍ਰੀ ਤਰਨਤਾਰਨ ਸਾਹਿਬ ਵਿਖੇ ਮਨਾਈ ਹੈ ਉਥੇ ਬਾਦਲ ਜੁੰਡਲੀ ਦੇ ਵਿਸ਼ੇਸ਼ ਸੱਦੇ ਤੇ ਆਈ ਸੁਸ਼ਮਾ ਸਵਰਾਜ ਸਮੁੱਚੀ ਕੌਮ ਦੇ ਸਾਹਮਣੇ ਇਹ ਕਹਿ ਗਈ ਕਿ ਪੰਜਵੇਂ ਪਾਤਸ਼ਾਹ ਨੂੰ ਸ਼ਹੀਦ ਕਰਵਾਉਣ

ਵਿਚ ਚੰਦੂ ਦਾ ਕੋਈ ਗੁਨਾਹ ਨਹੀਂ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਸੀਂ ਹਾਜ਼ਰ-ਨਾਜ਼ਰ ਪ੍ਰਤੱਖ ਸਤਿਗੁਰੂ ਮੰਨਦੇ ਹਾਂ ਜਿਸ ਦੀ ਹਜ਼ੂਰੀ ਵਿਚ ਕਹੀ ਹੋਈ ਇਹ ਗੱਲ ਸੁਣ ਕੇ ਇਨ੍ਹਾਂ ਲੋਕਾਂ ਦੇ ਮੱਥੇ ਤੇ ਪਸੀਨਾ ਨਾ ਆਇਆ ਅਤੇ ਉਸ ਦੀ ਵਿਰੋਧਤਾ ਦੇ 2 ਅੱਖਰ ਇਨ੍ਹਾਂ ਦੀ ਜ਼ੁਬਾਨ ਵਿਚੋਂ ਨਾ ਸਰੇ। ਕੀ ਜੇ ਛੇਵੇਂ ਪਾਤਸ਼ਾਹ ਸਰੀਰ ਕਰਕੇ ਤਖ਼ਤ ਤੇ ਸੁਭਾਇਮਾਨ ਹੁੰਦੇ ਤਾਂ ਕਿਸੇ ਸੁਸ਼ਮਾ ਵਰਗੀ ਦੀ ਜੁਰਅੱਤ ਸੀ ਕਿ ਉਹ ਇਹ ਗੱਲ ਕਹਿ ਦਿੰਦੀ? ਜੇ ਕਹਿ ਦਿੰਦੀ ਤਾਂ ਕੀ ਛੇਵੇਂ ਪਾਤਸ਼ਾਹ ਜੀ ਉਸ ਨੂੰ ਝਟਕਾਉਂਦੇ ਨਾਂ? ਕੀ ਚੰਦੂ ਦੇ ਨੱਕ ਵਿਚ ਨਕੇਲ ਛੇਵੇਂ ਪਾਤਸ਼ਾਹ ਜੀ ਨੇ ਬਿਨਾਂ ਕਾਰਨੋਂ ਹੀ ਪਾ ਕੇ ਉਸ ਨੂੰ ਦਿੱਲੀ ਤੇ ਲਾਹੌਰ ਦੀ ਗਲੀ-ਗਲੀ ਵਿਚ ਫੇਰਿਆ? ਕੀ ਛੇਵੇਂ ਪਾਤਸ਼ਾਹ ਨੇ ਚੰਦੂ ਨੂੰ ਸਜ਼ਾ ਗਲਤ ਹੀ ਦੇ ਦਿੱਤੀ? ਪਰ ਅਸੀਂ ਇਹ ਕੁਝ ਸੁਣ ਕੇ ਵੀ ਪੰਥ ਦੀਆਂ ਗੂੰਜਾਂ ਦੇ ਨਾਹਰੇ ਮਾਰ ਰਹੇ ਹਾਂ।

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦਾ ਸਥਾਪਨਾ ਦਿਵਸ ਅਸੀਂ ਬੜੀ ਧੂਮ-ਧਾਮ ਨਾਲ ਮਨਾਇਆ ਪਰ ਉਸ ਮੰਜੀ ਸਾਹਿਬ ਦੀਵਾਨ ਹਾਲ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਸਟੇਜ ਤੇ "ਜਿਥੇ ਕਦੇ ਕੌਮ ਦਾ ਸ਼ੇਰ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਗਰਜਦਾ ਸੀ ਤਾਂ ਦਿੱਲੀ ਦੀਆਂ ਕੰਧਾਂ ਹਿੱਲ ਜਾਂਦੀਆਂ ਸਨ" ਉਸੇ ਹੀ ਬਾਦਲ ਜੁੰਡਲੀ ਦਾ ਸੱਦਿਆ ਹੋਇਆ ਕੁਲਦੀਪ ਨਈਅਰ ਸਿੱਖਾਂ ਨੂੰ ਨਸੀਹਤ ਕਰ ਰਿਹਾ ਹੈ ਕਿ ਸਿੱਖਾਂ ਨੂੰ 84 ਦਾ ਘੱਲੂਘਾਰਾ ਭੁੱਲ ਜਾਣਾ ਚਾਹੀਦਾ ਹੈ ਜੇ ਸੰਤ ਜਰਨੈਲ ਸਿੰਘ ਜੀ ਅੱਜ ਹੁੰਦੇ ਤਾਂ ਕੀ ਉਸ ਦੀ ਤਾਕਤ ਸੀ ਕਿ ਉਹ ਸਿੱਖਾਂ ਨੂੰ ਇੰਝ ਕਹਿ ਜਾਂਦਾ ਪਰ ਜੇ ਕਿਸੇ ਅਣਖੀ ਸਿੱਖ (ਸ. ਸਿਮਰਨਜੀਤ ਸਿੰਘ ਮਾਨ ਵਰਗੇ) ਨੇ ਉਸ ਦੀ ਵਿਰੋਧਤਾ ਕੀਤੀ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਰੱਖੀ (ਗੁੰਡਾ ਫੋਰਸ) ਜਿਸ ਨੂੰ ਉਨ੍ਹਾਂ ਨੇ ਟਾਸਕ ਫੋਰਸ ਦਾ ਨਾਮ ਦੇ ਰੱਖਿਆ ਹੈ ਉਹ ਸ. ਮਾਨ ਅਤੇ ਉਨ੍ਹਾਂ ਦੇ ਸਾਥੀਆਂ ਨਾਲ ਹੱਥੋਂ-ਪਾਈ ਹੋ ਗਏ। ਭਾਵੇਂ ਕੁਝ ਅਖ਼ਬਾਰਾਂ ਨੇ ਇਸ ਦੀ ਨਿਖੇਧੀ ਕੀਤੀ ਪਰ ਜਦੋਂ ਕੋਈ ਕਿਸੇ ਦੇ ਘਰ ਆ ਕੇ ਵੰਗਾਰੇਗਾ ਤਾਂ ਉਥੇ ਇਹੋ ਜਿਹੇ ਹਾਲਾਤ ਬਨਣੇ ਸੁਭਾਵਿਕ ਹਨ। ਪਰ ਕੀ ਇਨ੍ਹਾਂ ਪੰਥ ਦੀਆਂ ਗੂੰਜਾਂ ਚਿਮਟਿਆਂ ਨਾਲ ਪਵਾਉਣ ਵਾਲਿਆਂ ਨੇ ਕੋਈ ਹਿਲਜੁਲ ਕੀਤੀ? ਉਹ ਦਿਨ ਦੂਰ ਨਹੀਂ ਜਦੋਂ ਕੋਈ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਵਸ ਮੌਕੇ ਇਹ ਗੱਲ ਕਹਿ ਦੇਵੇਗਾ ਕਿ ਉਨ੍ਹਾਂ ਨੂੰ ਗ੍ਰਿਫਤਾਰ ਕਰਵਾਉਣ ਅਤੇ ਸ਼ਹੀਦ ਕਰਵਾਉਣ ਵਿਚ ਪਾਪੀ ਗੰਗੂ ਅਤੇ ਸੁੱਚੇ ਨੰਦ (ਝੂਠੇ ਨੰਦ) ਦਾ ਕੋਈ ਗੁਨਾਹ ਨਹੀਂ ਕਿ ਇਹ ਚਿਮਟਿਆਂ ਵਾਲੇ ਫਿਰ ਵੀ ਚੁੱਪ-ਚਾਪ ਸਟੇਜਾਂ ਉਪਰੋਂ ਪੰਥ ਦੀਆਂ ਗੂੰਜਾਂ ਪਵਾਈ ਜਾਣਗੇ? ਕੀ ਇਨ੍ਹਾਂ ਚਿਮਟਿਆਂ ਨਾਲ ਪੰਥ ਦੀਆਂ ਗੂੰਜਾਂ ਪਵਾਉਣ ਵਾਲਿਆਂ ਕੋਲੋਂ ਅਸੀਂ ਕਦੇ ਪੁੱਛਣ ਦੀ ਕੋਸ਼ਿਸ਼ ਕਰਾਂਗੇ ਕਿ ਜਿਥੇ ਤੁਹਾਡਾ ਦੀਵਾਨ ਲੱਗਦਾ ਹੈ ਤੁਸੀਂ ਖੁਦ ਸਟੇਜਾਂ ਉੱਪਰ ਕਹਿੰਦੇ ਹੋ ਕਿ ਫਲਾਣੇ ਥਾਂ ਤੇ ਇੰਨੇ ਹਜ਼ਾਰ ਸੰਗਤ ਇਕੱਠੀ ਹੋਈ ਫਲਾਣੇ ਥਾਂ ਤੇ ਇੰਨੇ ਕਿੱਲਿਆਂ



ਵਿਚ ਪੰਡਾਲ ਲੱਗਾ ਫਿਰ ਵੀ ਛੋਟਾ ਪੈ ਗਿਆ ਕਿ ਇੰਨੀ ਸੰਗਤ ਤੁਹਾਡੇ ਨਾਲ ਹੋਣ ਦੇ ਬਾਵਜੂਦ ਤੁਸੀਂ ਇਨ੍ਹਾਂ ਕੌਮ ਵਿਰੋਧੀ ਗੱਲਾਂ ਕਰਨ ਵਾਲਿਆਂ ਦਾ ਕੋਈ ਨੋਟਿਸ ਲਿਆ? ਥਾਂ-ਥਾਂ ਤੇ ਦੇਹਧਾਰੀ ਗੁਰੂ ਡੰਮ ਮੀਂਹ ਤੋਂ ਬਾਅਦ ਨਿਕਲਦੇ ਕੀੜਿਆਂ ਵਾਂਗ ਪੈਦਾ ਹੋ ਰਿਹਾ ਹੈ ਕੀ ਤੁਸੀਂ ਇਨ੍ਹਾਂ ਖਿਲਾਫ਼ ਕੋਈ ਵਿਸ਼ੇਸ਼ ਰਣਨੀਤੀ ਤਿਆਰ ਕੀਤੀ? ਪਰ ਜਿਸ ਦਿਨ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਦੇਹਧਾਰੀ ਗੁਰੂ ਡੰਮ੍ਹ ਦੇ ਖਿਲਾਫ਼ ਸੰਘਰਸ਼ ਅਰੰਭਿਆ ਸੀ ਉਨ੍ਹਾਂ ਕੋਲ ਤਾਂ ਤੁਹਾਡੇ ਜਿੰਨੇ ਸਾਧਨ ਜਾਂ ਵਸੀਲੇ ਵੀ ਸ਼ਾਇਦ ਨਹੀਂ ਸਨ। ਉਹ ਤਾਂ ਸਾਈਕਲਾਂ ਉਪਰ ਹੀ ਇਕ ਦਿਨ ਵਿਚ 3-3, 4-4 ਪਿੰਡਾਂ ਵਿਚ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ ਅਤੇ ਪੂਰੀ ਦ੍ਰਿੜ੍ਹਤਾ ਨਾਲ ਦੇਹਧਾਰੀਆਂ ਦੇ ਖਿਲਾਫ਼ ਲੋਕਾਂ ਨੂੰ ਲਾਮਬੰਦ ਕਰਦੇ ਰਹੇ ਅਤੇ ਅੱਗੇ ਸਮਾਂ ਆਉਣ ਤੇ ਸੰਤ ਜਰਨੈਲ ਸਿੰਘ ਜੀ ਨੇ ਨਰਕਧਾਰੀਆਂ ਦੀਆਂ ਜੜ੍ਹਾਂ ਇਕ ਵਾਰੀ ਪੰਜਾਬ ਵਿਚੋਂ ਪੁੱਟ ਦਿੱਤੀਆਂ ਜੋ ਅੱਜਕੱਲ੍ਹ ਤੁਹਾਡੇ ਸਮੇਂ ਦੌਰਾਨ ਫਿਰ ਲਗਣੀਆਂ ਸ਼ੁਰੂ ਹੋ ਗਈਆਂ ਹਨ। ਜੇ ਇਨ੍ਹਾਂ ਲੋਕਾਂ ਅੰਦਰ ਕੋਈ ਦ੍ਰਿੜ੍ਹਤਾ ਜਾਂ ਸੱਚ ਕਹਿਣ ਦੀ ਜੁਅੱਰਤ ਨਹੀਂ ਤਾਂ ਫਿਰ ਸਾਨੂੰ ਸਮਝਣ ਦੀ ਲੋੜ ਹੈ ਕਿ ਅਸੀਂ ਬਿਨਾਂ ਕਾਰਨੋਂ ਇਨ੍ਹਾਂ ਦੇ ਪਿੱਛੇ ਕਿਉਂ ਲੱਗੇ ਫਿਰਦੇ ਹਾਂ। ਅੱਜ ਪੰਜਾਬ ਵਿਚ ਸਿੱਖ ਕੌਮ ਦੇ ਜਰਨੈਲ ਜਿਸ ਨੇ ਕੌਮ, ਧਰਮ, ਅਣਖ, ਗ਼ੈਰਤ, ਸਵੈਮਾਣ ਅਤੇ ਸਿੱਖੀ ਹੱਕਾਂ ਦੀ ਖਾਤਰ ਸ਼ਹੀਦੀ ਪਾਈ ਅਤੇ ਦੁਨੀਆਂ ਦੇ ਲੋਕਾਂ ਨੂੰ ਖ਼ਾਲਸੇ ਦੇ ਖ਼ਾਲਸਈ ਗੁਣਾਂ ਬਾਰੇ ਦੱਸਿਆ ਉਸ ਸੂਰਮੇ ਬਹਾਦਰ ਦੀ ਤਸਵੀਰ ਸਿੱਖਾਂ ਦੇ ਕੇਂਦਰੀ ਸਿੱਖ ਅਜਾਇਬ ਘਰ ਵਿਚ ਲੱਗਣ ਦੀ ਗੱਲ ਚੱਲੀ "ਭਾਵੇਂ ਕਿ ਇਹ ਕੋਈ ਬਹੁਤੀ ਪ੍ਰਾਪਤੀ ਨਹੀਂ ਕਿਉਂਕਿ ਜੇ ਮਹਾਂਪੁਰਖਾਂ ਦੀ ਸ਼ਹੀਦੀ ਅੱਜ ਤੋਂ ਸਾਢੇ 23 ਸਾਲ ਪਹਿਲਾਂ ਡਿਕਲੇਅਰ ਕੀਤੀ ਹੁੰਦੀ ਤਾਂ ਸੰਤਾਂ ਦੀ ਯਾਦ ਵਿਚ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਅੰਦਰ ਬੁੰਗਾ ਬਣਦਾ, ਥਾਵਾਂ-ਥਾਵਾਂ ਤੇ ਉਸ ਜਰਨੈਲ ਦੇ ਬੁੱਤ ਲੱਗਦੇ ਜਿਵੇਂ ਕੌਮ ਦੇ ਜਰਨੈਲਾਂ ਦੇ ਲੱਗੇ ਹੋਏ ਹਨ ਉਨ੍ਹਾਂ ਦੇ ਨਾਮ ਤੇ ਸਕੂਲਾਂ, ਕਾਲਜਾਂ, ਹਸਪਤਾਲਾਂ ਦੇ ਨਾਮ ਰੱਖੇ ਜਾਂਦੇ ਤਾਂ ਕਿਸੇ ਗੁੱਲੀ, ਛੱਲੀ ਰਾਮ ਦੀ ਜੁਰੱਅਤ ਨਹੀਂ ਸੀ ਪੈਣੀ ਕਿ ਚੂੰ ਵੀ ਕਰਦਾ ਕਿਉਂ ਕਿ ਉਦੋਂ ਸਿੱਖਾਂ ਵਿਚ ਕੁਝ ਅਣਖੀਲੇ ਸਿੰਘ ਸਿਰਾਂ ਉੱਪਰ ਖੱਫਣ ਬੰਨ ਕੇ ਘੁੰਮ ਰਹੇ ਸਨ ਪਰ ਅੱਜ ਫੋਟੋ ਸਾਡੇ ਧਾਰਮਿਕ ਅਸਥਾਨ ਅੰਦਰ ਲੱਗਣ ਤੇ ਕੁਝ ਲੋਕਾਂ ਨੇ ਇਨ੍ਹਾਂ ਖਰੂਦ ਮਚਾਇਆ ਅਤੇ ਭਾਰਦਵਾਜ ਵਰਗੇ ਸਰਕਾਰ ਦੇ ਪਾਲਤੂਆਂ ਨੇ ਫੋਟੋ ਲਾਹ ਕੇ ਲਿਆਉਣ ਵਾਲੇ ਨੂੰ 3 ਲੱਖ ਰੁਪਿਆ ਅਤੇ 2 ਕਿਲੋ ਸੋਨਾ ਦੇਣ ਦੀ ਗੱਲ ਵੀ ਕਹੀ। ਭਾਵੇਂ ਇਹ ਸਿੱਖੀ ਨੂੰ ਬਹੁਤ ਵੱਡੀ ਵੰਗਾਰ ਹੈ ਕਿ ਜਿਨ੍ਹਾਂ ਦੀ ਰੁਲਦੀ ਇੱਜ਼ਤ ਜਿਸ ਖ਼ਾਲਸੇ ਨੇ ਬਚਾਈ ਅੱਜ ਉਹ ਅਕ੍ਰਿਤਘਣ ਉਸੇ ਹੀ ਖ਼ਾਲਸੇ ਨਾਲ ਇੰਨੀ ਨਫ਼ਰਤ ਕਰ ਰਹੇ ਹਨ ਪਰ ਇਸ ਦੇ ਬਾਵਜੂਦ ਇਹ ਇਕ ਫ਼ਖਰ ਵਾਲੀ ਗੱਲ ਵੀ ਹੈ ਕਿ ਜਦੋਂ ਇਨ੍ਹਾਂ ਗੁੱਲੀ ਰਾਮ ਹੋਰਾਂ ਦੀ ਇੱਜ਼ਤ ਗਜ਼ਨੀ ਦੇ ਬਾਜ਼ਾਰ

ਵਿਚ ਟਕੇ-ਟਕੇ ਨੂੰ ਵਿਕਦੀ ਸੀ ਸਾਡੇ ਸਿਰ ਦਾ ਮੁੱਲ ਉਦੋਂ ਵੀ 80 ਰੁਪਏ ਪਿਆ ਪਰ ਅੱਜ ਸਾਡੇ ਸਿਰ ਦਾ ਮੁੱਲ ਨਹੀਂ ਕਿਉਂਕਿ ਸਿਰ ਲੱਥੇ ਨੂੰ ਤਾਂ ਸਾਢੇ 23 ਸਾਲ ਹੋ ਗਏ ਹਨ ਕੇਵਲ ਫੋਟੋ ਦਾ ਮੁੱਲ ਇਨ੍ਹਾਂ ਲੋਕਾਂ ਨੇ 3 ਲੱਖ ਰੁਪਏ ਅਤੇ 2 ਕਿਲੋ ਸੋਨਾ ਪਾਇਆ। ਪਰ ਸਾਡੇ ਇਨ੍ਹਾਂ ਅਖੌਤੀ ਸੰਤ ਬਾਬਿਆਂ ਨੇ ਕੋਈ ਚੂੰ-ਚੰ ਵੀ ਨਹੀਂ ਕੀਤੀ ਅਤੇ ਸਟੇਜਾਂ ਉਪਰ ਪੰਥ ਤੇਰੇ ਦੀਆਂ ਗੂੰਜਾਂ ਜੁਗੋ-ਜੁੱਗ ਪੈਣਗੀਆਂ ਲਗਾਤਾਰ ਗਾਈ ਜਾ ਰਹੇ ਹਨ। ਇਥੇ ਉਨ੍ਹਾਂ ਨੌਜਵਾਨ ਵੀਰਾਂ ਦਾ ਲੱਖ-ਲੱਖ ਧੰਨਵਾਦ ਕਰਨਾ ਬਣਦਾ ਹੈ ਜਿਨ੍ਹਾਂ ਨੇ ਬਿਨਾਂ ਕਿਸੇ ਲੀਡਰਸ਼ਿਪ ਦੇ ਆਪਣੇ ਤੌਰ 'ਤੇ ਹੀ ਬਹੁਤ ਵੱਡਾ ਉਪਰਾਲਾ ਕੀਤਾ ਅਤੇ ਇਨ੍ਹਾਂ ਛੱਲੀ ਰਾਮ ਹੋਰਾਂ ਨੂੰ ਦੱਸਿਆ ਕਿ ਸਿੱਖ ਅਜੇ ਜਿਉਂਦੇ ਹਨ ਉਨ੍ਹਾਂ ਨੂੰ ਇਕ ਵਾਰ ਫੇਰ ਸਿਰ ਝੁਕਾ ਕੇ ਪ੍ਰਣਾਮ ਕਰਦਾ ਹਾਂ। ਪਰ ਜਿਹੜੇ ਲੋਕ ਸੰਤ ਜਰਨੈਲ ਸਿੰਘ ਨਾਲ ਖਲੋ-ਖਲੋ ਕੇ ਫੋਟੋਆਂ ਖਿਚਵਾਉਂਦੇ ਰਹੇ ਅਤੇ ਪੰਥ ਵਿਚ ਕਾਫੀ ਵਧੀਆ ਜਗਾ ਬਣਾ ਕੇ ਬੈਠੇ ਹਨ ਔਰ ਜਥੇਬੰਦੀਆਂ ਵੀ ਕਾਫੀ ਉਨ੍ਹਾਂ ਦੇ ਨਾਲ ਹਨ ਪਤਾ ਨਹੀਂ ਕਿ ਉਨ੍ਹਾਂ ਨੇ ਆਪਣੇ ਯਾਰ ਨਾਲ ਯਾਰੀ ਕਿਉਂ ਨਹੀਂ ਨਿਭਾਈ? ਚਾਹੀਦਾ ਤਾਂ ਇਹ ਸੀ ਕਿ ਪਟਿਆਲੇ ਸ਼ਹਿਰ ਵਿਚ ਆਪਣੀਆਂ ਸਹਿਯੋਗੀ ਜਥੇਬੰਦੀਆਂ ਨੂੰ ਨਾਲ ਲੈ ਕੇ ਅਤੇ ਸਮੁੱਚੇ ਪੰਥ ਨੂੰ ਖੁੱਲ੍ਹਾ ਸੱਦਾ ਦੇ ਕੇ ਇਕ ਸਮਾਗਮ ਰੱਖਦੇ ਅਤੇ ਸੰਤ ਜਰਨੈਲ ਸਿੰਘ ਜੀ ਦੀਆਂ ਫੋਟੋਆਂ ਪੰਡਾਲ ਦੇ ਆਲੇ-ਦੁਆਲੇ ਸੁਸ਼ੋਭਿਤ ਕਰਕੇ ਫਿਰ ਉਸ ਛੱਲੀ ਰਾਮ ਭਾਰਦਵਾਜ ਨੂੰ ਵੰਗਾਰਦੇ ਕਿ ਪਟਿਆਲੇ ਤੋਂ ਅੰਮ੍ਰਿਤਸਰ ਤਾਂ ਕਾਫੀ ਦੂਰ ਹੈ ਜੇ ਤੇਰੇ ਵਿਚ ਅਣਖ ਹੈ ਤਾਂ ਅਸੀਂ ਤੇਰੇ ਸ਼ਹਿਰ ਵਿਚ ਬੈਠੇ ਹਾਂ ਫੋਟੋ ਲਾਹ ਕੇ ਲਿਆਉਣ ਦੀ ਗੱਲ ਤਾਂ ਦੂਰ ਤੂੰ ਫੋਟੋ ਵੱਲ ਟੇਡੀ ਨਜ਼ਰ ਵੀ ਕਰਕੇ ਦੇਖ। ਤਾਂ ਪਤਾ ਲੱਗ ਜਾਂਦਾ ਯਾਰ ਦੀ ਯਾਰੀ ਦਾ। ਪਰ ਇਥੇ ਤਾਂ ਉਸੇ ਹੀ ਗਾਇਕ ਦਾ ਇਕੋ ਗਾਣਾ ਗਾਉਣ ਨੂੰ ਮੇਰਾ ਦਿਲ ਕਰ ਆਇਆ ਕਿ -

'ਸਦਾ ਹੀ ਚੜ੍ਹਦੇ ਸੂਰਜ ਨੂੰ,
ਸਲਾਮਾਂ ਕਰੇ ਇਹ ਦੁਨੀਆਂ।

ਪਰ ਜੇ ਅਸੀਂ ਉਨ੍ਹਾਂ ਲੋਕਾਂ ਦੀ ਗੱਲ ਕਰੀਏ ਤਾਂ ਉਨ੍ਹਾਂ ਨੇ ਆਪਣੇ ਮੰਦਰਾਂ ਵਿਚ ਆਪਣੇ ਮੰਨੇ ਜਾਂਦੇ ਦੇਵਤਿਆਂ ਦੀਆਂ ਮੂਰਤੀਆਂ ਰੱਖੀਆਂ ਹਨ ਅਤੇ ਉਨ੍ਹਾਂ ਦੀ ਪੂਜਾ ਵੀ ਕਰਦੇ ਹਨ ਜਿਨ੍ਹਾਂ ਉੱਪਰ ਉਨ੍ਹਾਂ ਦੇ ਧਾਰਮਿਕ ਗ੍ਰੰਥਾਂ ਮੁਤਾਬਿਕ ਕਾਫੀ ਕਿੰਤੂ ਲੱਗਦੇ ਹਨ ਜਿਵੇਂ ਕ੍ਰਿਸ਼ਨ ਉਪਰ ਗੋਪੀਆਂ ਦਾ ਨੰਗੇਜ ਵੇਖਣ ਅਤੇ 365 ਗੋਪੀਆਂ ਰੱਖਣ ਦਾ ਅਤੇ ਬਿੰਦ੍ਰਾਬਨ ਵਿਚ ਰੰਗਰਲੀਆਂ ਮਨਾਉਣ ਦਾ, ਜਿਸ ਦਾ ਹਵਾਲਾ ਗੁਰਬਾਣੀ ਵੀ ਦਿੰਦੀ ਹੈ ਕਿ - (ਪਾਰਜਾਤ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗ ਕੀਆ) ਅਤੇ ਇੰਦਰ ਉਪਰ ਗੋਤਮ ਰਿਖੀ ਦੇ ਘਰ ਜਾ ਕੇ ਉਸ ਦੀ ਪਤਨੀ ਅਹਿਲਿਆ ਨਾਲ ਕੁਕਰਮ ਕਮਾਉਣ ਦਾ - ਗੁਰਬਾਣੀ ਮੁਤਾਬਕ (ਗੋਤਮ ਤਪਾ ਅਹਿਲਿਆ ਇਸਤਰੀ ਤਿਸ ਦੇਖ ਇੰਦ੍ਰ ਲੋਭਾਇਆ) ਬ੍ਰਹਮਾ ਉਪਰ ਆਪਣੀ ਹੀ ਬੇਟੀ ਰੋਹਣੀ ਨਾਲ ਕੁਕਰਮ



ਕਰਨ ਦਾ) ਸ਼ਿਵਲਿੰਗ ਦੇ ਅਰਥ ਤਾਂ ਪਰਿਵਾਰ ਵਿਚ ਬੈਠ ਕੇ ਕਰਨੇ ਹੀ ਮੁਸ਼ਕਿਲ ਹਨ ਇਨ੍ਹਾਂ ਸਭ ਦੀ ਪੂਜਾ ਹੋ ਰਹੀ ਪਰ ਸਿੱਖਾਂ ਨੂੰ ਕੋਈ ਪ੍ਰੇਸ਼ਾਨੀ ਨਹੀਂ ਜੀਅ ਸਦਕੇ ਕਰੀ ਜਾਣ।

ਪਰ ਇਨ੍ਹਾਂ ਨੂੰ ਕੀ ਹੱਕ ਹੈ ਕਿ ਇਹ ਸਿੱਖਾਂ ਦੇ ਮਹਾਨ ਜਰਨੈਲ ਜਿਸ ਦੇ ਇਖਲਾਕ ਉਪਰ ਕੋਈ ਵੀ ਕਿੰਤੂ ਨਹੀਂ ਲੱਗ ਸਕਦਾ ਉਸ ਸੱਚੇ, ਸੁੱਚੇ ਅਤੇ ਬੇਦਾਗ ਸੂਰਬੀਰ ਯੋਧੇ ਦੀ ਫੋਟੋ ਸਿੱਖਾਂ ਦੇ ਧਾਰਮਿਕ ਅਸਥਾਨ ਵਿਚ ਲੱਗਣ ਤੋਂ ਬੇਮਤਲਬੀ ਖੱਪ ਪਾਈ ਜਾਵੇ। ਪਰ ਇਹ ਇਕ ਹਕੀਕਤ ਹੈ ਕਿ ਇਨ੍ਹਾਂ ਨੂੰ ਸਿੱਖਾਂ ਦੇ ਜਰਨੈਲਾਂ ਤੋਂ ਇਨ੍ਹਾਂ ਕੁ ਭੈਅ ਆਉਂਦਾ ਹੈ ਕਿ ਕਿਤੇ ਇਹ ਫੋਟੋ ਵਿਚੋਂ ਨਿਕਲ ਕੇ ਵੀ ਨਾ ਆ ਜਾਣ। ਪਰ ਸੱਚ ਤੇ ਪਹਿਰਾ ਦੇਣ ਵਾਲਿਆਂ ਨਾਲ ਸ਼ੁਰੂ ਤੋਂ ਵਕਤ ਦੀਆਂ ਸਰਕਾਰਾਂ ਅਤੇ ਫਿਰਕਾਪ੍ਰਸਤ ਲੋਕ ਖਾਰ ਖਾਂਦੇ ਹੀ ਆਏ ਹਨ। ਪਰ ਇਨ੍ਹਾਂ ਨਾਲੋਂ ਸਾਨੂੰ ਉਨ੍ਹਾਂ ਲੋਕਾਂ ਤੇ ਗਿਲਾ ਹੈ ਜਿਹੜੇ ਸਿੱਖੀ ਦੇ ਸਿਰ ਤੇ ਪਲਦੇ ਹਨ। ਸਿੱਖਾਂ ਦੀ ਰੋਟੀ ਭਾਵੇਂ ਡੰਗੋ-ਡੰਗ ਚਲੇ ਪਰ ਇਨ੍ਹਾਂ ਕੋਲ ਮਹਿੰਗੀਆਂ ਤੋਂ ਮਹਿੰਗੀਆਂ ਕਾਰਾਂ ਵੱਡੇ ਤੋਂ ਵੱਡੇ ਡੇਰੇ ਅਤੇ ਕਰੋੜਾਂ ਦੀ ਜਾਇਦਾਦ ਉਨ੍ਹਾਂ ਹੀ ਕਿਰਤੀ ਸਿੱਖਾਂ ਦੇ ਸਿਰੋਂ ਹੀ ਬਣੇ ਹਨ ਪਰ ਜਦੋਂ ਕਦੇ ਸਿੱਖਾਂ ਦੇ ਹੱਕ ਦੀ ਗੱਲ, ਸਿੱਖੀ ਅਣਖ ਦੀ ਗੱਲ ਕਰਨ ਦਾ ਵੇਲਾ ਆਉਂਦਾ ਹੈ ਤਾਂ ਇਹ ਉਨ੍ਹਾਂ ਕਿਲ੍ਹਿਆਂ ਵਰਗੇ ਡੇਰਿਆਂ ਵਿਚ ਵੜ ਕੇ ਬੈਠ ਜਾਂਦੇ ਹਨ ਅਤੇ ਮਸਲਾ ਠੰਡਾ ਪੈਣ ਤੋਂ ਬਾਅਦ ਫਿਰ ਬਰਸਾਤੀ ਡੱਡੂਆਂ ਵਾਂਗ ਨਿਕਲ ਆਉਂਦੇ ਹਨ। ਸੋ ਹੁਣ ਵੇਲਾ ਹੈ ਕਿ ਇਨ੍ਹਾਂ ਲੋਕਾਂ ਕੋਲੋਂ ਸਿੱਖ ਕੌਮ ਜਵਾਬ ਮੰਗੇ ਅਤੇ ਨੌਜਵਾਨ ਵੀਰਾਂ ਦੇ ਚਰਨਾਂ ਵਿਚ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੰਤ ਜਰਨੈਲ ਸਿੰਘ ਜੀ ਦੀ ਫੋਟੋ ਦਾ ਵਿਰੋਧ ਕਰਨ ਵਾਲਿਆਂ ਦੇ ਜਵਾਬ ਵਿਚ ਹਰ ਇਕ ਨੌਜਵਾਨ ਆਪਣੀਆਂ ਗੱਡੀਆਂ, ਮੋਟਰਾਂ, ਮੋਟਰਸਾਈਕਲਾਂ ਜਿਨ੍ਹਾਂ ਦੇ ਉਪਰ ਤੁਸੀਂ ਹੋਰ-ਹੋਰ ਸ਼ੇਅਰ ਲਿਖਵਾਉਂਦੇ ਹੋ ਅਤੇ ਹੋਰ-ਹੋਰ ਫੋਟੋਆਂ ਦੇ ਸਟੀਕਰ ਲਗਾਉਂਦੇ ਹੋ ਉਨ੍ਹਾਂ ਦੀ ਜਗ੍ਹਾ ਤੇ ਵੱਧ ਤੋਂ ਵੱਧ ਸੰਤਾਂ ਦੇ ਸੱਚ ਨੂੰ ਪ੍ਰਣਾਏ ਹੋਏ ਉਹ ਬਚਨ ਲਿਖਵਾਏ ਜਾਣ ਜਿਹੜੇ ਸੰਤ ਅਕਸਰ ਗਾਇਆ ਕਰਦੇ ਸਨ ਜਿਵੇਂ -

ਸਿਰ ਦਿਤਿਆਂ ਬਾਜ ਨਹੀਂ ਰਹਿਣਾ
ਧਰਮ ਸਿਰ ਦਿਤਿਆਂ ਬਾਜ ਨਹੀਂ ਰਹਿਣਾ

ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ

ਇਹ ਪੰਛੀ ਇਕੱਲਾ ਹੈ ਇਹਦੇ ਮਗਰ ਸ਼ਿਕਾਰੀ ਬਹੁਤੇ
ਜਾਂ ਉਨ੍ਹਾਂ ਦਾ ਮਹਾਨ ਸੂਰਬੀਰਤਾ ਨਾਲ ਭਰਿਆ ਹੋਇਆ ਬਚਨ ਕਿ -
ਮੈਂ ਸਰੀਰਕ ਮੌਤ ਨੂੰ ਮੌਤ ਨਹੀਂ ਗਿਣਤਾ
ਜ਼ਮੀਰ ਦਾ ਮਰ ਜਾਣਾ ਹੀ ਯਕੀਨਨ ਮੌਤ ਹੈ

ਅਤੇ ਵਧ ਤੋਂ ਵਧ ਉਨ੍ਹਾਂ ਦੀਆਂ ਫੋਟੋਆਂ ਲਗਾਈਆਂ ਜਾਣ ਤਾਂ ਕਿ ਛੱਲੀ ਰਾਮ ਹੋਰਾਂ ਨੂੰ ਪਤਾ ਲੱਗ ਸਕੇ ਕਿ ਅਜਾਇਬ ਘਰ ਵਿਚ ਲੱਗੀ ਫੋਟੋ ਲਾਉਣ ਦੀ ਗੱਲ ਤਾਂ ਤੁਸੀਂ ਕਰ ਲਈ ਜੋ ਕਿ ਨਾ ਮੁਮਕਿਨ ਹੈ ਪਰ ਕੌਮ ਦੇ ਹਿਰਦੇ ਅੰਦਰਲੀ ਸੰਤਾਂ ਦੀ ਫੋਟੋ ਨੂੰ ਕਿਵੇਂ ਲਾਹੋਗੇ।

ਖ਼ਾਲਸਾ ਪੰਥ ਦੇ ਚਰਨਾਂ ਦੀ
ਧੂੜ ਦਾ ਇਕ ਕਿਣਕਾ
ਪ੍ਰਭਸਰਵਣ ਸਿੰਘ
ਮੌਂਟਰੀਅਲ ਕੈਨੇਡਾ
253-269-3812



## ਬਾਬਾ-ਏ-ਕੌਮ ਸੰਤ ਬਾਬਾ ਜਰਨੈਲ ਸਿਘ ਖ਼ਾਲਸਾ ਭਿੰਡਰਾਂਵਾਲੇ

ਭਾਰਤੀ ਹੁਕਮਰਾਨਾਂ ਦੀਆਂ ਜਿਆਦਤੀਆਂ ਖਿਲਾਫ਼ ਅਤੇ ਅਜ਼ਾਦ ਖ਼ਾਲਸਾ ਰਾਜ ਦੀ ਪ੍ਰਾਪਤੀ ਲਈ ਬਾਬਾ-ਏ-ਕੌਮ ਸੰਤ ਬਾਬਾ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਵੱਲੋਂ ਆਰੰਭੇ ਸੰਘਰਸ਼ ਦਾ ਪਹਿਲਾ ਅਤੇ ਮੁੱਢਲਾ ਕਾਰਨ ਵੀ ਦੇਹਧਾਰੀ ਗੁਰੂਡੰਮੀਆਂ ਵੱਲੋਂ ਸਿਆਸੀ ਛੱਤਰੀ ਹੇਠ ਸਿੱਖ ਧਰਮ ਦੀ ਮਰਿਆਦਾ ਨਾਲ ਖਿਲਵਾੜ ਸੀ। ਹੁਕਮਰਾਨ ਹਿੰਦੂਸਤਾਨ ਦੀ ਰਾਜਨੀਤਕ ਸੱਤਾ ਵੱਲੋਂ ਨਿਰੰਕਾਰੀਆਂ ਦੀ ਪਿੱਠ ਠੋਕਣਾ ਅਤੇ ਸਿੱਖ ਧਰਮ ਦੇ ਪ੍ਰਚਾਰਕ ਅਤੇ ਸਤਿਕਾਰਤ ਥੰਮਾਂ ਖਿਲਾਫ਼ ਕਾਰਵਾਈ ਕਰਨੀ ਅਤੇ ਕਾਰਵਾਈ ਕਰਨ ਵਾਲੇ ਪ੍ਰਸ਼ਾਸ਼ਨਿਕ ਅਧਿਕਾਰੀਆਂ ਦੀ ਸਲਾਹੁਤਾ ਕਰਨੀ ਐਸੀ ਫਿਰਕਾਪ੍ਰਸਤੀ ਭਰੀ ਚਾਲ ਸੀ ਜਿਸ ਨੇ ਸਮੁੱਚੀ ਕੌਮ ਅੰਦਰ ਰੋਹ ਭਰ ਦਿੱਤਾ ਅਤੇ ਖ਼ਾਲਸਾ ਪੰਥ ਸੰਘਰਸ਼ ਵਿਚ ਕੁੱਦ ਪਿਆ। ਮਰਦ-ਏ-ਮੁਜਾਹਿਦ, ਬਾਬਾ-ਏ-ਕੌਮ ਸੰਤ ਬਾਬਾ ਜਰਨੈਲ ਸਿੰਘ ਵਰਗਾ ਆਗੂ ਮਿਲਣਾ ਵੀ ਸੋਨੇ ਤੇ ਸੁਹਾਗੇ ਦਾ ਕੰਮ ਕਰ ਗਿਆ। ਭਾਵੇਂ ਕਿ ਇਸ ਸੰਘਰਸ਼ ਦੀ ਕਾਫੀ ਹੱਦ ਤੱਕ ਬਾਬਾ ਕਰਤਾਰ ਸਿੰਘ ਜੀ ਭਿੰਡਰਾਂਵਾਲਿਆਂ ਦੇ ਪ੍ਰਚਾਰ ਨੇ ਜਨਤਕ ਪਿੱਠ ਭੂਮੀ ਤਿਆਰ ਕਰ ਦਿੱਤੀ ਸੀ ਪਰੰਤੂ ਸੰਘਰਸ਼ ਦੇ ਸਿਖ਼ਰ ਦੇ ਦੌਰ ਦੌਰਾਨ ਕੌਮੀ ਜਾਹੋ-ਜਹਾਲ ਅਤੇ ਪੰਥ ਪ੍ਰਤੀ ਇਮਾਨਦਾਰ ਆਗੂ ਮਿਲਣਾ ਹੀ ਸੰਘਰਸ਼ ਨੂੰ ਕੌਮੀ ਆਜ਼ਾਦੀ ਦੇ ਮਾਰਗ ਉਪਰ ਤੋਰ ਗਿਆ।

ਆਜ਼ਾਦੀ ਦੇ ਸੰਘਰਸ਼ ਲਈ ਭਾਵੇਂ ਹੁਣ ਵੀ ਕਈ ਧਿਰਾਂ ਯਤਨਸ਼ੀਲ ਹਨ, ਪ੍ਰੰਤੂ ਸਿਧਾਂਤਹੀਣ ਆਗੂਆਂ ਦੀ ਅਗਵਾਈ ਹਰ ਯਤਨ ਨੂੰ ਨਾਕਾਮ ਕਰ ਰਹੀ ਹੈ। ਅਜੀਬ ਕੌਮੀ ਤਰਾਸਦੀ ਹੈ ਕਿ ਦੇਹਧਾਰੀ ਗੁਰੂ ਡੰਮ੍ਹ ਦੇ ਵਿਰੋਧ ਦੀ ਅਗਨ ਵਿਚੋਂ ਪੈਦਾ ਹੋਇਆ ਕੌਮੀ ਸੰਘਰਸ਼ ਤਕਰੀਬਨ ਅੰਤਮ ਸਾਹਾਂ ਉਪਰ ਹੈ ਪ੍ਰੰਤੂ ਦੇਹਧਾਰੀ ਗੁਰੂ ਡੰਮ੍ਹ ਦਾ ਪ੍ਰਕੋਪ ਦਿਨੋਂ ਦਿਨ ਵਧਦਾ ਜਾ ਰਿਹਾ ਹੈ। ਪਿਛਲੇ ਸਮੇਂ ਦੌਰਾਨ ਅਤੇ ਸੰਘਰਸ਼ ਕਾਲ ਦੌਰਾਨ ਦੇਹਧਾਰੀ ਗੁਰੂ ਡੰਮ੍ਹ ਵਿਰੁੱਧ ਅਤੇ ਕੌਮੀ ਆਜ਼ਾਦੀ ਲਈ ਸੰਘਰਸ਼ ਦੀ ਮੋਹਰੀ ਰਹੀ ਦਮਦਮੀ ਟਕਸਾਲ ਅੱਜ ਖੁਦ ਇਕ ਡੇਰੇਦਾਰ ਸੰਸਥਾ ਦਾ ਰੂਪ ਧਾਰਨ ਕਰ ਚੁੱਕੀ ਹੈ। ਅੱਜ ਦੇ ਮੁਖੀਆਂ ਵਿਚ ਬਾਬਾ-ਏ-ਕੌਮ ਸੰਤ ਜਰਨੈਲ ਸਿੰਘ ਜੀ ਦਾ ਕੋਈ ਵੀ ਚਿੰਨ੍ਹ, ਲੱਛਣ, ਸਿਆਣਪ, ਇਮਾਨਦਾਰੀ, ਦੂਰ-ਅੰਦੇਸ਼ੀ, ਪੰਥਕ ਪਿਆਰ, ਨਿਡਰਤਾ ਆਦਿਕ ਨਜ਼ਰ ਨਹੀਂ ਆਉਂਦਾ। ਲੀਹੋ ਲੱਥੇ ਸੰਘਰਸ਼ ਨੂੰ ਤਾਂ ਮੁੜ ਸੁਰਜੀਤ ਕੀ ਕਰਨਾ ਸੀ, ਪੰਜਾਬ ਅੰਦਰ ਦੇਹਧਾਰੀ ਗੁਰੂ ਡੰਮ੍ਹ ਅਤੇ ਡੇਰੇਵਾਦ ਦੇ ਖਾਤਮੇ ਦਾ ਆਗਾਜ਼ ਵੀ ਨਹੀਂ ਹੋ ਸਕਿਆ।

ਅੱਜ ਦੇ ਸਮੇਂ ਇਨ੍ਹਾਂ ਪ੍ਰਮੁੱਖ ਸਮੱਸਿਆਵਾਂ ਦੇ ਮੱਦੇਨਜ਼ਰ ਇਸ ਸਦੀ ਦੇ ਮਹਾਨ

ਜੁਝਾਰੂ ਆਗੂ ਅਤੇ ਕੌਮੀ ਪ੍ਰਵਾਨੇ ਬਾਬਾ ਜਰਨੈਲ ਸਿੰਘ ਦੇ ਜੀਵਨ, ਸੰਘਰਸ਼ ਅਤੇ ਵਾਪਰੀਆਂ ਘਟਨਾਵਾਂ ਨੂੰ ਜਾਨਣਾ ਅਤਿ ਜ਼ਰੂਰੀ ਹੈ। ਭਾਈ ਨਰੈਣ ਸਿੰਘ (ਮੁਖੀ ਅਕਾਲ ਫੈਡਰੇਸ਼ਨ) ਨੇ ਬਾਬਾ ਜੀ ਦੇ ਜੀਵਨ ਅਤੇ ਘਟਨਾਵਾਂ ਨੂੰ ਅਜਿਹੇ ਰੂਪ ਵਿਚ ਲੜੀਬੱਧ ਕੀਤਾ ਹੈ ਕਿ ਥੋੜ੍ਹੇ ਸ਼ਬਦ ਹੀ ਵਿਸਥਾਰਿਤ ਭੂਮਿਕਾ ਬੰਨ ਦਿੰਦੇ ਹਨ।

"ਕੌਮ ਦੇ ਇਸ ਅਣਖੀਲੇ ਜਰਨੈਲ ਅਤੇ ਸੁਹਿਰਦ ਚਿੰਤਕ ਦਾ ਜਨਮ ੨ ਜੂਨ ੧੯੪੭ ਨੂੰ ਫਰੀਦਕੋਟ ਜ਼ਿਲ੍ਹੇ ਦੀ ਮੋਗਾ ਤਹਿਸੀਲ ਦੇ ਪਿੰਡ ਰੋਡੇ ਵਿਚ ਸ. ਜੋਗਿੰਦਰ ਸਿੰਘ ਅਤੇ ਬੀਬੀ ਨਿਹਾਲ ਕੌਰ ਦੇ ਘਰ ਹੋਇਆ। ਇਹ ਉਹ ਸਮਾਂ ਸੀ ਜਦ ਸਿੱਖਾਂ, ਮੁਸਲਮਾਨਾਂ ਅਤੇ ਹਿੰਦੂਆਂ ਦੇ ਸਿਆਸੀ ਭਵਿੱਖ ਦਾ ਫੈਸਲਾ ਹੋ ਰਿਹਾ ਸੀ। ਮਿਸਟਰ ਜਿਨਾਹ ਦੀ ਅਗਵਾਈ ਹੇਠ ਮੁਸਲਮਾਨ ਆਪਣੇ ਵੱਖਰੇ ਆਜ਼ਾਦ ਇਸਲਾਮੀ ਰਾਜ, 'ਪਾਕਿਸਤਾਨ' ਦੀ ਮੰਗ ਕਰ ਰਹੇ ਸਨ ਅਤੇ ਹਿੰਦੂ ਗਾਂਧੀ ਤੇ ਨਹਿਰੂ ਦੀ ਅਗਵਾਈ ਹੇਠ ਪਾਕਿਸਤਾਨ ਦੀ ਸਥਾਪਨਾ ਦਾ ਵਿਰੋਧ ਕਰਕੇ ਮਜ਼ਬੂਤ ਬ੍ਰਾਹਮਣ ਸਾਮਰਾਜ 'ਹਿੰਦੁਸਤਾਨ' ਕਾਇਮ ਕਰਨਾ ਚਾਹੁੰਦੇ ਸਨ, ਪਰ ੯੫% ਕੁਰਬਾਨੀਆਂ ਕਰਨ ਵਾਲੀ ਸਿੱਖ ਕੌਮ, ਕਿਸੇ ਸੁਹਿਰਦ ਤੇ ਦੂਰਅੰਦੇਸ਼ ਆਗੂ ਤੋਂ ਸੱਖਣੀ, ਬੂਹੇ ਆਈ ਆਜ਼ਾਦੀ ਨੂੰ ਠੁਕਰਾ ਰਹੀ ਸੀ ਅਤੇ ਅੰਗਰੇਜ਼ ਸਾਮਰਾਜ ਦੇ ਜੂਲੇ ਵਿਚੋਂ ਨਿਕਲ ਕੇ ਬ੍ਰਾਹਮਣ ਸਾਮਰਾਜ ਦੀ ਪੰਜਾਲੀ ਵਿਚ ਸਿਰ ਦੇ ਰਹੀ ਸੀ। ਕੌਮ ਦੇ ਭਵਿੱਖ ਨੂੰ ਸੰਵਾਰਨ ਦੀ ਤਮੰਨਾ ਰੱਖਣ ਵਾਲਾ ਕੌਮ ਦਾ ਇਹ ਜਰਨੈਲ ਅਜੇ ਢਾਈ ਮਹੀਨੇ ਦਾ ਹੀ ਸੀ ਕਿ ਸਿੱਖ ਆਗੂਆਂ ਨੇ ਸਿੱਖ ਕੌਮ ਦੀ ਕਿਨਾਰੇ ਪਹੁੰਚੀ ਬੇੜੀ, ਤੂਫ਼ਾਨੀ ਘੁੰਮਣ ਘੇਰੀਆਂ ਵਿਚ ਫਸਾ ਕੇ ਡੋਬ ਦਿੱਤੀ ਅਤੇ ਸਿੱਖ ਗੋਰੇ ਦੀ ਗ਼ੁਲਾਮੀ ਵਿਚੋਂ ਨਿਕਲ ਕੇ, ਹਿੰਦੂ ਦੀ ਗ਼ੁਲਾਮੀ ਵਿਚ ਫਸ ਗਏ। ਸਦੀਆਂ ਤੋਂ ਗ਼ੁਲਾਮ ਚਲੇ ਆ ਰਹੇ ਹਿੰਦੂ ਨੇ ਸੱਤਾ ਸੰਭਾਲਦਿਆਂ ਹੀ ਸਿੱਖ ਕੌਮ ਨੂੰ ਜ਼ਰਾਇਮ ਪੇਸ਼ਾ ਕੌਮ ਦਾ ਫਤਵਾ ਦਿੱਤਾ ਅਤੇ ਕਾਂਗਰਸ ਦੇ ਲਾਰਿਆਂ ਅਤੇ ਲਾਲਚ ਵਿਚ ਆ ਕੇ ਕੌਮ ਦੇ ਪੈਰਾਂ 'ਤੇ ਕੁਹਾੜਾ ਮਾਰਨ ਵਾਲੇ ਸਿੱਖ ਆਗੂਆਂ ਨੂੰ ਮੁਸਲਮਾਨ ਆਗੂਆਂ ਦੀ ਕਹੀ ਹੋਈ ਗੱਲ, 'ਤੁਸੀਂ ਗ਼ੁਲਾਮ ਹਿੰਦੂ ਨੂੰ ਦੇਖਿਆ ਹੈ ਆਜ਼ਾਦ ਨੂੰ ਨਹੀਂ" ਕੰਨਾਂ ਵਿਚ ਗੂੰਜਣ ਲੱਗੀ। ਰਹਿੰਦੀ ਕਸਰ ਉਸ ਦਿਨ ਨਿਕਲ ਗਈ ਜਦ ਨਹਿਰੂ ਨੂੰ ਸਿੱਖਾਂ ਨਾਲ ਕੀਤੇ ਵਾਅਦੇ ਪੂਰੇ ਕਰਨ ਲਈ ਕਹਿਣ ਤੇ ਜਵਾਬ ਮਿਲਿਆ, 'ਕਿ ਹੁਣ ਸਮਾਂ ਬਦਲ ਚੁੱਕਾ ਹੈ।' ਹਿੰਦੂ ਸਾਮਰਾਜ ਦੀ ਸੱਤਾ ਦਾ ਪੂਰਾ ਅਹਿਸਾਸ ਉਸ ਦਿਨ ਹੋਇਆ, ਜਦ ਸਿੱਖ ਆਗੂ ਮਾਸਟਰ ਤਾਰਾ ਸਿੰਘ ਨੂੰ ਰੋਸ-ਮੁਜ਼ਾਹਰਾ ਕਰਨ ਲਈ ਦਿੱਲੀ ਜਾਂਦਿਆਂ, 'ਨਾਰਲੇ' ਦੇ ਸਟੇਸ਼ਨ 'ਤੇ ਗੱਡੀ 'ਚੋਂ ਲਾਹ ਕੇ ਜੇਲ੍ਹ ਵਿਚ ਬੰਦ ਕਰ ਦਿੱਤਾ। ਫਿਰ 'ਤਾਲੋਂ ਘੁਥੀ ਤੂੰਬੜੀ ਬੋਲੇ ਤਾਲ ਬੇਤਾਲ' ਦੀ ਤਰ੍ਹਾਂ ਕਦੇ ਕਿਸੇ ਮੰਗ ਲਈ ਅਤੇ ਕਦੇ ਕਿਸੇ ਮੰਗ ਲਈ ਮੋਰਚੇ ਲਾ ਕੇ, ਕੌਮ ਦੀ ਸ਼ਕਤੀ ਨੂੰ ਅਜਾਈਂ ਗੁਆਇਆ ਗਿਆ। ਕਦੇ ਜਨਸੰਘੀਆਂ ਨਾਲ ਅਤੇ ਕਦੇ ਕਮਿਊਨਿਸਟਾਂ ਨਾਲ ਗ਼ੈਰ ਸਿਧਾਂਤਿਕ ਸਮਝੌਤੇ ਤੇ ਸੰਧੀਆਂ ਕਰਕੇ, ਕੌਮ ਦੀ



ਗ਼ੈਰਤ ਰੋਲੀ ਅਤੇ ਕਦੇ ਸੱਤਾ ਹਾਸਲ ਕਰਨ ਦੀ ਲਾਲਸਾ ਪੂਰੀ ਕਰਨ ਲਈ ਕੌਮ ਵਿਚ ਫੁੱਟ ਦਾ ਬੂਟਾ ਲਾਇਆ। ਖ਼ਾਲਸਾਈ ਸਿਧਾਂਤਾਂ ਅਤੇ ਪੰਥਕ ਰਵਾਇਤਾਂ ਨੂੰ ਤਿਲਾਂਜਲੀ ਦੇ ਕੇ, ਗਾਂਧੀਵਾਦੀ ਸਿਧਾਂਤਾਂ ਨੂੰ ਅਪਣਾ ਲਿਆ ਗਿਆ ਅਤੇ ਕਦੇ ਮਰਨ ਵਰਤ ਰੱਖ ਕੇ ਤੇ ਕਦੇ ਸੜ ਮਰਨ ਦੀਆਂ ਗੱਲਾਂ ਕਰਕੇ, ਅਰਦਾਸੇ ਤੋੜੇ ਅਤੇ ਕੌਮ ਦੀ ਖਿੱਲੀ ਉਡਾਈ ਗਈ। ਪੰਜਾਬੀ ਸੂਬਾ ਬਣਾਉਂਦੇ-ਬਣਾਉਂਦੇ, ਪੰਜਾਬ ਦੇ ਜ਼ਰਖੇਜ਼ ਇਲਾਕੇ ਵੀ ਹਿਮਾਚਲ, ਹਰਿਆਣੇ ਅਤੇ ਰਾਜਸਥਾਨ ਨੂੰ ਦੇ ਬੈਠੇ। ਹਰ ਮੋਰਚੇ ਵਿਚ ਹੀ ਜਿੱਤੀ ਬਾਜ਼ੀ ਹਾਰ ਕੇ ਕੌਮ ਦੀ ਸ਼ਕਤੀ ਅੰਜਾਈ ਗਵਾਉਂਦੇ ਤੇ ਖੁਵਾਰ ਕਰਦੇ ਰਹੇ। ਕੌਮ, ਅਕਾਲੀ ਆਗੂਆਂ ਦੀਆਂ ਚਾਲ-ਬਾਜ਼ੀਆਂ, ਲਾਲਸਾਵਾਂ, ਧੋਖੇ-ਬਾਜ਼ੀਆਂ, ਖਹਿ-ਬਾਜ਼ੀਆਂ ਤੇ ਮੌਕਾਪ੍ਰਸਤੀ ਤੋਂ ਨਿਰਾਸ਼ ਹੋ ਕੇ ਤੰਗ ਆ ਕੇ, ਦੇਹਧਾਰੀ ਦੰਭ ਵਿਚ ਫਸਣ ਅਤੇ ਨਾਸਤਿਕ ਸੋਚ ਅਪਨਾਉਣ ਲੱਗ ਪਈ। ਸਿੱਖ, ਧਾਰਮਿਕ, ਰਾਜਨੀਤਿਕ, ਸਮਾਜਿਕ ਅਤੇ ਆਰਥਿਕ ਹਰ ਖੇਤਰ ਵਿਚ ਪਛੜ ਗਏ ਅਤੇ ਗੁਰਮਤਿ ਦੀਆਂ ਉੱਚੀਆਂ ਸੁੱਚੀਆਂ ਕਦਰਾਂ-ਕੀਮਤਾਂ ਨੂੰ ਹਿਰਦੇ ਵਿਚ ਵਸਾਉਣ ਦੀ ਥਾਂ, ਬੁਰਾਈਆਂ ਦਾ ਸ਼ਿਕਾਰ ਹੋਣ ਲੱਗ ਪਏ। ਕੌਮ ਦੀਆਂ ਨਜ਼ਰਾਂ ਵਿਚ ਸਿੱਖ ਸਿਆਸਤਦਾਨਾਂ ਅਤੇ ਧਾਰਮਿਕ ਆਗੂਆਂ ਦਾ ਵਕਾਰ ਡਿੱਗ ਪਿਆ ਅਤੇ ਭਵਿੱਖ ਧੁੰਦਲਾ ਹੋ ਗਿਆ।

ਕੌਮ ਦੇ ਹਰ ਖੇਤਰ ਵਿਚ ਆਈਆਂ ਕਮਜ਼ੋਰੀਆਂ, ਦੇਹਧਾਰੀ ਦੰਭ ਅਤੇ ਨਾਸਤਿਕਵਾਦ ਆਦਿ ਚਨੌਤੀਆਂ ਸੰਤ ਜਰਨੈਲ ਸਿੰਘ ਨੂੰ ਵਿਰਸੇ ਵਿਚ ਹੀ ਮਿਲੀਆਂ। ਕੌਮੀ ਕਮਜ਼ੋਰੀਆਂ ਨੂੰ ਦੂਰ ਕਰਨਾ ਅਤੇ ਦੇਹਧਾਰੀ ਦੰਭ ਤੇ ਨਾਸਤਿਕਵਾਦ ਦਾ ਮੁਕਾਬਲਾ ਕਰਨਾ, ਮਾਮੂਲੀ ਗੱਲਾਂ ਨਹੀਂ ਸਨ। ਇਸ ਕੌਮੀ ਕਾਰਜ ਨੂੰ ਸਿਰੇ ਚੜ੍ਹਾਉਣ ਲਈ ਮਰਨਾ ਮੰਡ ਕੇ ਤੁਰਨ ਦੀ ਲੋੜ ਸੀ। ਲੀਹੋਂ ਲੱਥੇ ਸਿੱਖ ਸਿਆਸਤਦਾਨ ਅਤੇ ਧਾਰਮਿਕ ਆਗੂ, ਪੈਰ-ਪੈਰ ਦਾ ਰੋੜਾ ਬਣ ਚੁੱਕੇ ਸਨ। ਬ੍ਰਾਹਮਣ ਸਾਮਰਾਜ, ਸਿੱਖ ਕੌਮ ਦੀ ਨਸਲਕੁਸ਼ੀ ਕਰਨ ਅਤੇ ਕਮਿਊਨਿਸਟ, ਧਰਮ ਨੂੰ ਨਿਗਲ ਜਾਣ 'ਤੇ ਤੁਲੇ ਹੋਏ ਸਨ। ਦੇਹਧਾਰੀ ਪਾਖੰਡੀ ਸਰਕਾਰ ਦੇ ਇਸ਼ਾਰੇ 'ਤੇ ਗੁਰਮਤਿ ਦੇ ਰਾਹਾਂ ਵਿਚ ਕੰਡੇ ਖਿਲਾਰਨ ਲਈ ਹਰ ਵੇਲੇ ਤਿਆਰ ਸਨ। ਕੌਮੀ ਦਰਦ ਰੱਖਣ ਵਾਲੇ ਸਿੱਖ ਆਗੂ ਨੂੰ ਬਦਨਾਮ ਕਰਨ ਦਾ ਸਰਕਾਰੀ ਜਾਲ ਵੀ ਪੈਰ-ਪੈਰ 'ਤੇ ਵਿਛਿਆ ਹੋਇਆ ਸੀ, ਪਰ ਸੰਤ ਜਰਨੈਲ ਸਿੰਘ ਨੇ ਇਨ੍ਹਾਂ ਸਾਰੀਆਂ ਚੁਣੌਤੀਆਂ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ ਅਤੇ ਸੰਘਰਸ਼ ਕਰਨ ਲਈ ਆਪਣੀ ਜ਼ਿੰਮੇਵਾਰੀ ਸੰਭਾਲ ਲਈ।

ਸੰਤ ਜਰਨੈਲ ਸਿੰਘ ਨੂੰ ਕੌਮ ਦੀ ਇਹ ਜ਼ਿੰਮੇਵਾਰੀ ਸੰਤ ਕਰਤਾਰ ਸਿੰਘ ਦੇ ਮਿਤੀ ੧੬-੦੮-੧੯੭੭ ਨੂੰ ਐਕਸੀਡੈਂਟ ਕਾਰਨ ਹੋਏ ਅਕਾਲ ਚਲਾਣੇ ਕਾਰਨ ਸੌਂਪੀ ਗਈ। ਮਿਤੀ ੨੦-੦੮-੧੯੭੭ ਨੂੰ ਦਮਦਮੀ ਟਕਸਾਲ ਦੀਆਂ ਰਵਾਇਤਾਂ ਅਨੁਸਾਰ ਸੰਤ ਜਰਨੈਲ ਸਿੰਘ ਦੀ ਦਸਤਾਰ ਬੰਦੀ ਹੋਈ ਅਤੇ ੩੦ ਸਾਲ ਦੀ ਉਮਰ ਵਿਚ ਦਮਦਮੀ ਟਕਸਾਲ ਦਾ ਮੁਖੀ ਥਾਪਿਆ ਗਿਆ। ਧਾਰਮਿਕ ਮਾਹੌਲ ਵਿਚ ਪਲਿਆ ਅਤੇ ਨਾਮ

ਰੰਗ ਵਿਚ ਰੰਗਿਆ ਇਹ ਕੌਮੀ ਜਰਨੈਲ, ਸੰਤ ਸਿਪਾਹੀ ਦੇ ਰੂਪ 'ਚ ਮੈਦਾਨ ਵਿਚ ਨਿਤਰਿਆ ਅਤੇ ਸਿੱਖ ਕੌਮ ਦੇ ਹਰ ਖੇਤਰ ਵਿਚ ਆ ਚੁੱਕੀਆਂ ਕਮਜ਼ੋਰੀਆਂ ਨੂੰ ਦੂਰ ਕਰਨ ਦੀ ਮੁਹਿੰਮ ਸ਼ੁਰੂ ਕਰ ਦਿੱਤੀ।

ਬਚਪਨ ਤੋਂ ਹੀ ਦਮਦਮੀ ਟਕਸਾਲ ਵਿਚ ਰਹਿ ਕੇ, ਸੰਤ ਗੁਰਬਚਨ ਸਿੰਘ ਅਤੇ ਸੰਤ ਕਰਤਾਰ ਸਿੰਘ ਤੋਂ ਧਾਰਮਿਕ ਵਿਦਿਆ ਪ੍ਰਾਪਤ ਕੀਤੀ ਹੋਣ ਸਦਕਾ, ਸੰਤ ਜਰਨੈਲ ਸਿੰਘ ਉੱਚ ਕੋਟੀ ਦਾ ਪ੍ਰਚਾਰਕ ਅਤੇ ਦਿਲਾਂ ਨੂੰ ਟੁੰਬਣ ਵਾਲਾ ਬੁਲਾਰਾ ਪਹਿਲਾਂ ਹੀ ਸੀ। ਟਕਸਾਲ ਦੇ ਮੁਖੀ ਦੀ ਜ਼ਿੰਮੇਵਾਰੀ ਸੰਭਾਲਦਿਆਂ ਹੀ ਸੰਤ ਜਰਨੈਲ ਸਿੰਘ ਨੇ ਸਿੱਖ ਕੌਮ ਵਿਚੋਂ ਪਤਿਤਪੁਣੇ ਦੀ ਬੁਰਾਈ ਨੂੰ ਦੂਰ ਕਰਨ ਲਈ ਪ੍ਰਚਾਰ ਵਹੀਰ ਆਰੰਭ ਦਿੱਤੀ।

ਜਟਕੀ ਬੋਲੀ ਵਿਚ ਸੰਤ ਜਰਨੈਲ ਸਿੰਘ ਦੇ ਗੁਰਮਤਿ ਵਿਆਖਿਆਨ ਸਰੋਤਿਆਂ ਨੂੰ ਕੀਲ ਲੈਂਦੇ ਅਤੇ ਦਿਲ 'ਤੇ ਗਹਿਰਾ ਘਾਉ ਕਰਦੇ। ਵਿਆਖਿਆਨ ਸੁਣ ਕੇ ਸਰੋਤੇ ਪਤਿਤਪੁਣੇ ਦੀ ਜੂਠ ਉਤਾਰ ਕੇ ਅਤੇ ਨਸ਼ਿਆਂ ਦਾ ਤਿਆਗ ਕਰਕੇ ਵੱਡੀ ਗਿਣਤੀ ਵਿਚ ਅੰਮ੍ਰਿਤਪਾਨ ਕਰਨ ਲੱਗ ਪਏ। ੬ ਮਹੀਨਿਆਂ ਵਿਚ ਹੀ ਵੱਡੀ ਗਿਣਤੀ ਵਿਚ ਖੁੱਲੇ ਦਾਹੜੇ ਅਤੇ ਗਾਤਰੇ ਕ੍ਰਿਪਾਨਾਂ ਵਾਲੇ ਅੰਮ੍ਰਿਤਧਾਰੀ ਸਿੰਘ ਹਰ ਪਾਸੇ ਦਿਖਾਈ ਦੇਣ ਲੱਗ ਪਏ।

ਅੰਮ੍ਰਿਤ ਦੀ ਲਹਿਰ ਪ੍ਰਚੰਡ ਕਰਨ ਤੋਂ ਬਾਅਦ, ਸੰਤ ਜਰਨੈਲ ਸਿੰਘ ਨੇ ਦੇਹਧਾਰੀ ਦੰਭ ਅਤੇ ਨਾਸਤਿਕਵਾਦ ਦੇ ਵਧ ਰਹੇ ਪ੍ਰਭਾਵ ਨੂੰ ਠੱਲ ਪਾਉਣ ਦਾ ਪ੍ਰੋਗਰਾਮ ਉਲੀਕਿਆ। ਸਰਕਾਰੀ ਸ਼ਹਿ ਤੇ ਪਲ ਰਹੇ ਨਿਰੰਕਾਰੀ, ਸ਼ਬਦ ਗੁਰੂ ਦੇ ਸਿਧਾਂਤ, ਪੰਜ ਪਿਆਰਿਆਂ ਦੀ ਪਰੰਪਰਾ ਅਤੇ ਸਿੱਖ ਧਰਮ ਦਾ ਮਖੌਲ ਉਡਾ ਰਹੇ ਸਨ। ਨਿਰੰਕਾਰੀ ਮੁਖੀ ਗੁਰਬਚਨ ਸਿੰਘ ਨੇ ਸਿੱਖ ਧਰਮ ਵਿਰੋਧੀ ਆਪਣੇ ਪ੍ਰਪੰਚ ਨੂੰ ਅੱਗੇ ਵਧਾਉਂਦਿਆਂ ਸਿੱਖਾਂ ਦੇ ਧਾਰਮਿਕ ਸ਼ਹਿਰ ਅੰਮ੍ਰਿਤਸਰ ਅਤੇ ਇਤਿਹਾਸਕ ਦਿਨ ਵਿਸਾਖੀ ਨੂੰ ਚੁਣਿਆ। ਉਸ ਦੇ ਇਸ਼ਤਿਹਾਰ ਦਰਬਾਰ ਸਾਹਿਬ ਕੰਪਲੈਕਸ ਦੀਆਂ ਕੰਧਾਂ 'ਤੇ ਵੀ ਚਿਪਕਾਏ ਗਏ। ਜਦ ਇਹ ਇਸ਼ਤਿਹਾਰ ਸੰਤ ਜਰਨੈਲ ਸਿੰਘ ਦੀ ਨਜ਼ਰੀਂ ਪਏ ਤਾਂ ਉਨ੍ਹਾਂ ਦੇ ਦਿਲ ਵਿਚ ਰੋਹ ਜਾਗ ਪਿਆ। ਉਧਰੋਂ ਇਕ ਸਿੰਘ ਨੇ, ਨਿਰੰਕਾਰੀਆਂ ਵੱਲੋਂ ਅੰਮ੍ਰਿਤਸਰ ਸ਼ਹਿਰ ਵਿਚ ਜਲੂਸ ਕੱਢ ਕੇ ਸਿੱਖ ਪਰੰਪਰਾਵਾਂ ਦੇ ਕੀਤੇ ਜਾ ਰਹੇ ਨਿਰਾਦਰ ਬਾਰੇ ਵੀ ਸੰਤ ਜਰਨੈਲ ਸਿੰਘ ਨੂੰ ਆਣ ਦੱਸਿਆ। ਉਹ ਤੁਰੰਤ ਦੀਵਾਨ ਹਾਲ ਮੰਜੀ ਸਾਹਿਬ ਪੁੱਜੇ ਅਤੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਅਤੇ ਮਾਲ ਮੰਤਰੀ ਪੰਜਾਬ, ਜਥੇਦਾਰ ਜੀਵਨ ਸਿੰਘ ਉਮਰਾਨੰਗਲ ਤੋਂ ਮੰਗ ਕੀਤੀ ਕਿ ਨਿਰੰਕਾਰੀਆਂ ਨੂੰ ਸਿੱਖ ਧਰਮ ਵਿਰੁੱਧ ਪ੍ਰਚਾਰ ਕਰਨ ਤੋਂ ਰੋਕਿਆ ਜਾਵੇ, ਪਰ ਉਮਰਾਨੰਗਲ ਨੇ ਜਵਾਬ ਦਿੱਤਾ ਕਿ ਨਿਰੰਕਾਰੀ ਸਰਕਾਰ ਤੋਂ ਆਗਿਆ ਲੈ ਕੇ ਹੀ ਸਮਾਗਮ ਕਰ ਰਹੇ ਹਨ ਅਤੇ ਮੈਂ ਇਸ ਨੂੰ ਨਹੀਂ ਰੋਕ ਸਕਦਾ। ਸੰਤ ਜਰਨੈਲ ਸਿੰਘ ਨੇ ਦੁਬਾਰਾ ਮਾਈਕ 'ਤੇ ਆ ਕੇ ਕਿਹਾ ਕਿ ਜੇ



ਨਿਰੰਕਾਰੀਆਂ ਦੇ ਸਮਾਗਮ ਨੂੰ ਨਹੀਂ ਰੋਕਿਆ ਜਾ ਸਕਦਾ ਤਾਂ ਜ਼ਿਲ੍ਹਾ ਅਧਿਕਾਰੀ ਉਨ੍ਹਾਂ ਨੂੰ ਸਿੱਖੀ ਵਿਰੋਧੀ ਪ੍ਰਚਾਰ ਕਰਨ ਤੋਂ ਤਾਂ ਰੋਕ ਸਕਦੇ ਹਨ, ਪਰ ਉਮਰਾਨੰਗਲ ਨੇ ਜਵਾਬ ਦਿੱਤਾ ਕਿ ਜ਼ਿਲ੍ਹਾ ਅਧਿਕਾਰੀ ਮੇਰੀ ਗੱਲ ਹੀ ਨਹੀਂ ਮੰਨਦੇ। ਉਮਰਾਨੰਗਲ ਦਾ ਕੋਰਾ ਜਵਾਬ ਸੁਣ ਕੇ ਸੰਤ ਜਰਨੈਲ ਸਿੰਘ ਦੀਵਾਨ 'ਚੋਂ ਉੱਠ ਪਏ ਅਤੇ ਇਹ ਕਹਿ ਕੇ ਕਿ, 'ਅਸੀਂ ਸਿੱਖ ਧਰਮ ਵਿਰੋਧੀ ਨਿਰੰਕਾਰੀ ਜਲੂਸ ਨੂੰ ਰੋਕਣ ਜਾ ਰਹੇ ਹਾਂ', ਗੁਰੂ ਰਾਮਦਾਸ ਨਿਵਾਸ ਵਿਚ ਪਹੁੰਚ ਗਏ। ਸਿੰਘਾਂ ਨਾਲ ਸਲਾਹ ਮਸ਼ਵਰਾ ਕਰਕੇ, ਸੰਤ ਜਰਨੈਲ ਸਿੰਘ ਨੇ ਨਿਰੰਕਾਰੀ ਪ੍ਰਪੰਚ ਨੂੰ ਰੋਕਣ ਲਈ ਜਾਣ ਵਾਲੇ ਜਥੇ ਦੀ ਅਗਵਾਈ ਖੁਦ ਕਰਨ ਦੀ ਇੱਛਾ ਪ੍ਰਗਟਾਈ, ਪਰ ਟਕਸਾਲ ਦੇ ਸੂਝਵਾਨ ਸਿੰਘਾਂ ਨੇ ਦੂਰ-ਅੰਦੇਸ਼ੀ ਸੋਚ ਸੋਚਦਿਆਂ, ਸੰਤਾਂ ਨੂੰ ਖੁਦ ਜਾਣ ਤੋਂ ਰੋਕਿਆ। ਸੰਤ ਜਰਨੈਲ ਸਿੰਘ ਜਦ ਸਿੰਘਾਂ ਵੱਲੋਂ ਰੋਕਣ 'ਤੇ ਵੀ ਜਥੇ ਵਿਚ ਜਾਣ ਤੋਂ ਪਿਛੇ ਹਟਦੇ ਨਾ ਜਾਪੇ ਤਾਂ ਫਿਰ ਸਿੰਘਾਂ ਨੇ ਪੰਜ ਪਿਆਰਿਆਂ ਦੀ ਪ੍ਰੰਪਰਾ ਦੀ ਵਰਤੋਂ ਕਰਨ ਦਾ ਫੈਸਲਾ ਸੁਣਾਇਆ। ਜਿਸ 'ਤੇ ਸੰਤ ਜਰਨੈਲ ਸਿੰਘ ਨੂੰ ਆਪਣਾ ਫੈਸਲਾ ਤਿਆਗਣਾ ਪਿਆ ਅਤੇ ਦਮਦਮੀ ਟਕਸਾਲ ਦੇ ਅਖੰਡ ਕੀਰਤਨੀ ਜਥੇ ਦੇ ਸਿੰਘ, ਭਾਈ ਫੌਜਾ ਸਿੰਘ ਸਮੇਤ ਪੰਜ ਸਿੰਘਾਂ ਦੀ ਅਗਵਾਈ ਹੇਠ ਰੇਲਵੇ ਕਲੌਨੀ, ਬੀ-ਬਲਾਕ, ਜਿਥੇ ਨਿਰੰਕਾਰੀ ਸਮਾਗਮ ਹੋ ਰਿਹਾ ਸੀ, ਵੱਲ ਚੱਲ ਪਏ। ਜਦ ਸਿੰਘਾਂ ਦਾ ਇਹ ਜਥਾ ਨਿਰੰਕਾਰੀ ਸਮਾਗਮ ਨੇੜੇ ਪੁੱਜਾ ਤਾਂ ਸਿਟੀ ਇੰਸਪੈਕਟਰ ਅਨੂਪ ਸਿੰਘ ਅਤੇ ਡੀ.ਐਸ.ਪੀ. ਜੋਸ਼ੀ ਨੇ ਜਥੇ ਨੂੰ ਅੱਗੇ ਜਾਣ ਤੋਂ ਰੋਕ ਲਿਆ, ਪਰ ਨਿਰੰਕਾਰੀਆਂ ਨੇ ਇਸ ਜਥੇ 'ਤੇ ਗੋਲੀ ਚਲਾ ਦਿੱਤੀ, ਜਿਸ ਨਾਲ ਭਾਈ ਫੌਜਾ ਸਿੰਘ ਸਮੇਤ ੧੩ ਸਿੰਘ ਸ਼ਹੀਦ ਅਤੇ ੭੮ ਜ਼ਖ਼ਮੀ ਹੋ ਗਏ। ਇਸ ਕਤਲੇਆਮ ਤੋਂ ਬਾਅਦ ਵੀ ਨਿਰੰਕਾਰੀ ਸਮਾਗਮ ਤਿੰਨ ਘੰਟੇ ਚਲਦਾ ਰਿਹਾ ਅਤੇ ਪੁਲਿਸ ਇਸ ਖ਼ੂਨੀ ਕਾਂਡ ਦੇ ਮੁੱਖ ਦੋਸ਼ੀ ਨਿਰੰਕਾਰੀ ਮੁਖੀ ਗੁਰਬਚਨ ਸਿੰਘ ਨੂੰ ਗ੍ਰਿਫ਼ਤਾਰ ਕਰਨ ਦੀ ਥਾਂ, ਪੰਜਾਬ ਸਰਕਾਰ ਦੀ ਗੱਡੀ ਵਿਚ ਬੈਠਾ ਕੇ ਦਿੱਲੀ ਪਹੁੰਚਾ ਆਈ। ੧੩ ਅਪ੍ਰੈਲ ੧੯੭੮ ਦਾ ਸਾਕਾ, ੧੩ ਸਿੰਘਾਂ ਦੀ ਹੀ ਸ਼ਹੀਦੀ ਅਤੇ ੭੮ ਸਿੰਘਾਂ ਦੇ ਹੀ ਜ਼ਖ਼ਮੀ ਹੋਣ ਨਾਲ ਇਤਿਹਾਸਕ ਕਾਂਡ ਬਣ ਗਿਆ।

ਗੁਰੂ ਰਾਮਦਾਸ ਦੀ ਨਗਰੀ ਅੰਮ੍ਰਿਤਸਰ ਵਿਚ ਨਿਰੰਕਾਰੀਆਂ ਹੱਥੋਂ ਸਿੰਘਾਂ ਦੇ ਡੁੱਲ੍ਹੇ ਇਸ ਲਹੂ ਨੇ ਸਿੱਖ ਜਗਤ ਅੰਦਰ ਜੋਸ਼, ਗੁੱਸੇ ਅਤੇ ਗ਼ਮ ਦੀ ਲਹਿਰ ਪੈਦਾ ਕਰ ਦਿੱਤੀ ਅਤੇ ਸਿੱਖ ਇਸ ਭਿਆਨਕ ਖ਼ੂਨੀ ਸਾਕੇ ਨੂੰ ਨਾ ਰੋਕਣ ਲਈ ਪੰਜਾਬ ਸਰਕਾਰ ਦੇ ਮਾਲ ਮੰਤਰੀ ਅਤੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਜੀਵਨ ਸਿੰਘ ਉਮਰਾਨੰਗਲ ਨੂੰ ਮੁੱਖ ਦੋਸ਼ੀ ਕਹਿਣ ਲੱਗ ਪਏ। ਉਮਰਾਨੰਗਲ ਨੇ ਆਪਣੀ ਇਸ ਬੱਜਰ ਗਲਤੀ 'ਤੇ ਪਰਦਾ ਪਾਉਣ ਦੀ ਕੋਸ਼ਿਸ਼ ਵਿਚ, ਸੰਤ ਜਰਨੈਲ ਸਿੰਘ 'ਤੇ ਜਥਾ ਭੇਜ ਕੇ ਸਿੰਘਾਂ ਨੂੰ ਮਰਵਾਉਣ ਦਾ ਦੋਸ਼ ਲਾਉਣਾ ਸ਼ੁਰੂ ਕਰ ਦਿੱਤਾ ਅਤੇ ਪੰਜਾਬ ਸਰਕਾਰ ਵਿਚ ਭਾਈਵਾਲ ਜਨਤਾ ਪਾਰਟੀ ਦੇ ਆਗੂਆਂ ਤੇ ਫਿਰਕੂ ਮਹਾਸ਼ਾ ਪ੍ਰੈੱਸ ਨੇ ਘੱਟ ਗਿਣਤੀ

ਦੇ ਧਰਮ ਵਿਚ, ਸੰਤ ਜਰਨੈਲ ਸਿੰਘ ਵੱਲੋਂ ਦਖ਼ਲ ਦੇਣ ਦੀ ਦੁਹਾਈ ਪਾ ਕੇ, ਉਮਰਾਨੰਗਲ ਦੀ ਪਿੱਠ ਠੋਕਣੀ ਸ਼ੁਰੂ ਕਰ ਦਿੱਤੀ। ਜਦ ਸਿੱਖ ਕੌਮ 'ਤੇ ਇਨ੍ਹਾਂ ਪੰਥ ਦੋਖੀਆਂ ਦੇ ਇਸ ਪ੍ਰਚਾਰ ਦਾ ਕੋਈ ਅਸਰ ਨਾ ਹੋਇਆ ਤਾਂ ਉਨ੍ਹਾਂ ਨੇ ਸਿੱਖ ਕੌਮ ਵਿਚ ਫੁੱਟ ਪਾਉਣ ਅਤੇ ਸੰਤ ਜਰਨੈਲ ਸਿੰਘ ਨੂੰ ਬਦਨਾਮ ਕਰਨ ਦੀ ਇਕ ਹੋਰ ਚਾਲ ਚੱਲੀ। ਸੰਤਾਂ 'ਤੇ ਖ਼ੁਦ ਸ਼ਹੀਦ ਹੋਣ ਵਾਲੇ ਸਿੰਘਾਂ ਦੇ ਜਥੇ ਵਿਚ ਨਾ ਜਾ ਕੇ ਅਰਦਾਸ ਭੰਗ ਕਰਨ ਦਾ ਦੋਸ਼ ਲਗਾਇਆ ਗਿਆ, ਪਰ ਅਜਿਹੇ ਲੋਕਾਂ ਦੇ ਕੂੜ ਪ੍ਰਚਾਰ ਦਾ ਵੀ ਸਿੱਖ ਸੰਗਤਾਂ 'ਤੇ ਕੋਈ ਅਸਰ ਨਾ ਹੋਇਆ।

੨੨ ਅਪ੍ਰੈਲ ੧੯੭੯ ਨੂੰ ਅੰਮ੍ਰਿਤਸਰ ਸਾਕੇ ਦੇ ੧੩ ਸ਼ਹੀਦ ਸਿੰਘਾਂ ਦੀ ਯਾਦ ਵਿਚ ਦੀਵਾਨ ਹਾਲ ਮੰਜੀ ਸਾਹਿਬ ਵਿਖੇ ਹੋਏ ਸਮਾਗਮ ਵਿਚ ਸੰਗਤਾਂ ਦੇ ਭਾਰੀ ਇਕੱਠ ਨੂੰ ਸੰਬੋਧਨ ਕਰਦਿਆਂ, ਆਪਣੇ ਸੰਖੇਪ ਭਾਸ਼ਨ ਵਿਚ ਸੰਤ ਜਰਨੈਲ ਸਿੰਘ ਨੇ ਐਲਾਨ ਕੀਤਾ ਕਿ, "ਪੰਜਾਬ ਸਰਕਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਵਿਸਾਖੀ ਦੇ ਸ਼ਹੀਦੀ ਸਾਕੇ ਬਾਰੇ ਜੋ ਪ੍ਰੋਗਰਾਮ ਉਲੀਕਣਗੇ, ਅਸੀਂ ਉਸ ਨੂੰ ਦੇਖਾਂਗੇ, ਘੋਖਾਂਗੇ ਤੇ ਕੋਈ ਕਦਮ ਕਾਹਲੀ ਵਿਚ ਨਹੀਂ ਚੁੱਕਾਂਗੇ, ਪਰ ਨਾਲ ਹੀ ਇਹ ਵੀ ਕਹਿੰਦੇ ਹਾਂ ਕਿ ਸਮਾਂ ਐਵੇਂ ਅਜਾਈਂ ਹੀ ਨਾ ਲੰਘ ਜਾਵੇ। ਸਾਡੀ ਇਹ ਪ੍ਰਤਿੱਗਿਆ ਹੈ ਕਿ ਸ਼ਹੀਦਾਂ ਦਾ ਖ਼ੂਨ ਅਜਾਈਂ ਨਹੀਂ ਜਾਣ ਦਿਆਂਗੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਪਮਾਨ ਹਰਗਿਜ਼ ਨਹੀਂ ਸਹਾਰਾਂਗੇ।"

"ਅਸੀਂ ਮੰਗ ਕਰਦੇ ਹਾਂ ਕਿ ਪਾਖੰਡੀ ਨਿਰੰਕਾਰੀ ਮਿਸ਼ਨ 'ਤੇ ਪਾਬੰਦੀ ਲਾਈ ਜਾਏ, ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਜਾਣ ਤੇ ਉਨ੍ਹਾਂ ਦਾ ਸਾਥ ਦੇਣ ਵਾਲੇ ਵਿਅਕਤੀਆਂ ਨੂੰ ਵੀ ਮੁਆਫ਼ ਨਾ ਕੀਤਾ ਜਾਏ। ਮੈਨੂੰ ਆਸ ਹੈ ਕਿ ਸੰਗਤਾਂ ਪੰਜਾਬ ਸਰਕਾਰ ਵੱਲੋਂ ਦਿਵਾਏ ਗਏ ਭਰੋਸੇ ਤੇ ਯਕੀਨ ਕਰਨਗੀਆਂ, ਪਰ ਫਿਰ ਵੀ ਮੈਂ ਚਿਤਾਵਨੀ ਦਿੰਦਾ ਹਾਂ ਕਿ ਜੇ ਸਰਕਾਰ ਨੇ ਸਮਾਂ ਲੈ ਕੇ ਵੀ ਕੁਝ ਨਾ ਕੀਤਾ ਤਾਂ ਅਸੀਂ ਸੰਗਤਾਂ 'ਤੇ ਕਾਬੂ ਨਹੀਂ ਪਾ ਸਕਾਂਗੇ।"

"ਆਸ ਹੈ ਕਿ ਸਰਕਾਰ ਤੇ ਅਕਾਲੀ ਦਲ ਸਾਨੂੰ ਨਿਆਂ ਦਿਵਾਉਣਗੇ, ਪਰ ਜੇਕਰ ਇਨਸਾਫ਼ ਨਾ ਮਿਲਿਆ ਤਾਂ ਅਸੀਂ ਕੁਫ਼ਰ ਵਿਰੁੱਧ ਧਰਮ ਯੁੱਧ ਸ਼ੁਰੂ ਕਰ ਦਿਆਂਗੇ ਤੇ ਪਹਿਲੀ ਸ਼ਹੀਦੀ ਮੈਂ ਆਪ ਦਿਆਂਗਾ।"

ਸੰਤ ਜਰਨੈਲ ਸਿੰਘ ਨੇ ਆਪਣੇ ਇਸ ਭਾਸ਼ਨ ਰਾਹੀਂ ਇਹ ਜਾਣਦਿਆਂ ਹੋਇਆਂ ਵੀ ਕਿ ਜਿਹੜੀ ਸਰਕਾਰ ਸਿੰਘਾਂ ਦੇ ਕਾਤਲ ਨੂੰ ਗ੍ਰਿਫ਼ਤਾਰ ਕਰਨ ਦੀ ਥਾਂ ਆਪਣੀ ਗੱਡੀ ਵਿਚ ਬੈਠਾ ਕੇ ਪੰਜਾਬ ਤੋਂ ਬਾਹਰ ਭੇਜ ਸਕਦੀ ਹੈ, ਉਹ ਉਸਨੂੰ ਸਜ਼ਾ ਵੀ ਨਹੀਂ ਦਿਵਾ ਸਕੇਗੀ, ਪਰ ਫਿਰ ਵੀ ਉਸ ਨੇ ਕਾਨੂੰਨ ਅਨੁਸਾਰ ਸਿੱਖਾਂ ਨੂੰ ਇਨਸਾਫ਼ ਦਿਵਾਉਣ ਦਾ ਸਰਕਾਰ ਨੂੰ ਪੂਰਾ-ਪੂਰਾ ਮੌਕਾ ਦਿੱਤਾ। ਅਸਲ ਵਿਚ ਸੰਤ ਪੜਾਅ ਵਾਰ ਅੱਗੇ ਵਧਣਾ ਚਾਹੁੰਦੇ ਸਨ ਤਾਂ ਕਿ ਉਨ੍ਹਾਂ 'ਤੇ ਪਹਿਲਾਂ ਵਾਰ ਕਰਨ ਦਾ, ਕੋਈ



ਵਿਰੋਧੀ ਵੀ ਦੋਸ਼ ਨਾ ਲਾ ਸਕੇ।

੧੭ ਅਪ੍ਰੈਲ ੧੯੭੯ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੀਵਾਨ ਹਾਲ ਮੰਜੀ ਸਾਹਿਬ, ਅੰਮ੍ਰਿਤਸਰ ਵਿਖੇ ਸਿੱਖ ਵਿਦਵਾਨਾਂ ਅਤੇ ਸੰਪਰਦਾਵਾਂ ਦੇ ਮੁਖੀਆਂ ਦੀ ਬੁਲਾਈ ਗਈ ਕਨਵੈਨਸ਼ਨ ਵਿਚ ਪਾਸ ਕੀਤੇ ਗਏ ਮਤੇ ਅਨੁਸਾਰ, ੧੦ ਜੂਨ ੧੯੭੯ ਨੂੰ ਪੰਚਮ ਪਾਤਸ਼ਾਹ ਦੇ ਸ਼ਹੀਦੀ ਦਿਹਾੜੇ 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਨਿਰੰਕਾਰੀਆਂ ਵਿਰੁੱਧ ਹੁਕਮਨਾਮਾਂ ਜਾਰੀ ਕੀਤਾ ਗਿਆ। ਹੁਕਮਨਾਮੇਂ ਵਿਚ ਹੁਕਮ ਕੀਤਾ ਗਿਆ ਕਿ, 'ਇਸ ਧਰਮ-ਸ਼ਤਰੂ ਅਤੇ ਮਨੁੱਖ ਮਾਤਰ ਲਈ ਹਾਨੀਕਾਰਕ ਟੋਲੇ ਦਾ ਹਰ ਯੋਗ ਤਰੀਕੇ ਨਾਲ ਵਿਰੋਧ ਕੀਤਾ ਜਾਵੇ ਅਤੇ ਇਸ ਨੂੰ ਸਮਾਜ ਅਤੇ ਸੰਸਾਰ ਵਿਚ ਵਧਣ ਫੈਲਣ ਨਾ ਦਿੱਤਾ ਜਾਵੇ।'

ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਇਸ ਹੁਕਮਨਾਮੇ 'ਤੇ ਸਿੱਖ ਸੰਗਤਾਂ ਵੱਲੋਂ ਪੂਰੀ ਸ਼ਰਧਾ ਅਤੇ ਜਜ਼ਬੇ ਨਾਲ ਅਮਲ ਕੀਤਾ ਗਿਆ, ਪਰ ਬਾਦਲ ਸਰਕਾਰ ਵਿਚ ਭਾਈਵਾਲ ਜਨਤਾ ਪਾਰਟੀ ਦੇ ਆਗੂਆਂ ਵੱਲੋਂ ਹੁਕਮਨਾਮੇ ਪ੍ਰਤੀ ਆਪਣੇ ਨਰਾਜ਼ਗੀ ਦਾ ਪ੍ਰਗਟਾਵਾ ਕਰਨ 'ਤੇ ਪੰਜਾਬ ਮੰਤਰੀ ਮੰਡਲ ਨੇ ੧੭ ਜੂਨ ੧੯੭੯ ਨੂੰ ਆਪਣੀ ਮੀਟਿੰਗ ਬੁਲਾ ਕੇ ਹੁਕਮਨਾਮੇ ਪ੍ਰਤੀ ਇਹ ਸਪੱਸ਼ਟੀਕਰਨ ਦਿੱਤਾ ਕਿ, 'ਅਕਾਲ ਤਖ਼ਤ ਸਾਹਿਬ ਤੋਂ ਜਾਰੀ ਕੀਤਾ ਗਿਆ ਹੁਕਮਨਾਮਾ ਉਨ੍ਹਾਂ ਸਿੱਖਾਂ ਲਈ ਹੈ, ਜਿਨ੍ਹਾਂ ਦਾ ਅਕਾਲ ਤਖ਼ਤ ਸਾਹਿਬ 'ਤੇ ਵਿਸ਼ਵਾਸ ਹੈ। ਦੂਸਰੇ ਲੋਕਾਂ ਤੇ ਸਰਕਾਰੀ ਕੰਮਾਂ ਕਾਜਾਂ 'ਤੇ ਇਸ ਦਾ ਕੋਈ ਅਸਰ ਨਹੀਂ ਪਵੇਗਾ।'

ਅਸਲ ਵਿਚ ਬਾਦਲ ਸਰਕਾਰ ਜਨਤਾ ਪਾਰਟੀ ਅੱਗੇ ਝੁਕ ਗਈ ਸੀ ਅਤੇ ਉਸ ਨੇ ਹੁਕਮਨਾਮੇ ਦੇ ਖੇਤਰ ਨੂੰ ਸੀਮਤ ਕਰਨ ਦੀ ਅਵੱਗਿਆ ਕਰ ਦਿੱਤੀ ਸੀ। ਸੰਤ ਜਰਨੈਲ ਸਿੰਘ ਨੇ ਹੁਕਮਨਾਮੇ 'ਤੇ ਸਿੱਖੀ ਭਾਵਨਾ ਅਨੁਸਾਰ ਅਮਲ ਨਾ ਕਰਨ ਵਾਲੇ ਅਕਾਲੀ ਮੰਤਰੀਆਂ ਦੀ ਆਲੋਚਨਾ ਕੀਤੀ ਅਤੇ ੧੬ ਅਗਸਤ ੧੯੭੯ ਨੂੰ ਗੁ: ਗੁਰਦਰਸ਼ਨ ਪ੍ਰਕਾਸ਼ ਮਹਿਤਾ ਵਿਖੇ ਸੰਤ ਕਰਤਾਰ ਸਿੰਘ ਦੀ ਬਰਸੀ 'ਤੇ ਐਲਾਨ ਕਰ ਦਿੱਤਾ ਕਿ ਉਹ ਹੁਕਮਨਾਮੇ ਨੂੰ ਲਾਗੂ ਕਰਨ ਲਈ, ੨੦ ਅਗਸਤ ਨੂੰ ਅੰਮ੍ਰਿਤਸਰ ਦਾ ਨਿਰੰਕਾਰੀ ਭਵਨ ਬੰਦ ਕਰਾ ਕੇ, ਨਿਰੰਕਾਰੀ ਭਵਨ ਬੰਦ ਕਰਾਉਣ ਦੀ ਮੁਹਿੰਮ ਆਰੰਭ ਕਰ ਦੇਣਗੇ। ਇਸ ਮੌਕੇ 'ਤੇ ਕੁਝ ਅਕਾਲੀ ਆਗੂ ਵੀ ਹਾਜ਼ਰ ਸਨ।

ਸੰਤ ਜਰਨੈਲ ਸਿੰਘ ਦੇ ਇਸ ਐਲਾਨ ਨਾਲ ਪੰਜਾਬ ਸਰਕਾਰ ਘਬਰਾ ਗਈ ਅਤੇ ਕੁਝ ਅਕਾਲੀ ਮੰਤਰੀਆਂ ਨੇ ਸੰਤ ਜਰਨੈਲ ਸਿੰਘ 'ਤੇ ਕਾਂਗਰਸ ਪਾਰਟੀ ਦੇ ਇਸ਼ਾਰੇ 'ਤੇ ਭਵਨ ਬੰਦ ਕਰਾਉਣ ਦਾ ਐਲਾਨ ਕਰਨ ਦਾ ਦੋਸ਼ ਲਾਉਣਾ ਸ਼ੁਰੂ ਕਰ ਦਿੱਤਾ। ਜੀਵਨ ਸਿੰਘ ਉਮਰਾਨੰਗਲ ਤਾਂ ਅਜਿਹੀ ਬਿਆਨਬਾਜ਼ੀ ਕਰਨ ਅਤੇ ਸੰਤ ਜਰਨੈਲ ਸਿੰਘ ਨੂੰ ਧਮਕੀਆਂ ਦੇਣ ਵਿਚ ਦਿਨੋ ਦਿਨ ਅੱਗੇ ਹੀ ਅੱਗੇ ਵਧਦਾ ਜਾ ਰਿਹਾ ਸੀ।

ਸੰਤ ਜਰਨੈਲ ਸਿੰਘ ਨੇ ਹਰ ਸਿੱਖ ਸਟੇਜ ਉੱਤੇ ਨਿਰੰਕਾਰੀ ਭਵਨ ਬੰਦ ਕਰਾਉਣ

ਦਾ ਪ੍ਰਚਾਰ ਆਰੰਭ ਕਰ ਦਿੱਤਾ ਅਤੇ ੧੭ ਅਗਸਤ ਨੂੰ ਬਾਬਾ ਬਕਾਲਾ ਵਿਖੇ ਰੱਖੜ ਪੁੰਨਿਆ ਦੇ ਮੌਕੇ 'ਤੇ ਹੋ ਰਹੀ ਅਕਾਲੀ ਕਾਨਫਰੰਸ ਵਿਚ ਵੀ ੨੦ ਅਗਸਤ ਨੂੰ ਅੰਮ੍ਰਿਤਸਰ ਦਾ ਨਿਰੰਕਾਰੀ ਭਵਨ ਬੰਦ ਕਰਵਾਉਣ ਦਾ ਆਪਣਾ ਦ੍ਰਿੜ੍ਹ ਨਿਸ਼ਚਾ ਦੁਹਰਾਇਆ ਅਤੇ ਸੰਗਤਾਂ ਨੂੰ ਲਾਮਬੰਦ ਹੋਣ ਦਾ ਸੱਦਾ ਦਿੱਤਾ। ਇਸ ਮੌਕੇ 'ਤੇ ਸਟੇਜ 'ਤੇ ਹਾਜ਼ਰ ਉਮਰਾਨੰਗਲ ਨੇ ਐਲਾਨ ਕੀਤਾ ਕਿ 'ਮੈਂ ਜਰਨੈਲ ਸਿੰਘ ਨੂੰ ਕਹਿਨਾਂ ਕਿ ਤੂੰ ਭਵਨ ਬੰਦ ਕਰਾਈਂ ਤੇ ਮੈਂ ਭਵਨ ਖੁਲਾਵਾਂਗਾ ਤੇ ਗੋਲੀਆਂ ਨਾਲ ਉਡਾਵਾਂਗਾ।' ਉਮਰਾਨੰਗਲ ਦੇ ਪੰਥ ਵਿਰੋਧੀ ਇਸ ਐਲਾਨ 'ਤੇ ਦੀਵਾਨ ਵਿਚ ਹਾਜ਼ਰ ਸੰਗਤਾਂ ਜੋਸ਼ ਵਿਚ ਆ ਗਈਆਂ ਅਤੇ ਉਮਰਾਨੰਗਲ ਵਿਰੁੱਧ ਸਖ਼ਤ ਰੋਸ ਦਾ ਪ੍ਰਗਟਾਵਾ ਕਰਨ ਲੱਗ ਪਈਆਂ। ਇਸ ਤਰ੍ਹਾਂ ਅਕਾਲੀ ਮੰਤਰੀਆਂ ਦੇ ਪੰਥ ਵਿਰੋਧੀ ਮਨਸੂਬੇ ਸਾਫ਼ ਪ੍ਰਗਟ ਹੋ ਗਏ।

ਸੰਤ ਜਰਨੈਲ ਸਿੰਘ ਨੇ ਨਿਰੰਕਾਰੀ ਭਵਨ ਬੰਦ ਕਰਾਉਣ ਦੇ ਆਪਣੇ ਐਲਾਨ 'ਤੇ ਦ੍ਰਿੜ੍ਹਤਾ ਨਾਲ ਪਹਿਰਾ ਦਿੱਤਾ ਅਤੇ ਉਮਰਾਨੰਗਲ ਦੀਆਂ ਧਮਕੀਆਂ ਦੀ ਕੋਈ ਪ੍ਰਵਾਹ ਨਾ ਕਰਦਿਆਂ, ਬਾਬਾ ਉੱਤਮ ਸਿੰਘ ਖ਼ਡੂਰ ਸਾਹਿਬ, ਬਾਬਾ ਦਇਆ ਸਿੰਘ ਸੁਰ ਸਿੰਘ, ਬਾਬਾ ਬਿਕਰਮਜੀਤ ਸਿੰਘ ਅੰਮ੍ਰਿਤਸਰ ਅਤੇ ਜਥੇਦਾਰ ਮੋਹਨ ਸਿੰਘ ਤੁੜ ਸਾਬਕਾ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਸਮੇਤ, ਅੰਮ੍ਰਿਤਸਰ ਦੇ ਨਿਰੰਕਾਰੀ ਭਵਨ ਵਿਚ ਗਏ। ਐਸ.ਐਸ.ਪੀ. ਗੁਰਬਚਨ ਜਗਤ ਵੱਲੋਂ ਭਵਨ ਦੇ ਗੇਟ ਅੱਗੇ ਰੋਕਣ 'ਤੇ ਵੀ ਨਾ ਰੁਕੇ ਅਤੇ ਭਵਨ ਦੇ ਧੁਰ ਅੰਦਰ ਜਾ ਕੇ ਭਵਨ ਬੰਦ ਹੋਣ ਦੀ ਤਸੱਲੀ ਕੀਤੀ।

ਸੰਤ ਜਰਨੈਲ ਸਿੰਘ ਦੇ ਇਸ ਕਦਮ ਨੇ ਬਾਦਲ ਸਰਕਾਰ ਹਿਲਾ ਕੇ ਰੱਖ ਦਿੱਤੀ ਅਤੇ ਉਸ ਨੇ ਮਹਾਸ਼ਾ ਪ੍ਰੈੱਸ ਅਤੇ ਜਨਤਾ ਪਾਰਟੀ ਦੇ ਮੰਤਰੀਆਂ ਦੇ ਦਬਾਅ ਹੇਠ ਆ ਕੇ, ਆਪਣੀ ਸ਼ਾਖ ਦੇ ਜ਼ਿੰਦਾ ਹੋਣ ਦਾ ਦਿਖਾਵਾ ਕਰਨ ਲਈ ੨੫ ਅਗਸਤ ਨੂੰ ਐਲਾਨ ਕੀਤਾ ਕਿ ਸੰਤ ਜਰਨੈਲ ਸਿੰਘ ਨੂੰ ਰਾਜ ਵਿਚ ਕਨੂੰਨ ਹੱਥ 'ਚ ਨਹੀਂ ਲੈਣ ਦਿੱਤਾ ਜਾਵੇਗਾ। ਪੈਦਾ ਹੋਈ ਇਸ ਸਥਿਤੀ ਨੇ ਅਕਾਲੀ ਦਲ ਨੂੰ ਕੁੜਿੱਕੀ ਵਿਚ ਫਸਾ ਲਿਆ। ਜੇਕਰ ਬਾਦਲ ਸਰਕਾਰ ਨਿਰੰਕਾਰੀ ਮੁੱਦੇ ਤੇ ਸੰਤ ਜਰਨੈਲ ਸਿੰਘ ਨੂੰ ਗ੍ਰਿਫ਼ਤਾਰ ਕਰਦੀ ਸੀ ਤਾਂ ਉਸ 'ਤੇ ਨਿਰੰਕਾਰੀਆਂ ਦੇ ਹੱਕ ਵਿਚ ਖੜ੍ਹਨ ਅਤੇ ਹੁਕਮਨਾਮੇ ਦੀ ਉਲੰਘਣਾ ਕਰਨ ਦਾ ਦੋਸ਼ ਲੱਗਦਾ ਸੀ ਅਤੇ ਜੇ ਉਹ ਸੰਤ ਜਰਨੈਲ ਸਿੰਘ ਨੂੰ ਨਿਰੰਕਾਰੀ ਭਵਨ ਬੰਦ ਕਰਾਉਣ ਦੀ ਖੁੱਲ੍ਹ ਦਿੰਦੀ ਸੀ ਤਾਂ ਉਸ ਦੀ ਭਾਈਵਾਲ ਜਨਤਾ ਪਾਰਟੀ ਵੀ ਨਰਾਜ਼ ਹੁੰਦੀ ਸੀ ਅਤੇ ਉਸ ਦੀ ਸ਼ਾਖ ਵੀ ਮਿੱਟੀ ਵਿਚ ਮਿਲਦੀ ਸੀ।

ਅਜਿਹੀ ਸਥਿਤੀ ਤੋਂ ਬਚਣ ਲਈ, ਪ੍ਰਮੁੱਖ ਅਕਾਲੀ ਆਗੂ ਜ. ਗੁਰਚਰਨ ਸਿੰਘ ਟੌਹੜਾ ਅਤੇ ਜ. ਜਗਦੇਵ ਸਿੰਘ ਤਲਵੰਡੀ ਸਲਾਹ ਲੈਣ ਵਾਸਤੇ ਸਿਰਦਾਰ ਕਪੂਰ ਸਿੰਘ ਪਾਸ ਗਏ ਅਤੇ ਪੁੱਛਿਆ ਕਿ ਜੇ ਨਿਰੰਕਾਰੀ ਭਵਨਾਂ ਦੇ ਮੁੱਦੇ 'ਤੇ ਸੰਤ ਜਰਨੈਲ ਸਿੰਘ ਨੂੰ ਗ੍ਰਿਫ਼ਤਾਰ ਕੀਤਾ ਜਾਂਦਾ ਹੈ ਤਾਂ ਇਸ ਦਾ ਕੀ ਪ੍ਰਤੀਕਰਮ ਹੋਵੇਗਾ। ਉਸ



ਨੇ ਜਵਾਬ ਦਿੱਤਾ, 'ਸੰਤ ਜਰਨੈਲ ਸਿੰਘ ਨਾਲ ਹਜ਼ਾਰਾਂ ਸਿੱਖ ਗ੍ਰਿਫ਼ਤਾਰੀ ਦੇਣਗੇ, ਜੇ ਅਜਿਹਾ ਨਾ ਹੋਇਆ ਤਾਂ ਘੱਟੋ-ਘੱਟ ਉਸ ਦੇ ਜਥੇ ਦੇ ਸਿੰਘ ਗ੍ਰਿਫ਼ਤਾਰੀ ਦੇਣਗੇ, ਜੇ ਅਜਿਹਾ ਵੀ ਨਾ ਹੋਇਆ ਤਾਂ ਉਨ੍ਹਾਂ ਦਾ ਗੜਵਈ, ਉਨ੍ਹਾਂ ਨਾਲ ਜ਼ਰੂਰ ਗ੍ਰਿਫ਼ਤਾਰੀ ਦੇਵੇਗਾ ਅਤੇ ਉਸ ਨੇ ਵੀ ਨਾ ਦਿੱਤੀ ਤਾਂ ਮੈਂ ਤਾਂ ਸੰਤਾਂ ਨਾਲ ਜ਼ਰੂਰ ਗ੍ਰਿਫ਼ਤਾਰੀ ਦੇਵਾਂਗਾ। ਸ. ਕਪੂਰ ਸਿੰਘ ਦੇ ਇਹ ਵਿਚਾਰ ਸੁਣ ਕੇ ਅਕਾਲੀ ਆਗੂ ਪੈਦਾ ਹੋ ਰਹੀ ਸਥਿਤੀ ਦਾ ਕੋਈ ਹੋਰ ਹੱਲ ਢੂੰਡਣ ਲੱਗੇ ਅਤੇ ਅਖੀਰ ਉਨ੍ਹਾਂ ਨੇ ਛਲ-ਕਪਟ ਅਤੇ ਧੋਖੇਬਾਜ਼ੀ ਦਾ ਸਹਾਰਾ ਲਿਆ। ਉਨ੍ਹਾਂ ਨੇ ਸੰਤ ਜਰਨੈਲ ਸਿੰਘ ਨੂੰ ਭਰੋਸਾ ਦਿੱਤਾ ਕਿ ਨਿਰੰਕਾਰੀਆਂ ਨੂੰ ੨੭ ਅਗਸਤ ਨੂੰ ਭਵਨ ਨਹੀਂ ਖੋਲ੍ਹਣ ਦਿੱਤਾ ਜਾਵੇਗਾ, ਪਰ ਤੁਸੀਂ ਵੀ ਭਵਨ ਬੰਦ ਹੋਣ ਦੀ ਤਸਦੀਕ ਕਰਨ ਲਈ ਅੰਮ੍ਰਿਤਸਰ ਨਾ ਜਾਉ। ਸੰਤ ਜਰਨੈਲ ਸਿੰਘ ਨੇ ਕਿਹਾ ਕਿ ਮੈਨੂੰ ਤਾਂ ਵਿਸ਼ਵਾਸ ਨਹੀਂ ਕਿ ਭਵਨ ਬੰਦ ਰਹੇਗਾ, ਪਰ ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਭਵਨ ਵਿਚ ਤਾਂ ਕੀ ਅੰਮ੍ਰਿਤਸਰ ਵੀ ਨਹੀਂ ਜਾਂਦਾ। ਸੰਤ ਜਰਨੈਲ ਸਿੰਘ ਤਾਂ ਅਕਾਲੀ ਆਗੂਆਂ ਵੱਲੋਂ ਦਿਵਾਏ ਵਿਸ਼ਵਾਸ ਕਾਰਨ, ਉਨ੍ਹਾਂ ਨਾਲ ਕੀਤੇ ਵਾਅਦੇ ਅਨੁਸਾਰ ਅੰਮ੍ਰਿਤਸਰ ਨਾ ਗਏ, ਪਰ ਬਾਦਲ ਸਰਕਾਰ ਵਿਚ ਭਾਈਵਾਲ ਜਨਤਾ ਪਾਰਟੀ ਦੇ ਐਮ.ਐਲ.ਏ. ਹਰਬੰਸ ਲਾਲ ਖੰਨਾ ਨੇ ਨਿਰੰਕਾਰੀਆਂ ਦੇ ਨਾਲ ਆਪ ਜਾ ਕੇ ਨਿਰੰਕਾਰੀ ਭਵਨ ਖੁਲਵਾਇਆ।

ਅਸਲ ਵਿਚ ਬਾਦਲ ਸਰਕਾਰ ਇਕ ਪਾਸੇ ਨਿਰੰਕਾਰੀ ਭਵਨ ਬੰਦ ਕਰਾਉਣ ਦੀ ਸੰਤ ਜਰਨੈਲ ਸਿੰਘ ਦੀ ਮੁਹਿੰਮ ਨੂੰ ਕਾਂਗਰਸ ਦੀ ਸਾਜ਼ਿਸ਼ ਦੱਸ ਕੇ ਬਦਨਾਮ ਕਰ ਰਹੀ ਸੀ ਅਤੇ ਦੂਜੇ ਪਾਸੇ ਉਸ ਨੂੰ ਧੋਖੇ ਵਿਚ ਰੱਖ ਕੇ, ਭਵਨ ਖੁਲਵਾ ਕੇ ਇਹ ਪ੍ਰਚਾਰਨਾ ਚਾਹੁੰਦੀ ਸੀ ਕਿ ਸੰਤ ਜਰਨੈਲ ਸਿੰਘ ਗ੍ਰਿਫ਼ਤਾਰੀ ਤੋਂ ਡਰਦਾ, ਭਵਨ ਬੰਦ ਕਰਾਉਣ ਦੇ ਆਪਣੇ ਐਲਾਨ ਤੋਂ ਭੱਜ ਗਿਆ ਹੈ।

ਸਿੱਖਾਂ ਉੱਪਰ ਇਸ ਕੂੜ ਪ੍ਰਚਾਰ ਦਾ ਕੋਈ ਵੀ ਅਸਰ ਨਾ ਹੋਇਆ ਅਤੇ ਉਨ੍ਹਾਂ ਨੇ ਸੰਤ ਜਰਨੈਲ ਸਿੰਘ ਵੱਲੋਂ ਆਰੰਭੀ ਨਿਰੰਕਾਰੀ ਭਵਨ ਬੰਦ ਕਰਾਉਣ ਦੀ ਮੁਹਿੰਮ ਨੂੰ ਭਰਵਾਂ ਹੁੰਗਾਰਾ ਦਿੱਤਾ। ੨੫ ਸਤੰਬਰ ੧੯੭੮ ਨੂੰ ਨਿਰੰਕਾਰੀਆਂ ਵੱਲੋਂ ਪੰਜਾਬ ਤੋਂ ਬਾਹਰ ਯੂ.ਪੀ. ਵਿਚ, ਆਜ਼ਮਗੜ੍ਹ ਅਤੇ ਇਲਾਹਾਬਾਦ ਦੇ ਸਥਾਨਾਂ 'ਤੇ ਵੀ ਨਿਰੰਕਾਰੀ ਸੰਮੇਲਨ ਨਾ ਹੋਣ ਦਿੱਤੇ। ੨੬ ਸਤੰਬਰ ੧੯੭੮ ਨੂੰ ਨਿਰੰਕਾਰੀ ਮੁਖੀ ਨੇ ਕਾਨ੍ਹਪੁਰ ਵਿਖੇ ਆਪਣਾ ਸੰਮੇਲਨ ਰੱਖਿਆ। ਇਸ ਸੰਮੇਲਨ ਵਿਚ ਸਿੱਖੀ ਵਿਰੋਧੀ ਹੋ ਰਹੇ ਪ੍ਰਚਾਰ ਨੂੰ ਰੋਕਣ ਲਈ ਸਿੱਖਾਂ ਨੇ ਰੋਸ ਪ੍ਰਗਟ ਕੀਤਾ, ਪਰ ਨਿਰੰਕਾਰੀਆਂ ਨੇ ਅੰਮ੍ਰਿਤਸਰ ਵਾਂਗ ਹੀ ਇਥੇ ਵੀ ਗੋਲੀ ਚਲਾ ਦਿੱਤੀ ਅਤੇ ਇਕ ਬੀਬੀ ਸਮੇਤ ੧੬ ਸਿੰਘ ਸ਼ਹੀਦ ਕਰ ਦਿੱਤੇ। ਇਕੋ ਸਾਲ ਵਿਚ ਹੀ ਵਾਪਰੇ ਇਸ ਦੂਜੇ ਸਾਕੇ ਨੇ ਸਿੱਖਾਂ ਅੰਦਰ ਰੋਹ ਪੈਦਾ ਕਰ ਦਿੱਤਾ ਅਤੇ ਉਨ੍ਹਾਂ ਨੇ ਦੁਨੀਆਂ ਭਰ ਵਿਚ ਪੁਰ ਅਮਨ ਜਲੂਸ ਕੱਢ ਕੇ ਨਿਰੰਕਾਰੀਆਂ ਅਤੇ ਇਨ੍ਹਾਂ ਦੀਆਂ ਕਿਤਾਬਾਂ 'ਤੇ ਪਾਬੰਦੀ ਲਾਉਣ ਦੀ ਮੰਗ ਕੀਤੀ।

ਸਿੱਖਾਂ ਦੇ ਇਸ ਰੋਹ ਨੂੰ ਵੇਖ ਕੇ ਅਤੇ ਆਪਣੀ ਹੋ ਰਹੀ ਬਦਨਾਮੀ ਤੋਂ ਬਚਣ ਲਈ ਬਾਦਲ ਸਰਕਾਰ ਨੇ ਨਿਰੰਕਾਰੀ ਮੁਖੀ ਦੇ ਪੰਜਾਬ ਦਾਖਲੇ 'ਤੇ ਪਾਬੰਦੀ ਲਾ ਦਿੱਤੀ, ਪਰ ਨਿਰੰਕਾਰੀ ਮੁਖੀ ਇਸ ਫੈਸਲੇ ਦੇ ਵਿਰੁੱਧ ਸੁਪਰੀਮ ਕੋਰਟ ਵਿਚ ਪਹੁੰਚ ਗਿਆ ਅਤੇ ਸੁਪਰੀਮ ਕੋਰਟ ਨੇ ਪੰਜਾਬ ਸਰਕਾਰ ਵੱਲੋਂ ਉਸ ਦੇ ਪੰਜਾਬ ਦਾਖਲੇ 'ਤੇ ਲਾਈ ਗਈ ਪਾਬੰਦੀ ਰੱਦ ਕਰ ਦਿੱਤੀ। ਨਿਰੰਕਾਰੀ ਮੁਖੀ ਨੇ ੪, ੫ ਅਤੇ ੬ ਨਵੰਬਰ ਨੂੰ ਦਿੱਲੀ ਵਿਖੇ ਸੰਮੇਲਨ ਰੱਖ ਲਿਆ। ਦਿੱਲੀ ਦੇ ਸਿੱਖਾਂ ਅਤੇ ਕੇਂਦਰ ਦੀ ਮੁਰਾਰਜੀ ਡਿਸਾਈ ਸਰਕਾਰ ਵਿਚ ਭਾਈਵਾਲ ਅਕਾਲੀ ਦਲ ਨੇ ਸਰਕਾਰ ਤੋਂ ਇਸ 'ਤੇ ਪਾਬੰਦੀ ਲਾਉਣ ਦੀ ਮੰਗ ਕੀਤੀ, ਪਰ ਸਰਕਾਰ ਨੇ ਸਿੱਖਾਂ ਦੀ ਇਹ ਮੰਗ ਠੁਕਰਾ ਦਿੱਤੀ। ਨਿਰੰਕਾਰੀਆਂ ਨੇ ਇੰਡੀਆ ਗੇਟ ਦਿੱਲੀ ਵਿਖੇ ਆਪਣਾ ਤਿੰਨ ਦਿਨਾਂ ਸੰਮੇਲਨ ਕੀਤਾ। ਦਿੱਲੀ ਦੇ ਸਿੱਖਾਂ ਨੇ ਇਸ ਸਮਾਗਮ ਵਿਰੁੱਧ ਰੋਸ ਪ੍ਰਗਟ ਕੀਤਾ, ਪਰ ਪੁਲਿਸ ਵੱਲੋਂ ਰੋਸ ਪ੍ਰਗਟ ਕਰ ਰਹੇ ਇਹਨਾਂ ਸਿੱਖਾਂ ਉੱਪਰ ਲਾਠੀਚਾਰਜ, ਅੱਥਰੂ ਗੈਸ ਅਤੇ ਗੋਲੀ ਚਲਾਈ ਗਈ। ਜਿਸ ਵਿਚ ਦਿੱਲੀ ਅਕਾਲੀ ਦਲ ਦੇ ਪ੍ਰਧਾਨ ਅਵਤਾਰ ਸਿੰਘ ਕੋਹਲੀ ਸਮੇਤ ਤਿੰਨ ਸਿੰਘ ਸ਼ਹੀਦ ਅਤੇ ਬਹੁਤ ਸਾਰੇ ਜ਼ਖ਼ਮੀ ਹੋਏ। ਮੁਰਾਰਜੀ ਡਿਸਾਈ ਨੇ ਆਪਣੀ ਭਾਈਵਾਲ ਪਾਰਟੀ ਵੱਲੋਂ ੨੯ ਅਕਤੂਬਰ ਨੂੰ ਲੁਧਿਆਣੇ ਵਿਖੇ ਅਕਾਲੀ ਕਾਨਫਰੰਸ ਵਿਚ ਨਿਰੰਕਾਰੀਆਂ ਦੇ ਖੁੱਲ੍ਹੇ ਪ੍ਰਚਾਰ, ਜਲੂਸ ਅਤੇ ਪੁਸਤਕਾਂ 'ਤੇ ਪਾਬੰਦੀ ਲਾਉਣ ਲਈ ਪਾਸ ਕੀਤੇ ਗਏ ਮਤੇ ਵੱਲ ਵੀ ਕੋਈ ਧਿਆਨ ਨਾ ਦਿੱਤਾ।

ਬਾਦਲ ਸਰਕਾਰ, ਨਿਰੰਕਾਰੀ ਮੁਖੀ ਨੂੰ, ਅੰਮ੍ਰਿਤਸਰ ਸਾਕੇ ਦੇ ਕੇਸ ਵਿਚ ਅਦਾਲਤ 'ਚੋਂ ਛੁਡਾਉਣ ਲਈ ਬੁਰੀ ਤਰ੍ਹਾਂ ਫੇਲ੍ਹ ਹੋਈ ਅਤੇ ਨਿਰੰਕਾਰੀਆਂ ਨੇ ਅਦਾਲਤ ਰਾਹੀਂ ਇਸ ਕੇਸ ਨੂੰ ਅੰਮ੍ਰਿਤਸਰ ਦੀ ਅਦਾਲਤ ਤੋਂ ਹਰਿਆਣੇ ਦੀ ਕਰਨਾਲ ਅਦਾਲਤ ਵਿਚ ਬਦਲਵਾ ਲਿਆ। ਕਰਨਾਲ ਦੇ ਸ਼ੈਸ਼ਨਜ਼ ਜੱਜ ਆਰ.ਐਸ. ਗੁਪਤਾ ਨੇ ੪ ਜਨਵਰੀ ੧੯੮੦ ਨੂੰ ਨਿਰੰਕਾਰੀ ਮੁਖੀ ਗੁਰਬਚਨ ਸਿੰਹੁ ਸਮੇਤ ਸਾਰੇ ਦੋਸ਼ੀਆਂ ਨੂੰ ਬਰੀ ਕਰ ਦਿੱਤਾ। ਬਰੀ ਹੋ ਜਾਣ ਤੋਂ ਬਾਅਦ ਨਿਰੰਕਾਰੀਆਂ ਨੇ ਗੁਰਬਚਨ ਸਿੰਹੁ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਵੀ ਵੱਧ ਮਹੱਤਤਾ ਦਿੰਦਿਆਂ, ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ ਸਿੱਖਾਂ ਦਾ ਗੁਰੂ ਤਾਂ ੫੨ ਬੰਦੀਆਂ ਨੂੰ ਰਿਹਾਅ ਕਰਾ ਕੇ ਲਿਆਇਆ ਸੀ, ਪਰ ਸਾਡੇ ਗੁਰੂ ਨੇ ੬੦ ਬੰਦੀ ਰਿਹਾਅ ਕਰਵਾਏ ਹਨ।

੧੩ ਸਿੰਘਾਂ ਦੇ ਕਾਤਲਾਂ ਦਾ ਅਦਾਲਤ ਵੱਲੋਂ ਸਾਫ਼ ਬਰੀ ਹੋ ਜਾਣਾ ਅਤੇ ਪੰਜਾਬ ਸਰਕਾਰ ਵੱਲੋਂ ਕਰਨਾਲ ਅਦਾਲਤ ਦੇ ਇਸ ਫੈਸਲੇ ਵਿਰੁੱਧ ਹਾਈ ਕੋਰਟ ਵਿਚ ਅਪੀਲ ਵੀ ਨਾ ਕਰਨੀ, ਸਿੱਖਾਂ ਲਈ ਇਨਸਾਫ਼ ਦੇ ਕਾਨੂੰਨੀ ਦਰਵਾਜ਼ੇ ਬੰਦ ਹੋ ਜਾਣ ਦਾ ਸਾਫ਼ ਸੰਕੇਤ ਸੀ।

ਅਕਾਲੀ ਦਲ ਵੱਲੋਂ ਨਿਰੰਕਾਰੀਆਂ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੁਕਮਨਾਮੇ ਦੀ ਵੀ ਖੁੱਲ੍ਹੇਆਮ ਅਵੱਗਿਆ ਹੋ ਰਹੀ ਸੀ ਅਤੇ ਸੰਤ ਜਰਨੈਲ ਸਿੰਘ ਨੂੰ



ਬਦਨਾਮ ਕਰਨ ਦਾ ਵੀ ਪੂਰਾ ਪੂਰਾ ਜ਼ੋਰ ਲਗ ਰਿਹਾ ਸੀ। ਅਪ੍ਰੈਲ ੧੯੭੯ ਦੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿਚ ਅਕਾਲੀ ਉਮੀਦਵਾਰ ਉਮਰਾਨੰਗਲ ਨੇ ਗੁ. ਚੋਣਾਂ ਵਿਚ ਨਿਰੰਕਾਰੀਆਂ ਦੀਆਂ ਵੋਟਾਂ ਬਣਾਈਆਂ ਅਤੇ ਹਾਸਲ ਕੀਤੀਆਂ ਸਨ ਤੇ ਬਾਦਲ ਸਰਕਾਰ ਨੇ ਸਰਕਾਰੀ ਮਸ਼ੀਨਰੀ ਦੀ ਗਲਤ ਵਰਤੋਂ ਕਰਕੇ, ਸੰਤ ਜਰਨੈਲ ਸਿੰਘ ਵੱਲੋਂ ਉਮਰਾਨੰਗਲ ਦੇ ਮੁਕਾਬਲੇ ਲਈ ਖੜੇ ਕੀਤੇ ਭਾਈ ਅਮਰੀਕ ਸਿੰਘ ਨੂੰ ਹਰਾ ਕੇ ਸੰਤ ਜਰਨੈਲ ਸਿੰਘ ਦੀ ਗੁਰਦੁਆਰਾ ਪ੍ਰਬੰਧ ਦੇ ਸੁਧਾਰ ਲਈ ਸ਼ੁਰੂ ਕੀਤੀ ਮੁਹਿੰਮ ਨੂੰ ਵੀ ਇਕ ਵਾਰੀ ਦਬਾ ਦਿੱਤਾ ਸੀ।

ਸੰਤ ਜਰਨੈਲ ਸਿੰਘ ਗੁਰਦੁਆਰਾ ਪ੍ਰਬੰਧ ਵਿਚ ਆ ਚੁੱਕੀਆਂ ਕਮਜ਼ੋਰੀਆਂ ਨੂੰ ਯੋਗ ਅੰਮ੍ਰਿਤਧਾਰੀ ਸਿੰਘਾਂ ਦੀ ਸ਼੍ਰੋਮਣੀ ਕਮੇਟੀ ਦੇ ਮੈਂਬਰ ਵਜੋਂ ਚੋਣ ਕਰਕੇ ਦੂਰ ਕਰਨਾ ਚਾਹੁੰਦਾ ਸੀ ਅਤੇ ਉਸ ਨੇ ਬਿਨਾਂ ਕੋਈ ਖਰਚ ਕੀਤੇ ਸ਼੍ਰੋਮਣੀ ਕਮੇਟੀ ਦੀਆਂ ਸਭ ਸੀਟਾਂ ਜਿੱਤ ਕੇ ਪੰਥ ਦੀ ਝੋਲੀ ਵਿਚ ਪਾਉਣ ਦੀ ਅਕਾਲੀ ਦਲ ਨੂੰ ਪੇਸ਼ਕਸ਼ ਵੀ ਕੀਤੀ ਸੀ, ਪਰ ਅਕਾਲੀ ਦਲ ਆਪਣੇ ਹੱਥ ਠੋਕਿਆਂ ਨੂੰ ਸ਼੍ਰੋਮਣੀ ਕਮੇਟੀ ਦੇ ਮੈਂਬਰ ਬਣਾ ਕੇ ਇਸ ਧਾਰਮਿਕ ਸੰਸਥਾ ਦੀ ਸਿਆਸੀ ਵਰਤੋਂ ਕਰਨ ਦੀ ਲਾਲਸਾ ਰੱਖਦਾ ਸੀ। ਇਸ ਲਈ ਉਸ ਨੇ ਸੰਤਾਂ ਦੀ ਇਸ ਸੋਚ ਨੂੰ ਵੀ ਕਾਂਗਰਸ ਦੇ ਦਿਮਾਗ਼ ਦੀ ਸਾਜ਼ਿਸ਼ ਹੀ ਪ੍ਰਚਾਰਿਆ ਸੀ ਅਤੇ ਸੰਤ ਜਰਨੈਲ ਸਿੰਘ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ ਸੀ। ਸੰਤ ਜਰਨੈਲ ਸਿੰਘ ਨੇ ਇਸ ਸਥਿਤੀ ਦਾ ਕਾਂਗਰਸ ਪਾਰਟੀ ਨੂੰ ਵੀ ਕੋਈ ਸਿਆਸੀ ਲਾਹਾ ਨਾ ਉਠਾਉਣ ਦਿੱਤਾ ਅਤੇ ਸਾਬਕਾ ਕਾਂਗਰਸੀ ਮੰਤਰੀ ਜ. ਸੋਹਣ ਸਿੰਘ ਜਲਾਲਉਸਮਾਂ ਨੂੰ ਸਪੱਸ਼ਟ ਜੁਆਬ ਦਿੱਤਾ ਕਿ ਉਹ ਤਾਂ ਹੁਕਮਨਾਮੇ ਦੀ ਪਾਲਣਾ ਕਰਨ ਵਾਲੇ ਰਹਿਤਵਾਨ ਸਿੰਘ ਨੂੰ ਹੀ ਸ਼੍ਰੋਮਣੀ ਕਮੇਟੀ ਦਾ ਮੈਂਬਰ ਬਣਾਉਣਾ ਚਾਹੁੰਦੇ ਹਨ, ਕਿਸੇ ਨੂੰ ਸਿਆਸੀ ਲਾਹਾ ਨਹੀਂ ਦੇ ਸਕਦੇ।

ਅਕਾਲੀ ਦਲ ਦੀ ਨਿਰੰਕਾਰੀਆਂ ਅਤੇ ਗੁਰਦੁਆਰਾ ਚੋਣਾਂ ਬਾਰੇ ਅਪਣਾਈ ਪੰਥ ਵਿਰੋਧੀ ਨੀਤੀ ਨੇ ਸਿੱਖ ਕੌਮ ਵਿਚ ਨਿਰਾਸ਼ਤਾ ਫੈਲਾਈ ਅਤੇ ਸੰਤ ਜਰਨੈਲ ਸਿੰਘ ਨੇ ਕੌਮ ਵਿਚ ਪੈਦਾ ਹੋਈ ਇਸ ਨਿਰਾਸ਼ਤਾ ਨੂੰ ਖਤਮ ਕਰਨ ਲਈ ਗੁਰ ਆਸ਼ੇ ਦਾ ਜ਼ੋਰਦਾਰ ਪ੍ਰਚਾਰ ਸ਼ੁਰੂ ਕਰ ਦਿੱਤਾ ਤੇ ਸਿੱਖਾਂ ਨੂੰ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦਾ ਪਾਲਣਾ ਕਰਨ ਦੀ ਪ੍ਰੇਰਨਾ ਸ਼ੁਰੂ ਕਰ ਦਿੱਤੀ। ਸੰਤ ਜਰਨੈਲ ਸਿੰਘ ਦੇ ਪ੍ਰਚਾਰ ਨੇ ਸਿੱਖ ਕੌਮ ਦੀ ਜੁਆਨੀ ਨੂੰ ਅਜਿਹਾ ਹਲੂਣਿਆ ਕਿ ਉਹ ਦਸਮੇਸ਼ ਪਿਤਾ ਜੀ ਦੇ ਹੁਕਮ :

ਚੂ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥

ਦੀ ਪਾਲਣਾ ਕਰਨ ਲੱਗ ਪਏ ਅਤੇ ਭਾਰਤੀ ਕਾਨੂੰਨ ਪ੍ਰਣਾਲੀ ਵੱਲੋਂ ਰਿਹਾਅ ਕਰ ਦਿੱਤੇ ਗਏ ਸਿੰਘਾਂ ਦੇ ਕਾਤਲ ਨਿਰੰਕਾਰੀ ਮੁਖੀ ਗੁਰਬਚਨ ਸਿੰਹੁ ਨੂੰ ਮਿਤੀ ੨੪-

੨੪-੧੯੮੦ ਨੂੰ ਨਿਰੰਕਾਰੀ ਭਵਨ ਵਿਚ ਹੀ ਗੋਲੀਆਂ ਨਾਲ ਉਡਾ ਦਿੱਤਾ। ਸਿੰਘਾਂ ਦੇ ਇਸ ਕਾਰਨਾਮੇ ਦੇ ਦੇਹਧਾਰੀ ਦੰਭ ਦਾ ਭਾਂਡਾ ਫੋੜ ਸੁੱਟਿਆ ਅਤੇ ਸਿੱਖ ਕੌਮ ਦੀ ਸ਼ਹੀਦਾਂ ਦੇ ਲਹੂ ਦਾ ਬਦਲਾ ਲੈਣ ਦੀ ਸਿੱਖ ਪਰੰਪਰਾ ਅਣਖ ਨੂੰ ਕਾਇਮ ਰੱਖਦਿਆਂ ਸ਼ਹੀਦਾਂ ਦੇ ਲਹੂ ਦਾ ਬਦਲਾ ਲੈਣ ਦੀ ਸਿੱਖ ਪਰੰਪਰਾ ਨੂੰ ਮੁੜ ਸੁਰਜੀਤ ਕਰ ਦਿੱਤਾ। ਸੰਤ ਜਰਨੈਲ ਸਿੰਘ ਨੇ ਇਹ ਕੰਮ ਕਰਨ ਵਾਲਿਆਂ ਨੂੰ ਕੌਮੀ ਜੋਧੇ ਐਲਾਨ ਕੇ ਉਨ੍ਹਾਂ ਦੀ ਪ੍ਰਸ਼ੰਸਾ ਕੀਤੀ ਅਤੇ ਰਿਹਾਅ ਹੋ ਕੇ ਆਉਣ 'ਤੇ ਸੋਨੇ ਨਾਲ ਤੋਲਣ ਦਾ ਐਲਾਨ ਕੀਤਾ।

ਨਿਰੰਕਾਰੀ ਮੁਖੀ ਦੇ ਕਤਲ ਨਾਲ ਸਿੱਖ ਵਿਰੋਧੀ ਤਾਕਤਾਂ ਹਿੱਲ ਗਈਆਂ ਅਤੇ ਉਨ੍ਹਾਂ ਨੇ ਸੰਤ ਜਰਨੈਲ ਸਿੰਘ 'ਤੇ ਇਸ ਕਤਲ ਦੀ ਸਾਜ਼ਿਸ਼ੀ ਘੜਨ ਦਾ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਸੀ.ਬੀ.ਆਈ. ਨੇ ਵੀ ਆਪਣੀ ਇਨਕੁਆਰੀ ਵਿਚ ਇਸ ਕਤਲ ਦੀ ਸਾਜ਼ਿਸ਼ ਪਿੱਛੇ ਸੰਤ ਜਰਨੈਲ ਸਿੰਘ ਦਾ ਨਾਂਅ ਲੈ ਆਂਦਾ ਅਤੇ ਡੀ.ਆਈ.ਜੀ. ਸ਼ੇਖਰ ਦੀ ਅਗਵਾਈ ਹੇਠ ਸੀ.ਬੀ.ਆਈ. ਦੇ ਸੀਨੀਅਰ ਅਧਿਕਾਰੀਆਂ ਨੇ ੦੫-੦੫-੧੯੮੦ ਨੂੰ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਚ ਸੰਤ ਜਰਨੈਲ ਸਿੰਘ ਤੋਂ ਇਸ ਕੇਸ ਬਾਰੇ ਪੁੱਛਗਿੱਛ ਕੀਤੀ।

ਸੰਤ ਜਰਨੈਲ ਸਿੰਘ ਦੀ ਗ੍ਰਿਫ਼ਤਾਰੀ ਦੀਆਂ ਵਧ ਰਹੀਆਂ ਸੰਭਾਵਨਾਵਾਂ ਨੇ ਸਿੱਖ ਕੌਮ ਅੰਦਰ ਗੁੱਸਾ ਪੈਦਾ ਕਰ ਦਿੱਤਾ, ਜਿਸ ਦਾ ਪ੍ਰਗਟਾਵਾ ਕੌਮ ਨੇ ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ ਦੀ ਅਗਵਾਈ ਹੇਠ, ੭ ਜੂਨ ੧੯੮੦ ਨੂੰ ਅੰਮ੍ਰਿਤਸਰ ਵਿਖੇ ਮਿਸ਼ਾਲਾਂ ਲੈ ਕੇ ਕੱਢੇ ਵਿਸ਼ਾਲ ਜਲੂਸ ਰਾਹੀਂ ਕੀਤਾ। ਇਸ ਤਰ੍ਹਾਂ ਹੀ ਚੰਡੀਗੜ੍ਹ ਅਤੇ ਜੰਮੂ ਕਸ਼ਮੀਰ ਸਮੇਤ ਪੰਜਾਬ ਦੇ ਕਰੀਬ ਬਹੁਤੇ ਜ਼ਿਲ੍ਹਿਆਂ ਵਿਚ ਜਲੂਸ ਕੱਢ ਕੇ, ਸੰਤ ਜਰਨੈਲ ਸਿੰਘ ਦੀ ਗ੍ਰਿਫ਼ਤਾਰੀ ਦੀ ਸੰਭਾਵਨਾ ਵਿਰੁੱਧ ਆਪਣੇ ਰੋਸ ਅਤੇ ਗੁੱਸੇ ਨੂੰ ਪ੍ਰਗਟ ਕੀਤਾ ਗਿਆ। ਸਿੱਖਾਂ ਵਿਚ ਸੰਤ ਜਰਨੈਲ ਸਿੰਘ ਦੇ ਵਧ ਰਹੇ ਪ੍ਰਭਾਵ ਨੂੰ ਦੇਖ ਕੇ ਸਰਕਾਰ ਇਸ ਕੇਸ ਵਿਚ ਉਨ੍ਹਾਂ ਦੀ ਗ੍ਰਿਫ਼ਤਾਰੀ ਕਰਨ ਤੋਂ ਝਿਜਕ ਗਈ ਅਤੇ ਕੇਂਦਰੀ ਗ੍ਰਹਿ ਮੰਤਰੀ ਗਿ: ਜ਼ੈਲ ਸਿੰਘ ਨੂੰ ਇਕ ਧਿਆਨ ਦੁਆਉ ਮਤੇ ਦਾ ਜਵਾਬ ਦਿੰਦਿਆਂ ਇਹ ਕਹਿਣਾ ਪਿਆ ਕਿ, "ਸੰਤ ਜਰਨੈਲ ਸਿੰਘ ਦਾ ਨਿਰੰਕਾਰੀ ਮੁਖੀ ਦੇ ਕਤਲ ਨਾਲ ਕੋਈ ਸੰਬੰਧ ਸਥਾਪਿਤ ਨਹੀਂ ਕੀਤਾ ਜਾ ਸਕਿਆ, ਸੰਤ ਜਰਨੈਲ ਸਿੰਘ ਨਿਰਦੋਸ਼ ਹਨ ਅਤੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਦਾ ਸਰਕਾਰ ਦਾ ਕੋਈ ਇਰਾਦਾ ਨਹੀਂ ਅਤੇ ਉਹ ਦੇਸ਼ ਦੇ ਕਿਸੇ ਵੀ ਕੋਨੇ ਵਿਚ ਪ੍ਰਚਾਰ ਕਰ ਸਕਦੇ ਹਨ।

ਸਰਕਾਰ ਨੂੰ ਤਾਂ ਸਿੱਖਾਂ ਦੇ ਰੋਹ ਅੱਗੇ ਝੁਕਦਿਆਂ, ਸੰਤ ਜਰਨੈਲ ਸਿੰਘ ਦੀ ਨਿਰੰਕਾਰੀ ਮੁਖੀ ਦੇ ਕਤਲ ਕੇਸ ਵਿਚ ਗ੍ਰਿਫ਼ਤਾਰੀ ਨਾ ਕਰਨ ਲਈ ਮਜ਼ਬੂਰ ਹੋਣਾ ਪਿਆ, ਪਰ ਅਕਾਲੀ ਦਲ ਵਿਚਲੇ ਟਕਸਾਲ ਵਿਰੋਧੀ ਧੜੇ ਨੇ ਇਸ ਗੱਲ ਨੂੰ ਅਧਾਰ ਬਣਾ ਕੇ ਸੰਤ ਜਰਨੈਲ ਸਿੰਘ ਦੇ ਕਾਂਗਰਸ ਨਾਲ ਸੰਬੰਧ ਹੋਣ ਦਾ ਝੂਠਾ ਪ੍ਰਚਾਰ ਕਰਨਾ ਆਰੰਭ ਕਰ ਦਿੱਤਾ। ਸੰਤਾਂ ਦੇ ਕਾਂਗਰਸ ਨਾਲ ਸੰਬੰਧ ਹੋਣ ਦਾ ਅਕਾਲੀ ਦਲ ਨੇ



ਇਹ ਤੀਜੀ ਵਾਰ ਪ੍ਰਚਾਰ ਕੀਤਾ।

ਜਿਉਂ-ਜਿਉਂ ਸੰਤ ਜਰਨੈਲ ਸਿੰਘ ਦਾ ਸਿੱਖ ਕੌਮ ਵਿਚ ਪ੍ਰਭਾਵ ਵਧਣ ਲੱਗਾ, ਤਿਉਂ-ਤਿਉਂ ਹੀ ਮਹਾਸ਼ਾ ਪ੍ਰੈੱਸ ਨੇ ਸੰਤ ਜਰਨੈਲ ਸਿੰਘ 'ਤੇ ਵੱਖਵਾਦੀ ਵਿਚਾਰਧਾਰਾ ਦਾ ਪ੍ਰਚਾਰ ਕਰਨ, ਕਨੂੰਨ ਨੂੰ ਹੱਥ ਵਿਚ ਲੈਣ ਅਤੇ ਨਿਰੰਕਾਰੀ ਕਤਲਾਂ ਦੇ ਦੋਸ਼ ਲਾਉਣੇ ਸ਼ੁਰੂ ਕਰ ਦਿੱਤੇ। ਇਹਨਾਂ ਵਿਚ ਸਭ ਤੋਂ ਮੋਢੀ ਹਿੰਦ ਸਮਾਚਾਰ, ਪੰਜਾਬ ਕੇਸਰੀ ਅਤੇ ਜੱਗਬਾਣੀ ਅਖ਼ਬਾਰ ਦਾ ਮੁੱਖ ਸੰਪਾਦਕ ਲਾਲਾ ਜਗਤ ਨਰਾਇਣ ਸੀ। ਇਹ ੧੯੭੮ ਤੋਂ ਹੀ ਨਿਰੰਕਾਰੀਆਂ ਦੇ ਹੱਕ ਵਿਚ ਲਿਖਦਾ ਆ ਰਿਹਾ ਸੀ ਅਤੇ ਕਰਨਾਲ ਅਦਾਲਤ ਵਿਚ ਵੀ ਇਸ ਨੇ ਨਿਰੰਕਾਰੀਆਂ ਦੇ ਹੱਕ ਵਿਚ ਝੂਠੀ ਗਵਾਹੀ ਦਿੱਤੀ ਸੀ। ਇਸ ਨੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਨੂੰ ਵੀ ਗੱਦਾਰ ਕਿਹਾ ਸੀ ਅਤੇ ਤਿਲਕ ਜੰਝੂ ਦੀ ਰਾਖੀ ਲਈ ਨੌਵੇਂ ਪਾਤਿਸ਼ਾਹ ਵੱਲੋਂ ਦਿੱਤੀ ਸ਼ਹੀਦੀ ਨੂੰ ਵੀ ਘਰੋਗੀ ਝਗੜੇ ਕਾਰਨ ਮਿਲੀ ਸਜ਼ਾ ਕਹਿੰਦਾ ਸੀ। ੭ ਸਤੰਬਰ ੧੯੮੧ ਨੂੰ ਸਿੱਖਾਂ ਵੱਲੋਂ ਕੀਤੇ ਗਏ ਰੋਸ ਮਾਰਚ ਦਾ ਵੀ, ਇਸ ਨੇ ਡਟ ਕੇ ਵਿਰੋਧ ਕੀਤਾ ਸੀ। ਇਸ ਦੀਆਂ ਅਜਿਹੀਆਂ ਫਿਰਕਾਪ੍ਰਸਤ ਗਤੀਵਿਧੀਆਂ ਕਾਰਨ ਸਿੱਖ ਨੌਜੁਆਨਾਂ ਨੇ ਮਿਤੀ ੦੯-੦੯-੧੯੮੧ ਨੂੰ ਸ਼ਾਮ ਕਰੀਬ ੬:੧੫ ਵਜੇ ਲੁਧਿਆਣੇ ਨੇੜੇ ਕਾਰ ਵਿਚ ਆਉਂਦੇ ਨੂੰ ਗੋਲੀ ਮਾਰ ਦਿੱਤੀ। ਕਿਉਂਕਿ ਸੰਤ ਜਰਨੈਲ ਸਿੰਘ ੧੯੭੮ ਤੋਂ ਹੀ ਇਸ ਦੀਆਂ ਫਿਰਕਾਪ੍ਰਸਤ ਲਿਖਤਾਂ ਦਾ ਨੋਟਿਸ ਲੈਂਦੇ ਆ ਰਹੇ ਸਨ ਅਤੇ ਇਸ ਨੂੰ ਕਈ ਵਾਰੀ ਚਿਤਾਵਨੀ ਵੀ ਦੇ ਚੁੱਕੇ ਸਨ, ਇਸ ਲਈ ਪੰਜਾਬ ਦੇ ਮੁੱਖ ਮੰਤਰੀ ਦਰਬਾਰਾ ਸਿੰਘ ਨੇ ਇਸ ਕਤਲ ਦਾ ਦੋਸ਼ ਸੰਤ ਜਰਨੈਲ ਸਿੰਘ 'ਤੇ ਲਾਇਆ। ਇਸ ਕੇਸ ਵਿਚ ਦਮਦਮੀ ਟਕਸਾਲ ਦੇ ਦਲਬੀਰ ਸਿੰਘ ਅਤੇ ਸੰਤ ਜਰਨੈਲ ਸਿੰਘ ਦੇ ਭਤੀਜੇ ਸਵਰਨ ਸਿੰਘ ਅਤੇ ਸੰਤਾਂ ਦੇ ਪਿੰਡ ਦੇ ਨੌਜੁਆਨ ਨਛੱਤਰ ਸਿੰਘ ਨੂੰ ਮੁੱਖ ਦੋਸ਼ੀ ਨਾਮਜ਼ਦ ਕੀਤਾ ਗਿਆ ਅਤੇ ਸੰਤ ਜਰਨੈਲ ਸਿੰਘ 'ਤੇ ਇਸ ਕਤਲ ਦੀ ਸਾਜ਼ਿਸ਼ ਰਚਣ ਦਾ ਦੋਸ਼ ਲਾਇਆ ਗਿਆ।

੧੨ ਸਤੰਬਰ ੧੯੮੧ ਨੂੰ ਸੰਤ ਜਰਨੈਲ ਸਿੰਘ ਦੇ ਇਸ ਕੇਸ ਵਿਚ ਗ੍ਰਿਫ਼ਤਾਰੀ ਵਰੰਟ ਜਾਰੀ ਕਰ ਦਿੱਤੇ ਗਏ ਅਤੇ ਇਨ੍ਹਾਂ ਲਈ ਅਧਾਰ ਸੰਤ ਜਰਨੈਲ ਸਿੰਘ ਦੇ ੨੬ ਜੁਲਾਈ ੧੯੮੧ ਨੂੰ ਦਿੱਤੇ ਉਸ ਭਾਸ਼ਨ ਨੂੰ ਬਣਾਇਆ ਗਿਆ, ਜਿਸ ਵਿਚ ਉਨ੍ਹਾਂ ਨੇ ਲਾਲੇ ਨੂੰ ਚਿਤਾਵਨੀ ਦਿੱਤੀ ਸੀ ਕਿ ਜੇਕਰ ਉਹ ਸਿੱਖਾਂ ਵਿਰੁੱਧ ਲਿਖਣ ਤੋਂ ਨਾ ਹਟਿਆ ਤਾਂ ਉਸ ਨੂੰ ਸਬਕ ਸਿਖਾਇਆ ਜਾਵੇਗਾ।

ਸੰਤ ਜਰਨੈਲ ਸਿੰਘ ੧੨ ਸਤੰਬਰ ੧੯੮੧ ਨੂੰ ਹਰਿਆਣੇ ਦੇ ਪਿੰਡ ਚੰਦੋ ਕਲਾਂ ਸਮਾਗਮ ਕਰ ਰਹੇ ਸਨ। ਜਦ ਉਨ੍ਹਾਂ ਨੂੰ ਪਤਾ ਲੱਗਾ ਕਿ ਪੁਲਿਸ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨਾ ਚਾਹੁੰਦੀ ਹੈ ਤਾਂ ਉਹ ਉਸੇ ਰਾਤ ਕਰੀਬ ੯-੦੦ ਵਜੇ ਚੰਦੋ ਕਲਾਂ ਤੋਂ ਚੱਲ ਪਏ ਅਤੇ ਪੁਲਿਸ ਨੂੰ ਚਕਮਾ ਦੇ ਕੇ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਚੌਂਕ ਮਹਿਤਾ

ਅਤੇ ਹੈਡਕਵਾਟਰ ਪਹੁੰਚ ਗਏ। ਪੁਲਿਸ ਨੇ ੧੨ ਸਤੰਬਰ ੧੯੮੧ ਨੂੰ ਪਟਿਆਲਾ ਰੇਂਜ ਦੀ ਡੀ.ਆਈ.ਜੀ.ਡੀ.ਐਸ. ਮਾਂਗਟ ਦੀ ਅਗਵਾਈ ਹੇਠ, ਤੜਕੇ ਕਰੀਬ ੩-੦੦ ਵਜੇ ਚੰਦੋ ਕਲਾਂ ਪਿੰਡ ਨੂੰ ਘੇਰਾ ਪਾ ਲਿਆ। ਇਸ ਪੁਲਿਸ ਪਾਰਟੀ ਵਿਚ ਨਿਰੰਕਾਰੀ ਪੁਲਿਸ ਅਫ਼ਸਰ ਡੀ.ਆਰ. ਭੱਟੀ ਅਤੇ ਡੀ.ਐਸ.ਪੀ. ਮਨੋਹਰ ਸਿੰਘ ਸਮੇਤ ੬ ਪੁਲਿਸ ਕਪਤਾਨ, ੧੨ ਉਪ ਪੁਲਿਸ ਕਪਤਾਨ ਅਤੇ ੫੦੦ ਸਿਪਾਹੀ ਸ਼ਾਮਲ ਸਨ। ਪੁਲਿਸ ਨੇ ਜਾਂਦੇ ਸਾਰ ਹੀ ਪਹਿਲਾਂ ਫਾਇਰਿੰਗ ਸ਼ੁਰੂ ਕਰ ਦਿੱਤੀ ਅਤੇ ਫਿਰ ਅਨਾਊਂਸਮੈਂਟ ਕੀਤੀ ਕਿ 'ਜੇ ਸੰਤ ਜਰਨੈਲ ਸਿੰਘ ਨੂੰ ਸਾਡੇ ਹਵਾਲੇ ਨਾ ਕੀਤਾ ਤਾਂ ਸਾਰਾ ਪਿੰਡ ਤਬਾਹ ਕਰ ਦਿਆਂਗੇ।' ਪਿੰਡ ਵਾਸੀਆਂ ਵੱਲੋਂ ਗੁਰਦੁਆਰੇ ਦੇ ਸਪੀਕਰ ਰਾਹੀਂ ਇਹ ਦੱਸਣ 'ਤੇ ਵੀ ਕਿ ਸੰਤ ਜਰਨੈਲ ਸਿੰਘ ਪਿੰਡ ਵਿਚ ਮੌਜੂਦ ਨਹੀਂ ਹਨ, ਪੁਲਿਸ ਨਾ ਟਲੀ ਅਤੇ ਉਸ ਨੇ ਘਰ ਘਰ ਦੀ ਤਲਾਸ਼ੀ ਦੇ ਬਹਾਨੇ ਪਿੰਡ ਦੇ ਲੋਕਾਂ ਦਾ ੩ ਲੱਖ ਰੁਪਏ ਦੀ ਕੀਮਤ ਦਾ ਸਮਾਨ ਲੁੱਟ ਲਿਆ, ਦਮਦਮੀ ਟਕਸਾਲ ਦੀਆਂ ੨ ਬੱਸਾਂ ਨੂੰ ਅੱਗ ਲਾ ਦਿੱਤੀ ਗਈ, ਜਿਸ ਨਾਲ ਗੁਰੂ ਗਰੰਥ ਸਾਹਿਬ ਦੀਆਂ ਸੈਂਚੀਆਂ ਸਮੇਤ ਟਕਸਾਲ ਦਾ ਕੀਮਤੀ ਸਾਹਿਤ ਸੜ ਗਿਆ। ਡੀ.ਐਸ.ਪੀ. ਮਨੋਹਰ ਸਿੰਘ ਵੱਲੋਂ ਥਾਨਾ ਰਤੀਆ ਵਿਚ ਭਾਰਤੀ ਦੰਡਵਾਲੀ ਦੀ ਧਾਰਾ ੩੦੭ ਤੇ ੩੫੩ ਤਹਿਤ ਦਰਜ ਐਫ.ਆਈ.ਆਰ. ਨੂੰ ਸਿੱਖਾਂ ਦੇ ਦੁਸ਼ਮਣ ਹਰਿਆਣੇ ਦੇ ਮੁੱਖ ਮੰਤਰੀ ਭਜਨ ਲਾਲ ਨੇ ਵੀ ਵਿਧਾਨ ਸਭਾ ਵਿਚ ਝੂਠੀ ਤੇ ਗਲਤ ਕਰਾਰ ਦਿੱਤਾ।

ਸੰਤ ਜਰਨੈਲ ਸਿੰਘ ਨੂੰ ਮਹਿਤੇ ਵਿਖੇ ੧੬-੦੯-੧੯੮੧ ਨੂੰ 'ਲਾਲਾ ਕਤਲ ਕੇਸ' ਵਿਚ ਵਰੰਟ ਦਿੱਤੇ ਗਏ ਅਤੇ ਉਨ੍ਹਾਂ ਨੇ ਐਲਾਨ ਕਰ ਦਿੱਤਾ, ਕਿ ਮੈਂ ੨੦ ਸਤੰਬਰ ੧੯੮੧ ਨੂੰ ਗਿਫ਼ਤਾਰੀ ਦੇ ਦੇਵਾਂਗਾ। ਸੰਤ ਜਰਨੈਲ ਸਿੰਘ ਦਾ ਇਹ ਐਲਾਨ ਸੁਣ ਕੇ, ਸਿੱਖ ਆਗੂਆਂ ਸਮੇਤ ਸਿੱਖ ਸੰਗਤਾਂ ਵੱਡੀ ਗਿਣਤੀ ਵਿਚ ਮਹਿਤੇ ਪਹੁੰਚ ਗਈਆਂ। ਸੰਤ ਜਰਨੈਲ ਸਿੰਘ ਨੇ ਸਿੱਖ ਆਗੂਆਂ ਦੇ ਲੈਕਚਰਾਂ ਦੇ ਬਾਅਦ, ਸੰਗਤਾਂ ਨੂੰ ਸੰਬੋਧਨ ਕੀਤਾ ਤੇ ਬਾਅਦ ਦੁਪਹਿਰ ਕਰੀਬ ੨-੩੦ ਵਜੇ ਗੁਰਦੁਆਰੇ ਤੋਂ ਬਾਹਰ ਆ ਕੇ ਗ੍ਰਿਫ਼ਤਾਰੀ ਦੇ ਦਿੱਤੀ।

ਸੰਤ ਜਰਨੈਲ ਸਿੰਘ ਦੀ ਪੁਰ ਅਮਨ ਗ੍ਰਿਫ਼ਤਾਰੀ ਤੋਂ ਬਾਅਦ ਪੁਲਿਸ, ਸੰਗਤਾਂ ਦੇ ਜੋਸ਼ ਨੂੰ ਦੇਖ ਕੇ ਭੜਕਾਹਟ ਵਿਚ ਆ ਗਈ ਅਤੇ ਉਸ ਨੇ ਮੌਕੇ 'ਤੇ ਮੌਜੂਦ ਕਈ ਮੈਜਿਸਟਰੇਟਾਂ ਵਿਚੋਂ ਕਿਸੇ ਵੱਲੋਂ ਵੀ ਗੋਲੀ ਚਲਾਉਣ ਦਾ ਹਾਕਮ ਨਾ ਦੇਣ ਦੇ ਬਾਵਜੂਦ, ਸਿੱਖ ਸੰਗਤਾਂ 'ਤੇ ਗੋਲੀ ਚਲਾ ਦਿੱਤੀ। ਜਿਸ ਵਿਚ ੧੨ ਸਿੰਘ ਸ਼ਹੀਦ ਅਤੇ ਬਹੁਤ ਸਾਰੇ ਜ਼ਖ਼ਮੀ ਹੋ ਗਏ।

ਸੰਤ ਜਰਨੈਲ ਸਿੰਘ ਨੂੰ ਅਗਲੇ ਦਿਨ ੨੧-੦੯-੧੯੮੧ ਨੂੰ ਬਸੀਆ ਰੈਸਟ ਹਾਊਸ ਵਿਚ ਸਪੈਸ਼ਲ ਅਦਾਲਤ 'ਚ ਪੇਸ਼ ਕੀਤਾ ਗਿਆ। ਮੈਜਿਸਟਰੇਟ ਨੇ ੨੪-੦੯-੧੯੮੧ ਤੱਕ ਪੁਲਿਸ ਰਿਮਾਂਡ ਦੇ ਦਿੱਤਾ, ਜੋ ੨੪ ਤਰੀਕ ਨੂੰ ੨੬-੦੯-੧੯੮੧ ਤੱਕ



ਹੋਰ ਵਧਾ ਦਿੱਤਾ ਗਿਆ। ਪੁਲਿਸ ਰਿਮਾਂਡ ਵਿਚ ਸੰਤ ਜਰਨੈਲ ਸਿੰਘ ਤੋਂ 'ਲਾਲਾ ਕਤਲ ਕਾਂਡ' ਨਾਲ ਸੰਬੰਧਤ ਕਰੀਬ ੪੫੦ ਸੁਆਲ ਪੁੱਛੇ ਗਏ, ਜਿਨ੍ਹਾਂ ਦੇ ਸੰਤਾਂ ਨੇ ਬਾਖ਼ੂਬੀ ਜੁਆਬ ਦਿੱਤੇ, ਪਰ ਪੁਲਿਸ ਇਸ ਲੰਬੀ ਪੁੱਛਗਿੱਛ ਦੌਰਾਨ ਵੀ ਸੰਤ ਜਰਨੈਲ ਸਿੰਘ ਦਾ 'ਲਾਲਾ ਕਤਲ ਕਾਂਡ' ਨਾਲ ਸੰਬੰਧ ਜੋੜਨ ਵਿਚ ਅਸਫਲ ਰਹੀ।

ਸੰਤ ਜਰਨੈਲ ਸਿੰਘ ਦੀ ਗ੍ਰਿਫ਼ਤਾਰੀ ਅਤੇ ਮਹਿਤੇ ਵਿਖੇ ਸ਼ਹੀਦ ਹੋਏ ਸਿੰਘਾਂ ਦੀ ਸ਼ਹਾਦਤ ਨਾਲ ਸਿੱਖ ਕੌਮ ਵਿਚ ਰੋਹ ਜਾਗ ਪਿਆ ਅਤੇ ਸਿੱਖ ਨੌਜੁਆਨਾਂ ਨੇ ਪ੍ਰਤੀਕਰਮ ਵਜੋਂ ੨੦-੦੯-੧੯੮੧ ਨੂੰ ਜਲੰਧਰ ਅਤੇ ੨੧-੦੯-੧੯੮੧ ਨੂੰ ਤਰਨ ਤਾਰਨ ਵਿਖੇ ਗੋਲੀ ਚਲਾ ਕੇ ਕੁਝ ਹਿੰਦੂ ਮਾਰ ਦਿੱਤੇ।

ਸੰਤ ਜਰਨੈਲ ਸਿੰਘ ਦੀ ਗ੍ਰਿਫ਼ਤਾਰੀ ਨਾਲ ਪੈਦਾ ਹੋਈ ਇਸ ਗੰਭੀਰ ਸਥਿਤੀ ਕਾਰਨ, ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਆਪਣਾ ਵਿਦੇਸ਼ੀ ਦੌਰਾ ਮੁਲਤਵੀ ਕਰਨਾ ਪਿਆ ਅਤੇ ਉਸ ਨੇ ੨੦-੦੯-੧੯੮੧ ਨੂੰ ਚੰਡੀਗੜ੍ਹ ਆਉਣ ਦਾ ਐਲਾਨ ਕਰਦਿਆਂ, ਅਕਾਲੀ ਆਗੂਆਂ ਨੂੰ ਗੱਲਬਾਤ ਦਾ ਸੱਦਾ ਦਿੱਤਾ। ਅਕਾਲੀ ਆਗੂਆਂ ਨੇ ਇੰਦਰਾ ਗਾਂਧੀ ਨਾਲ ਗੱਲਬਾਤ ਦੌਰਾਨ ਸੰਤ ਜਰਨੈਲ ਸਿੰਘ ਦੀ ਬਿਨਾਂ ਸ਼ਰਤ ਰਿਹਾਈ ਦੀ ਮੰਗ ਕੀਤੀ।

੨੯-੦੯-੧੯੮੧ ਨੂੰ ਦਲ ਖ਼ਾਲਸਾ ਨੇ ਸ. ਗਜਿੰਦਰ ਸਿੰਘ ਦੀ ਅਗਵਾਈ ਹੇਠ ਭਾਰਤੀ ਹਵਾਈ ਜਹਾਜ਼ ਅਗਵਾ ਕਰ ਲਿਆ ਅਤੇ ਉਸ ਨੂੰ ਲਾਹੌਰ (ਪਾਕਿਸਤਾਨ) ਲੈ ਗਏ। ਸਿੱਖ ਹਾਈਜੈਕਰਾਂ ਨੇ ਸੰਤ ਜਰਨੈਲ ਸਿੰਘ ਦੀ ਰਿਹਾਈ ਦੀ ਸ਼ਰਤ ਰੱਖੀ, ਜਿਸ ਨਾਲ ਉਨ੍ਹਾਂ ਦੀ ਗ੍ਰਿਫ਼ਤਾਰੀ ਦਾ ਅੰਤਰ-ਰਾਸ਼ਟਰੀ ਪੱਧਰ 'ਤੇ ਪ੍ਰਚਾਰ ਹੋਇਆ।

ਅਖੀਰ ਸਿੱਖ ਸੰਗਤਾਂ ਵਿਚ ਸੰਤ ਜਰਨੈਲ ਸਿੰਘ ਦੀ ਗ੍ਰਿਫ਼ਤਾਰੀ ਪ੍ਰਤੀ ਪੈਦਾ ਹੋਏ ਰੋਹ ਨੂੰ ਮੁੱਖ ਰੱਖ ਕੇ ਸਰਕਾਰ ਨੂੰ ਉਨ੍ਹਾਂ ਦੀ ਰਿਹਾਈ ਦਾ ਫ਼ੈਸਲਾ ਲੈਣਾ ਪਿਆ ਅਤੇ ਮੈਜਿਸਟਰੇਟ ਸ੍ਰੀ ਜੇ.ਕੇ. ਰਾਏ ਜੇਲ੍ਹ ਵਿਚ ਗਏ ਅਤੇ ਇਹ ਆਰਡਰ ਕਰਕੇ ਕਿ 'ਪੁਲਿਸ ਨੂੰ ਲਾਲਾ ਜਗਤ ਨਰਾਇਣ ਕੇਸ ਵਿਚ ਸੰਤ ਜਰਨੈਲ ਸਿੰਘ ਦੀ ਲੋੜ ਨਹੀਂ', ਸੰਤ ਜਰਨੈਲ ਸਿੰਘ ਨੂੰ ਫਿਰੋਜ਼ਪੁਰ ਜੇਲ੍ਹ ਵਿਚੋਂ ਰਿਹਾਅ ਕਰ ਦਿੱਤਾ।

ਰਿਹਾਈ ਤੋਂ ਬਾਅਦ ਸੰਤ ਜਰਨੈਲ ਸਿੰਘ ਨੇ ਸਿੱਖ ਹਾਈਜੈਕਰਾਂ ਅਤੇ ਰੋਹ ਦਾ ਪ੍ਰਗਟਾਵਾ ਕਰਨ ਵਾਲੇ ਸਿੱਖ ਨੌਜੁਆਨਾਂ ਸਮੇਤ, ਸਿੱਖ ਸੰਗਤਾਂ ਦਾ ਧੰਨਵਾਦ ਕੀਤਾ ਅਤੇ ਅਕਾਲੀ ਦਲ ਵੱਲੋਂ ਹਾਈਜੈਕਰਾਂ ਨਾਲ ਕੋਈ ਸੰਬੰਧ ਨਾ ਹੋਣ ਦੇ ਦਿੱਤੇ ਗਏ ਬਿਆਨ ਦੀ ਸਖ਼ਤ ਆਲੋਚਨਾ ਕੀਤੀ ਤੇ ਨਾਲ ਹੀ ਸ਼ਹੀਦਾਂ ਦੇ ਡੁੱਲੇ ਲਹੂ ਨੂੰ ਅਜਾਈਂ ਨਹੀਂ ਜਾਣ ਦਿੱਤਾ ਜਾਵੇਗਾ, ਦਾ ਐਲਾਨ ਵੀ ਕੀਤਾ।

ਪਹਿਲਾਂ ਗ੍ਰਿਫ਼ਤਾਰੀ ਅਤੇ ਫਿਰ ਰਿਹਾਈ ਨੇ ਸੰਤ ਜਰਨੈਲ ਸਿੰਘ ਪ੍ਰਤੀ ਸਿੱਖ ਸੰਗਤਾਂ ਵਿਚ ਨਿੱਘਾ ਪਿਆਰ ਪੈਦਾ ਕਰ ਦਿੱਤਾ ਅਤੇ ਸੰਤ ਇਕ ਵਾਰੀ ਫਿਰ ਪੰਜਾਬ ਅਤੇ ਪੰਜਾਬ ਤੋਂ ਬਾਹਰ ਪ੍ਰਚਾਰ ਵਹੀਰ ਲੈ ਕੇ ਪ੍ਰਚਾਰ ਲਈ ਨਿਕਲ ਪਏ ਤੇ ਆਪਣੇ

ਜੋਸ਼ੀਲੇ ਪ੍ਰਚਾਰ ਨਾਲ ਸਿੱਖ ਕੌਮ ਵਿਚ ਜੋਸ਼, ਹੌਸਲਾ ਅਤੇ ਦ੍ਰਿੜ੍ਹਤਾ ਭਰਨ ਲੱਗੇ।

ਸੰਤ ਜਰਨੈਲ ਸਿੰਘ ਨੇ ਰਵਾਇਤੀ ਅਕਾਲੀਆਂ ਨਾਲੋਂ ਬਿਲਕੁਲ ਵੱਖਰਾ ਰਾਹ ਅਪਣਾਇਆ ਅਤੇ ਗਾਂਧੀਵਾਦੀ ਸਿਧਾਂਤ ਨੂੰ ਪੂਰੀ ਤਰ੍ਹਾਂ ਤਿਲਾਂਜਲੀ ਦੇ ਕੇ, ਖ਼ਾਲਸਈ ਸਿਧਾਂਤਾਂ 'ਤੇ ਪਹਿਰਾ ਦੇਣ 'ਤੇ ਜ਼ੋਰ ਦਿੱਤਾ। ਉਨ੍ਹਾਂ ਦੇ ਤੂਫ਼ਾਨੀ ਪ੍ਰਚਾਰ ਦੌਰਿਆਂ ਨੇ ਸਿੱਖ ਨੌਜੁਆਨਾਂ ਨੂੰ ਟੁੰਬ ਲਿਆ, ਅਤੇ ਉਨ੍ਹਾਂ ਨੇ ਕਾਨੂੰਨ ਦੀ ਜਕੜ ਵਿਚੋਂ ਬਚੇ ਕਈ ਪ੍ਰਮੁੱਖ ਨਿਰੰਕਾਰੀਆਂ ਨੂੰ ਹੱਥੀਂ ਸਜ਼ਾ ਦਿੱਤੀ।

ਪੰਜਾਬ ਵਿਚਲੀ ਕਾਂਗਰਸ ਪਾਰਟੀ ਦੀ ਦਰਬਾਰਾ ਸਿੰਘ ਸਰਕਾਰ ਪੰਜਾਬ ਵਿਚ ਵਾਪਰੀ ਹਰ ਘਟਨਾ ਨੂੰ ਸੰਤ ਜਰਨੈਲ ਸਿੰਘ ਦੇ ਨਾਂਅ ਨਾਲ ਜੋੜਨ ਲੱਗੀ ਅਤੇ ਉਨ੍ਹਾਂ ਨੂੰ ਪੁਲਿਸ ਮੁਕਾਬਲੇ ਰਾਹੀਂ ਮਾਰ ਮੁਕਾਉਣ ਦੀਆਂ ਸਾਜ਼ਿਸ਼ਾਂ ਘੜਨ ਲੱਗੀ। ਇਸ ਸਾਜ਼ਿਸ਼ ਨੂੰ ਸਿਰੇ ਚੜ੍ਹਾਉਣ ਲਈ ਮਹਾਰਾਸ਼ਟਰ ਪ੍ਰਾਂਤ ਦੇ ਮਹਾਂਨਗਰ ਬੰਬਈ ਨੂੰ ਚੁਣਿਆ ਗਿਆ। ਸੰਤ ਜਰਨੈਲ ਸਿੰਘ ਆਪਣੀ ਪ੍ਰਚਾਰ ਮੁਹਿੰਮ ਦੌਰਾਨ ਦਾਦਰ ਦੇ ਗੁਰਦੁਆਰਾ ਸਾਹਿਬ ਵਿਖੇ ਠਹਿਰੇ ਹੋਏ ਸਨ, ਜਿੱਥੇ ਉਨ੍ਹਾਂ ਨੇ ੧੦ ਮਈ ੧੯੮੨ ਤੱਕ ਰਹਿਣਾ ਸੀ, ਪਰ ਦਰਬਾਰਾ ਸਿੰਘ ਸਰਕਾਰ ਨੇ ਕੌਮੀ ਸੁਰੱਖਿਆ ਐਕਟ ਅਧੀਨ ਸੰਤ ਜਰਨੈਲ ਸਿੰਘ ਦੇ ਗ੍ਰਿਫ਼ਤਾਰੀ ਵਰੰਟ ਕੱਢ ਦਿੱਤੇ ਅਤੇ ਬੰਬਈ ਵਿਚ ਹੀ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਲਈ ਪੁਲਿਸ ਫੋਰਸ ਭੇਜ ਦਿੱਤੀ। ਸੰਤ ਜਰਨੈਲ ਸਿੰਘ ਨੂੰ ਸਰਕਾਰ ਦੀ ਇਸ ਸਾਜ਼ਿਸ਼ ਦੀ ਪਹਿਲਾਂ ਹੀ ਸੂਹ ਮਿਲ ਗਈ ਅਤੇ ਉਹ ਆਪਣੇ ਕਮਰੇ ਵਿਚ, ਆਪਣੀ ਥਾਂ, ਭਾਈ ਗੁਰਬਚਨ ਸਿੰਘ ਮਾਨੋਚਾਹਲ ਨੂੰ ਛੱਡ ਕੇ ਪੁਲਿਸ ਦਾ ਘੇਰਾ ਪੈਣ ਤੋਂ ਪਹਿਲਾਂ ਹੀ ਚੌਕ ਮਹਿਤਾ ਨੂੰ ਚੱਲ ਪਏ। ਰਸਤੇ ਵਿਚ ਨਾਕੇ 'ਤੇ ਪੁਲਿਸ ਵੱਲੋਂ ਰੋਕਣ ਤੇ ਪੁੱਛਗਿੱਛ ਕਰਨ ਦੇ ਬਾਵਜੂਦ ਉਹ ਪੁਲਿਸ ਨੂੰ ਚਕਮਾ ਦੇ ਗਏ ਅਤੇ ਡਰਾਈਵਰ ਦੀ ਹੁਸ਼ਿਆਰੀ ਨਾਲ ਚੌਕ ਮਹਿਤਾ ਪਹੁੰਚ ਗਏ।

ਜਦ ਪੰਜਾਬ ਸਰਕਾਰ ਸੰਤ ਜਰਨੈਲ ਸਿੰਘ ਨੂੰ ਮਾਰ ਮੁਕਾਉਣ ਦੇ ਆਪਣੇ ਇਰਾਦੇ ਵਿਚ ਸਫ਼ਲ ਨਾ ਹੋ ਸਕੀ ਅਤੇ ਮਹਾਰਾਸ਼ਟਰ ਸਰਕਾਰ ਨੇ ਵੀ ਉਸ ਦੀ ਇਸ ਕਾਰਵਾਈ ਦੀ ਆਲੋਚਨਾ ਕੀਤੀ ਤਾਂ ਉਸ ਨੇ ਦਮਦਮੀ ਟਕਸਾਲ ਦੇ ਸਿੰਘਾਂ ਦੀ ਗ੍ਰਿਫ਼ਤਾਰੀ ਦਾ ਸਿਲਸਿਲਾ ਸ਼ੁਰੂ ਕਰ ਦਿੱਤਾ ਅਤੇ ਮਿਤੀ ੧੭-੦੭-੧੯੮੨ ਨੂੰ ਬਾਬਾ ਉਤਮ ਸਿੰਘ ਖਡੂਰ ਸਾਹਿਬ ਵਾਲਿਆਂ ਨੂੰ ਛੱਡ ਕੇ ਵਾਪਸ ਆ ਰਹੇ ਜਥੇ ਦੇ ਤਿੰਨ ਸਿੰਘ ਭਾਈ ਜਗੀਰ ਸਿੰਘ, ਭਾਈ ਅਜਾਇਬ ਸਿੰਘ ਅਤੇ ਭਾਈ ਨਰਿੰਦਰ ਸਿੰਘ ਗ੍ਰਿਫ਼ਤਾਰ ਕਰ ਲਏ। ਸੰਤ ਜਰਨੈਲ ਸਿੰਘ ਨੇ ਉਨ੍ਹਾਂ ਦੀ ਪੈਰਵਾਈ ਕਰਨ ਲਈ ਭਾਈ ਅਮਰੀਕ ਸਿੰਘ ਅਤੇ ਬਾਬਾ ਥਾਰਾ ਸਿੰਘ ਨੂੰ ਭੇਜਿਆ। ਉਨ੍ਹਾਂ ਨੇ ਅੰਮ੍ਰਿਤਸਰ ਆਏ ਹੋਏ ਪੰਜਾਬ ਦੇ ਰਾਜਪਾਲ ਡਾ. ਐਮ.ਚੈਨਾ ਰੈਡੀ ਨੂੰ ਮਿਲ ਕੇ ਟਕਸਾਲ ਦੇ ਸਿੰਘਾਂ ਦੀਆਂ ਨਜਾਇਜ਼ ਹੋ ਰਹੀਆਂ ਗ੍ਰਿਫ਼ਤਾਰੀਆਂ ਤੋਂ ਜਾਣੂ ਕਰਾਉਣਾ ਚਾਹਿਆ, ਪਰ ਉਸ ਨੇ ਪੰਜਾਬ ਸਰਕਾਰ ਦੇ ਮੰਤਰੀ ਹਰਚਰਨ ਸਿੰਘ ਅਜਨਾਲਾ ਦੀ ਸਲਾਹ ਮੰਨ ਕੇ, ਉਨ੍ਹਾਂ ਦੀ ਗੱਲ



ਸੁਣਨ ਦੀ ਥਾਂ, ਉਲਟਾ ਉਨ੍ਹਾਂ ਨੂੰ ਵੀ ਗ੍ਰਿਫ਼ਤਾਰ ਕਰ ਲੈਣ ਦਾ, ਪੁਲਿਸ ਮੁਖੀ ਅੰਮ੍ਰਿਤਸਰ ਨੂੰ ਇਸ਼ਾਰਾ ਕਰ ਦਿੱਤਾ। ੧੯-੦੭-੧੯੮੨ ਨੂੰ ਭਾਈ ਅਮਰੀਕ ਸਿੰਘ ਅਤੇ ਬਾਬਾ ਥਾਰਾ ਸਿੰਘ ਨੂੰ ਕੁਝ ਹੋਰ ਸਿੰਘਾਂ ਸਮੇਤ ਅੰਮ੍ਰਿਤਸਰ ਕਚਹਿਰੀ ਤੋਂ ਗ੍ਰਿਫ਼ਤਾਰ ਕਰ ਲਿਆ ਗਿਆ। ਸੰਤ ਜਰਨੈਲ ਸਿੰਘ ਨੂੰ ਜਦ ਇਸ ਗ੍ਰਿਫ਼ਤਾਰੀ ਦਾ ਪਤਾ ਲੱਗਾ ਤਾਂ ਉਹ ਬਿਮਾਰੀ ਦੀ ਹਾਲਤ ਵਿਚ ਹੀ ਡਾਕਟਰ ਵੱਲੋਂ ਆਰਾਮ ਕਰਨ ਦੀ ਸਲਾਹ ਦੇਣ ਦੇ ਬਾਵਜੂਦ ਅੰਮ੍ਰਿਤਸਰ ਪਹੁੰਚ ਗਏ ਅਤੇ ਢਾਈ ਘੰਟੇ ਦੇ ਵਿਚ-ਵਿਚ ਹੀ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਅਰਦਾਸ ਕਰਕੇ, ਸਿੰਘਾਂ ਦੀ ਰਿਹਾਈ ਲਈ ਮੋਰਚਾ ਸ਼ੁਰੂ ਕਰ ਦਿੱਤਾ। ਹਰ ਰੋਜ਼ ੫੧-੫੧ ਸਿੰਘਾਂ ਦੇ ਜਥੇ ਗ੍ਰਿਫ਼ਤਾਰੀ ਲਈ ਭੇਜਣੇ ਸ਼ੁਰੂ ਕਰ ਦਿੱਤੇ ਗਏ। ਅਕਾਲੀ ਦਲ ਜੋ ਲੰਮੇ ਸਮੇਂ ਤੋਂ ਮੋਰਚਾ ਲਾਉਣ ਦਾ ਐਲਾਨ ਕਰਨ ਦੇ ਬਾਵਜੂਦ ਸ਼ੁਰੂ ਕਰਨ ਤੋਂ ਟਾਲ ਮਟੋਲਾ ਕਰ ਰਿਹਾ ਸੀ ਅਤੇ ਕਪੂਰੀ ਵਿਖੇ ਨਹਿਰ ਰੋਕੂ ਮੋਰਚੇ ਵਿਚ ਸੰਗਤਾਂ ਵੱਲੋਂ ਪੂਰਾ ਸਹਿਯੋਗ ਨਾ ਮਿਲਣ ਕਾਰਨ, ਮੋਰਚਾ ਬੰਦ ਕਰਕੇ ਘਬਰਾਹਟ ਦੀ ਸਥਿਤੀ ਵਿਚੋਂ ਲੰਘ ਰਿਹਾ ਸੀ, ਨੇ ਸੰਤ ਜਰਨੈਲ ਸਿੰਘ ਦੁਆਰਾ ਸਿਰਜੇ ਇਸ ਮਾਹੌਲ ਦਾ ਲਾਹਾ ਲੈਣ ਲਈ, ੪ ਅਗਸਤ ੧੯੮੨ ਨੂੰ ਅਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਲਈ 'ਧਰਮ ਯੁੱਧ' ਮੋਰਚਾ ਸ਼ੁਰੂ ਕਰ ਦਿੱਤਾ। ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਇਸ ਮੋਰਚੇ ਦੇ ਡਿਕਟੇਟਰ ਬਣਾ ਦਿੱਤੇ ਗਏ।

ਸੰਤ ਜਰਨੈਲ ਸਿੰਘ ਦੀਆਂ ਕੋਸ਼ਿਸ਼ਾਂ ਸਦਕਾ ਮਿਤੀ ੨੮-੦੯-੧੯੮੨ ਜ: ਜਗਦੇਵ ਸਿੰਘ ਤਲਵੰਡੀ ਅਤੇ ਸ. ਸੁਖਜਿੰਦਰ ਸਿੰਘ ਵੀ 'ਧਰਮ ਯੁੱਧ' ਮੋਰਚੇ ਵਿਚ ਆਣ ਸ਼ਾਮਲ ਹੋਏ ਅਤੇ ਸਮੁੱਚੀ ਪੰਥ ਇਕਮੁੱਠ ਹੋ ਕੇ ਸਿੱਖ ਕੌਮ ਦੇ ਹੱਕਾਂ ਲਈ ਸੰਘਰਸ਼ ਕਰਨ ਲੱਗ ਪਿਆ।

ਧਰਮ ਯੁੱਧ ਮੋਰਚੇ ਦੇ ਪਹਿਲੇ ਦਿਨ ਸਾਬਕਾ ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਨੇ ੧੧੨੬ ਸਿੰਘਾਂ ਸਮੇਤ ਗ੍ਰਿਫ਼ਤਾਰੀ ਦਿੱਤੀ। ਹਰ ਰੋਜ਼ ਸੈਂਕੜਿਆਂ ਦੀ ਗਿਣਤੀ ਵਿਚ ਸਿੰਘ ਜੇਲ੍ਹ ਜਾਣ ਲਈ ਜਥੇ ਵਿਚ ਜਾਣ ਲੱਗ ਪਏ। ਮੁੱਖ ਮੰਤਰੀ ਦਰਬਾਰਾ ਸਿੰਘ ਨੇ ਮੋਰਚੇ ਨੂੰ ਸੱਟ ਮਾਰਨ ਲਈ ੨੬-੦੮-੧੯੮੨ ਨੂੰ ਪੰਜਾਬ ਭਰ ਵਿਚੋਂ ਛਾਪੇ ਮਰਵਾ ਕੇ ਵੱਡੀ ਗਿਣਤੀ ਵਿਚ ਸਿੱਖ ਆਗੂਆਂ ਨੂੰ ਗ੍ਰਿਫ਼ਤਾਰ ਕਰ ਲਿਆ, ਪਰ ਉਸ ਦੇ ਇਸ ਕਦਮ ਨਾਲ ਵੀ ਮੋਰਚੇ ਵਿਚ ਕਿਸੇ ਤਰ੍ਹਾਂ ਦੀ ਕਮਜ਼ੋਰੀ ਨਾ ਆਈ। ਸਿੰਘ ਪਹਿਲਾਂ ਵਾਂਗ ਹੀ ਸੈਂਕੜਿਆਂ ਦੀ ਗਿਣਤੀ ਵਿਚ ਹਰ ਰੋਜ਼ ਗ੍ਰਿਫ਼ਤਾਰੀ ਦਿੰਦੇ ਰਹੇ ਅਤੇ ਮੁੱਖ ਮੰਤਰੀ ਦੇ ਮੋਰਚੇ ਪ੍ਰਤੀ ਕੀਤੇ ਜਾ ਰਹੇ ਗੁੰਮਰਾਹਕੁੰਮ ਅਤੇ ਝੂਠੇ ਦਾਅਵਿਆਂ ਦਾ ਮਜ਼ੌਲ ਉੱਡਦਾ ਰਿਹਾ।

੧੧-੦੯-੧੯੮੨ ਨੂੰ ਸਰਕਾਰ ਦੀ ਅਣਗਹਿਲੀ ਕਾਰਨ ਤਰਨਤਾਰਨ ਫਾਟਕ 'ਤੇ ਬਹੁਤ ਵੱਡਾ ਹਾਦਸਾ ਵਾਪਸ ਗਿਆ ਅਤੇ ਜਥੇਦਾਰ ਬਚਨ ਸਿੰਘ ਦੀ ਅਗਵਾਈ ਹੇਠ ਗ੍ਰਿਫ਼ਤਾਰ ਹੋਏ ਜਥੇ ਨੂੰ ਰਾਤ ਸਮੇਂ ਬਠਿੰਡਾ ਜੇਲ੍ਹ ਲਿਜਾ ਰਹੀ ਬੱਸ, ਫਾਟਕ ਬੰਦ

ਨਾ ਹੋਣ ਕਾਰਨ ਰੇਲ ਨਾਲ ਟਕਰਾ ਗਈ ਅਤੇ ਇਸ ਵਿਚ ਸਵਾਰ ੩੪ ਸਿੰਘ ਸ਼ਹੀਦ ਅਤੇ ਅਨੇਕਾਂ ਜ਼ਖ਼ਮੀ ਹੋ ਗਏ। ਇਹਨਾਂ ਸ਼ਹੀਦਾਂ ਦੀਆਂ ਅਸਥੀਆਂ ਜਲੂਸ ਦੀ ਸ਼ਕਲ ਵਿਚ ਪੂਰੇ ਪੰਜਾਬ ਦਾ ਚੱਕਰ ਲਗਾ ਕੇ ਮਿਤੀ ੧੬-੧੦-੧੯੮੨ ਨੂੰ ਪਾਰਲੀਮੈਂਟ ਦੇ ਸਾਹਮਣੇ ਦਿੱਲੀ ਲਿਜਾਈਆਂ ਗਈਆਂ, ਪਰ ਸਰਕਾਰ ਭੜਕਾਹਟ ਵਿਚ ਆ ਗਈ ਅਤੇ ਉਸ ਇਸ ਦੁਖਦਾਈ ਹਾਦਸੇ ਬਾਰੇ ਪਾਰਲੀਮੈਂਟ ਦੇ ਮੈਂਬਰਾਂ ਨੂੰ ਸ਼ਾਂਤਮਈ ਤਰੀਕੇ ਨਾਲ ਯਾਦ ਪੱਤਰ ਦੇਣ ਗਏ ਸਿੰਘਾਂ 'ਤੇ ਵੀ ਪਹਿਲਾਂ ਟੀਅਰ ਗੈਸ ਦੇ ਗੋਲੇ ਸੁੱਟੇ ਅਤੇ ਫਿਰ ਗੋਲੀਆਂ ਚਲਾ ਦਿੱਤੀਆਂ ਜਿਸ ਨਾਲ ੪ ਸਿੰਘ ਸ਼ਹੀਦ ਹੋ ਗਏ।

ਪੰਜਾਬ ਦੀਆਂ ਜੇਲ੍ਹਾਂ ਵਿਚ ਵੀ ਡਾਕਟਰੀ ਸਹੂਲਤਾਂ ਦੀ ਘਾਟ ਅਤੇ ਮਾੜੇ ਪ੍ਰਬੰਧਕ ਕਾਰਨ ਦੋ ਮਹੀਨਿਆਂ ਦੇ ਅੰਦਰ ਹੀ ਜੇਲ੍ਹਾਂ ਵਿਚਲੇ ਹੋਰ ੪੬ ਸਿੰਘ ਸ਼ਹੀਦ ਹੋ ਗਏ। ਦੋ ਮਹੀਨਿਆਂ ਦੇ ਅੰਦਰ ਅੰਦਰ ਪੰਜਾਬ ਦੀਆਂ ਸਭ ਜੇਲ੍ਹਾਂ ਭਰ ਗਈਆਂ ਅਤੇ ਸਰਕਾਰ ਨੂੰ ਮਜਬੂਰ ਹੋ ਕੇ ਹੱਥ ਖੜ੍ਹੇ ਕਰਨੇ ਪਏ। ਉਸ ਨੇ ਮਿਤੀ ੧੮-੧੦-੧੯੮੨ ਨੂੰ ਸਾਰੇ ਸਿੰਘਾਂ ਨੂੰ ਬਿਨਾਂ ਸ਼ਰਤ ਰਿਹਾ ਕਰ ਦਿੱਤਾ, ਪਰ ਸਿੰਘਾਂ ਦੇ ਜਥੇ ਪਹਿਲਾਂ ਵਾਂਗ ਹੀ ਗ੍ਰਿਫ਼ਤਾਰੀ ਦਿੰਦੇ ਰਹੇ ਅਤੇ ਸਰਕਾਰ ਉਨ੍ਹਾਂ ਨੂੰ ਸਿਰਫ਼ ੨੪ ਘੰਟੇ ਹੀ ਜੇਲ੍ਹ ਵਿਚ ਰੱਖ ਕੇ ਰਿਹਾ ਕਰਨ ਲੱਗ ਪਈ।

ਅਕਾਲੀ ਦਲ ਨੇ, ੪ ਨਵੰਬਰ ੧੯੮੨ ਤੋਂ ਦਿੱਲੀ ਵਿਖੇ ਹੋ ਰਹੀਆਂ ਏਸ਼ੀਆਈ ਖੇਡਾਂ ਸਮੇਂ ਦੁਨੀਆਂ ਨੂੰ ਸਿੱਖਾਂ ਦੀਆਂ ਮੰਗਾਂ ਤੋਂ ਜਾਣੂੰ ਕਰਾਉਣ ਲਈ, ਦਿੱਲੀ ਵਿਖੇ ਗ੍ਰਿਫ਼ਤਾਰੀਆਂ ਦੇਣ ਦਾ ਪ੍ਰੋਗਰਾਮ ਸ਼ੁਰੂ ਕੀਤਾ, ਪਰ ਹਰਿਆਣੇ ਦੇ ਮੁੱਖ ਮੰਤਰੀ ਭਜਨ ਲਾਲ ਨੇ ਵਹਿਸ਼ੀਆਨਾ ਤਰੀਕੇ ਨਾਲ ਸਿੱਖਾਂ ਨੂੰ ਹਰਿਆਣੇ ਅੰਦਰ ਰੋਕ ਕੇ ਜ਼ਲੀਲ ਕੀਤਾ। ਜਿਸ ਨਾਲ ਪਹਿਲਾਂ ਤੋਂ ਹੀ ਸਰਕਾਰੀ ਨੀਤੀ ਤੋਂ ਦੁਖੀ ਸਿੱਖ, ਆਪਣੇ ਨਾਲ ਹੋ ਰਹੀ ਅਜਿਹੀ ਧੱਕੇਸ਼ਾਹੀ, ਵਧੀਕੀ ਅਤੇ ਬੇ-ਇਜ਼ਤੀ ਤੋਂ ਹੋਰ ਵੀ ਰੋਹ ਵਿਚ ਆ ਗਏ ਅਤੇ ਸਿੱਖ ਆਗੂਆਂ ਤੋਂ ਕੋਈ ਫੈਸਲਾਕੁੰਨ ਕਦਮ ਚੁੱਕਣ ਦੀ ਮੰਗ ਕਰਨ ਲੱਗ ਪਏ।

ਸਿੱਖਾਂ ਵਿਚ ਪੈਦਾ ਹੋ ਰਹੇ ਇਸ ਰੋਹ ਨੂੰ ਧਿਆਨ ਵਿਚ ਰੱਖ ਕੇ ਮੋਰਚਾ ਡਿਕਟੇਟਰ ਲੌਂਗੋਵਾਲ ਨੇ ੨੩-੧੨-੧੯੮੨ ਨੂੰ ਸਾਬਕਾ ਫੌਜੀਆਂ ਦੀ ਅਤੇ ੦੯-੦੧-੧੯੮੩ ਨੂੰ ਸਿੱਖ ਬੁੱਧੀਜੀਵੀਆਂ ਦੀ ਕਨਵੈਨਸ਼ਨ ਬੁਲਾ ਕੇ ਅਗਲੀ ਰਣਨੀਤੀ ਤਿਆਰ ਕਰਨ ਲਈ ਵਿਚਾਰਾਂ ਕੀਤੀਆਂ। ਸਾਬਕਾ ਫ਼ੌਜੀਆਂ ਅਤੇ ਸਿੱਖ ਬੁੱਧੀਜੀਵੀਆਂ ਨੇ ਸਿੱਖ ਹੱਕਾਂ ਦੀ ਪ੍ਰਾਪਤੀ ਲਈ ਹਰ ਤਰ੍ਹਾਂ ਦਾ ਸਹਿਯੋਗ ਦੇਣ ਅਤੇ ਕੁਰਬਾਨੀ ਕਰਨ ਦਾ ਵਾਅਦਾ ਕੀਤਾ, ਪਰ ਲੌਂਗੋਵਾਲ ਸਿੱਖ ਹੱਕਾਂ ਦੀ ਪ੍ਰਾਪਤੀ ਲਈ ਕੋਈ ਕਾਰਗਰ ਤੇ ਅਸਰਦਾਰ ਪ੍ਰੋਗਰਾਮ ਨਾ ਦੇ ਸਕਿਆ। ਉਸ ਨੇ ਪ੍ਰੋਗਰਾਮ ਨੂੰ ਸਿਰਫ਼ ਅਕਾਲੀ ਐਮ.ਐਲ.ਏ. ਅਤੇ ਐਮ.ਪੀ. ਦੇ ਅਸਤੀਫ਼ੇ ਦੇਣ ਤੱਕ ਹੀ ਸੀਮਤ ਰੱਖਿਆ ਅਤੇ ਇਹ ਅਸਤੀਫੇ ੨੭-੦੧-੧੯੮੩ ਨੂੰ ਸੰਬੰਧਤ ਅਧਿਕਾਰੀਆਂ ਨੂੰ ਚੰਡੀਗੜ੍ਹ ਅਤੇ ਦਿੱਲੀ ਪਹੁੰਚ ਕੇ



ਦੇ ਦਿੱਤੇ ਗਏ, ਪਰ ਸਰਕਾਰ ਨੇ ਅਸਤੀਫ਼ੇ ਮਨਜ਼ੂਰ ਨਾ ਕੀਤੇ। ਅਕਾਲੀ ਐਮ.ਐਲ.ਏ. ਅਤੇ ਐਮ.ਪੀ. ਅਸਤੀਫ਼ੇ ਦੇਣ ਦੇ ਬਾਵਜੂਦ ਵੀ ਤਨਖ਼ਾਹਾਂ, ਸਰਕਾਰੀ ਭੱਤੇ ਅਤੇ ਸਹੂਲਤਾਂ ਲੈਂਦੇ ਰਹੇ, ਜਿਸ ਦੀ ਸੰਤ ਜਰਨੈਲ ਸਿੰਘ ਨੇ ਆਲੋਚਨਾ ਕੀਤੀ।

ਸਿੱਖ ਕੌਮ ਵਿਚ, ਸਰਕਾਰ ਸਿੱਖ ਮਾਰੂ ਨੀਤੀਆਂ ਪ੍ਰਤੀ ਪੈਦਾ ਹੋ ਰਹੇ ਰੋਹ ਅਤੇ ਅਕਾਲੀ ਆਗੂਆਂ ਦੀ ਢਿੱਲੜ ਨੀਤੀ ਬਾਰੇ ਪੈਦਾ ਹੋ ਰਹੀ ਨਰਾਜ਼ਗੀ ਨੂੰ ਧਿਆਨ ਵਿਚ ਰੱਖ ਕੇ ਅਕਾਲੀ ਦਲ ਨੇ ਮਿਤੀ ੦੪-੦੪-੧੯੮੩ ਨੂੰ 'ਰਸਤਾ ਰੋਕੋ' ਪ੍ਰੋਗਰਾਮ ਦਿੱਤਾ। ਸਿੱਖਾਂ ਨੇ ਇਸ ਪੰਥਕ ਪ੍ਰੋਗਰਾਮ ਨੂੰ ਗੋਲੀਆਂ ਅੱਗੇ ਛਾਤੀਆਂ ਤਾਣ ਕੇ ਸਫ਼ਲ ਕੀਤਾ ਅਤੇ ੨੬ ਸਿੰਘਾਂ ਨੇ ਆਪਣੀਆਂ ਜਾਨਾਂ ਵਾਰੀਆਂ।

ਇੰਦਰਾ ਗਾਂਧੀ ਨੇ ਲੋਕਾਂ ਨੂੰ ਧਰਮ ਯੁੱਧ ਮੋਰਚੇ ਨਾਲੋਂ ਤੋੜਨ ਦੀ ਕੋਸ਼ਿਸ਼ ਵਜੋਂ ੨੯-੦੫-੯੮੩ ਨੂੰ ਗੁਰਦਾਸਪੁਰ, ਲੁਧਿਆਣਾ ਅਤੇ ਨਾਭਾ ਤਿੰਨ ਥਾਵਾਂ 'ਤੇ ਕਾਨਫ਼ਰੰਸਾਂ ਕੀਤੀਆਂ, ਪਰ ਉਸ ਨੂੰ ਹਰ ਥਾਂ ਸਿੱਖ ਨੌਜੁਆਨਾਂ ਅਤੇ ਬੀਬੀਆਂ ਦੇ ਸਰਕਾਰ ਵਿਰੋਧੀ ਨਾਹਰੇ ਤੇ ਸਿੱਖਾਂ ਪ੍ਰਤੀ ਵਿਤਕਰੇ ਭਰੀਆਂ ਸਰਕਾਰੀ ਨੀਤੀਆਂ ਵਿਰੁੱਧ ਗੱਲਾਂ ਸੁਣਨੀਆਂ ਪਈਆਂ। ਇੰਦਰਾ ਗਾਂਧੀ, ਸਿੱਖਾਂ ਵੱਲੋਂ ਕੀਤੇ ਇਹਨਾਂ ਪ੍ਰਦਰਸ਼ਨਾਂ ਰਾਹੀਂ ਪ੍ਰਗਟ ਕੀਤੀ ਗਈ ਲੋਕ ਰਾਇ ਨੂੰ ਸਮਝਣ ਦੀ ਥਾਂ, ਆਪਣੇ ਮੁੱਖ ਮੰਤਰੀ ਦਰਬਾਰਾ ਸਿੰਘ ਦੀਆਂ ਧਰਮ ਯੁੱਧ ਪ੍ਰਤੀ ਭੇਜੀਆਂ ਗਲਤ ਰਿਪੋਰਟਾਂ ਅਤੇ ਦਿੱਤੀਆਂ ਗਈਆਂ ਪੰਥ ਵਿਰੋਧੀ ਸਲਾਹਾਂ 'ਤੇ ਹੀ ਇਤਬਾਰ ਕਰਦੀ ਰਹੀ ਤੇ ਆਪਣੀ ਫ਼ਿਰਕੂ ਸੋਚ ਤਹਿਤ ਸਿੱਖਾਂ ਨੂੰ ਦਬਾਉਣ ਲਈ ਪੂਰਾ ਜ਼ੋਰ ਲਗਾਉਂਦੀ ਰਹੀ। ਉਸ ਦੀਆਂ ਇਨ੍ਹਾਂ ਕਾਨਫਰੰਸਾਂ ਸਮੇਂ ਸਿੱਖ ਹੱਕਾਂ ਲਈ ਪ੍ਰਦਰਸ਼ਨ ਕਰਨ ਵਾਲੇ ਸਿੱਖ ਨੌਜੁਆਨਾਂ ਅਤੇ ਬੀਬੀਆਂ 'ਤੇ ਭਾਰੀ ਤਸ਼ੱਦਦ ਕੀਤਾ ਗਿਆ ਅਤੇ ਕਈਆਂ ਨੂੰ ਕੇਸ ਪਾ ਕੇ ਜੇਲ੍ਹਾਂ ਵਿਚ ਵੀ ਬੰਦ ਕਰ ਦਿੱਤਾ ਗਿਆ।

ਸਿੱਖਾਂ ਵਿਚ ਦਿਨੋਂ ਦਿਨ ਵਧ ਰਹੇ ਜੁਝਾਰੂ ਜਜ਼ਬੇ ਅਤੇ ਕੇਂਦਰ ਸਰਕਾਰ ਵੱਲੋਂ ਸਿੱਖਾਂ ਦੀਆਂ ਮੰਗਾਂ ਪ੍ਰਤੀ ਦਿਖਾਏ ਜਾ ਰਹੇ ਅਵੇਸਲੇਪਣ ਨੂੰ ਧਿਆਨ ਵਿਚ ਰੱਖ ਕੇ ਅਕਾਲੀ ਦਲ ਨੇ ੧੭ ਜੂਨ ੧੯੮੩ ਨੂੰ 'ਰੇਲ ਰੋਕੋ' ਪ੍ਰੋਗਰਾਮ ਦਾ ਐਲਾਨ ਕਰ ਦਿੱਤਾ, ਪਰ 'ਰਸਤਾ ਰੋਕੋ' ਪ੍ਰੋਗਰਾਮ ਦੀ ਸਫਲਤਾ ਤੋਂ ਜਾਣੂ ਸਰਕਾਰ ਨੇ ਪੰਜਾਬ ਵਿਚ ਇਸ ਦਿਨ ਖ਼ੁਦ ਹੀ ਰੇਲ ਆਵਾਜਾਈ ਰੋਕ ਦਿੱਤੀ।

ਇਸ ਧਰਮ ਯੁੱਧ ਮੋਰਚੇ ਵਿਚ ਕਰੀਬ ੨ ਲੱਖ ੩੦ ਹਜ਼ਾਰ ਗ੍ਰਿਫ਼ਤਾਰੀਆਂ ਦਿੱਤੀਆਂ ਗਈਆਂ ਅਤੇ ੨੦੦ ਦੇ ਕਰੀਬ ਸਿੰਘਾਂ ਨੇ ਜਾਨਾਂ ਵੀ ਵਾਰੀਆਂ, ਪਰ ਨਾ ਤਾਂ ਸਰਕਾਰ ਨੇ ਹੀ ਸਿੱਖਾਂ ਦੀ ਕੋਈ ਮੰਗ ਮੰਨੀ ਅਤੇ ਨਾ ਹੀ ਅਕਾਲੀ ਦਲ ਕੋਈ ਕਾਰਗਰ ਪ੍ਰੋਗਰਾਮ ਦੇ ਕੇ ਸਰਕਾਰ 'ਤੇ ਸਿੱਖਾਂ ਦੀਆਂ ਮੰਗਾਂ ਮੰਨਣ ਅਤੇ ਹੱਕ ਦੇਣ ਲਈ ਦਬਾਅ ਪਾ ਸਕਿਆ। ਸਿੱਖ, ਸਰਕਾਰ ਦੀ ਸਿੱਖਾਂ ਪ੍ਰਤੀ ਫ਼ਿਰਕੂ ਨੀਤੀ ਤੋਂ ਤੰਗ ਆ ਗਏ ਅਤੇ ਅਕਾਲੀ ਦਲ ਨੇ ਹੀ ਮਰਜੀਵੜਿਆਂ ਨੂੰ ਖ਼ਾਲਸਈ ਜਜ਼ਬੇ ਨਾਲ ਇਤਿਹਾਸਕ ਚਿਨ੍ਹਾਂ

'ਤੇ ਚੱਲਣ ਲਈ ਕੋਈ ਪ੍ਰੋਗਰਾਮ ਦਿੱਤਾ ਅਤੇ ਨਾ ਹੀ ਇਹ ਮਰਜੀਵੜੇ ਕੌਮ ਦੀ ਤਕਦੀਰ ਘੜਨ ਲਈ ਖ਼ੁਦ ਕੋਈ ਕਾਰਨਾਮਾ ਕਰ ਸਕੇ। ਅਕਾਲੀ ਦਲ ਕਦੇ ਧਾਰਾ ੨੫ ਨੂੰ ਸੰਵਿਧਾਨ ਵਿਚੋਂ ਪਾੜ੍ਹਨ ਤੇ ਸਾੜਨ ਦਾ ਪ੍ਰੋਗਰਾਮ ਦਿੰਦਾ ਰਿਹਾ ਅਤੇ ਕਦੇ 'ਕੌਮ ਰੋਕੋ' ਤੇ 'ਆਜ਼ਾਦ ਹਫ਼ਤਾ' ਮਨਾਉਣ ਦੇ ਐਲਾਨ ਕਰਦਾ ਰਿਹਾ, ਪਰ ਉਸ ਨੇ ਕਦੇ ਵੀ ਆਪਣੇ ਇਹਨਾਂ ਐਲਾਨਾਂ 'ਤੇ ਗੰਭੀਰਤਾ ਤੇ ਸੱਚੇ ਮਨ ਨਾਲ ਅਮਲ ਨਾ ਕੀਤਾ। ਸਰਕਾਰ ਵੱਲੋਂ ਧਾਰਾ ੨੫ ਦੀ ਮੰਗ ਨੂੰ ਮੰਨਣ ਲਈ ਵਿਚਾਰ ਕਰਨ ਦੇ ਮਾਮੂਲੀ ਬਿਆਨ 'ਤੇ ਹੀ ਭਰੋਸਾ ਕਰ ਲਿਆ ਅਤੇ 'ਆਜ਼ਾਦ ਹਫ਼ਤਾ' ਮਨਾਉਣ ਲਈ ਐਲਾਨੇ ਗਏ, ਪ੍ਰੋਗਰਾਮ ਨੂੰ ਮੁਲਤਵੀ ਕਰ ਦਿੱਤਾ।

ਅਸਲ ਵਿਚ ਅਕਾਲੀ ਆਗੂ ਲੰਬੇ ਹੋ ਚੁੱਕੇ ਮੋਰਚੇ ਤੋਂ ਖਹਿੜਾ ਛੁਡਾਉਣ ਲਈ ਕੋਈ ਨਾ ਕੋਈ ਰਾਹ ਲੱਭਣ ਲੱਗ ਪਏ ਅਤੇ ਵਿਚੋਲਿਆਂ ਰਾਹੀਂ ਕਈ ਵਾਰ, ਕੌਮ ਤੋਂ ਚੋਰੀ ਇੰਦਰਾ ਗਾਂਧੀ ਅਤੇ ਉਸ ਦੇ ਮੰਤਰੀਆਂ ਨਾਲ ਗੱਲਬਾਤ ਕੀਤੀ, ਪਰ 'ਅੰਗੂਰ ਖੱਟੇ ਹਨ' ਦੀ ਕਹਾਵਤ ਵਾਂਗ ਹਰ ਵਾਰ ਉਨ੍ਹਾਂ ਦੇ ਪੱਲੇ ਨਿਰਾਸਤਾ ਹੀ ਪਈ।

ਅਕਾਲੀ ਆਗੂ ਇਸ ਮੋਰਚੇ ਤੋਂ ਆਪਣਾ ਛੁਟਕਾਰਾ ਕਰਾਉਣ ਲਈ ਉਹ ਸਭ ਕੁਝ ਕਰਨ ਲਈ ਤਰਲੋ ਮੱਛੀ ਸਨ, ਜੋ ਕੁਝ ਕਰਨ ਦੀ ਸਰਕਾਰੀ ਏਜੰਸੀਆਂ ਦੇ ਏਜੰਟ ਅਤੇ ਸਰਕਾਰੀ ਵਿਚੋਲੇ ਸਲਾਹ ਦੇ ਰਹੇ ਸਨ, ਪਰ ਉਹ ਸੰਤ ਜਰਨੈਲ ਸਿੰਘ ਨੂੰ ਮੋਰਚਾ ਛੱਡਣ ਦੇ ਰਾਹ ਵਿਚ ਸਭ ਤੋਂ ਵੱਡਾ ਅੜਿੱਕਾ ਸਮਝਦੇ ਸਨ। ਕਿਉਂਕਿ ਸੰਤ ਜਰਨੈਲ ਸਿੰਘ 'ਆਨੰਦਪੁਰ ਦੇ ਮਤੇ' ਦੇ ਅੱਖਰ ਅੱਖਰ ਦੀ ਪ੍ਰਾਪਤੀ ਤੱਕ ਮੋਰਚਾ ਜਾਰੀ ਰੱਖਣ ਲਈ ਦ੍ਰਿੜ੍ਹ ਸੰਕਲਪ ਸੀ ਅਤੇ ਉਸ ਦੇ ਜਿਉਂਦੇ ਜੀਅ ਅਕਾਲੀ ਆਗੂਆਂ ਲਈ ਮੋਰਚੇ ਤੋਂ ਖਹਿੜਾ ਛੁਡਾਉਣਾ ਮੁਸ਼ਕਲ ਸੀ। ਸੰਤ ਜਰਨੈਲ ਸਿੰਘ ਅਕਾਲੀ ਦਲ ਦੇ ਪਿੱਛੇ ਹਟਣ ਦੀ ਕਮਜ਼ੋਰੀ ਨੂੰ ਚੰਗੀ ਤਰ੍ਹਾਂ ਜਾਣਦੇ ਸਨ ਅਤੇ ਇਸ ਲਈ ਉਹ ਬਾਰ ਬਾਰ ਸਟੇਜ ਤੋਂ ਐਲਾਨ ਕਰਦੇ ਰਹਿੰਦੇ ਸਨ ਕਿ :

"ਐਤਕਾਂ ਜਾਂ ਭਾਂਡਿਆਂ ਵਾਲੀ ਰਹੇਗੀ ਜਾਂ ਟਾਂਡਿਆਂ ਵਾਲੀ।"

"ਐਤਕਾਂ ਜੂਸ ਮੂੰਹ ਨੂੰ ਲਾ ਕੇ ਮੋਰਚਾ ਨਹੀਂ ਛੱਡਣ ਦਿੱਤਾ ਜਾਵੇਗਾ।"

"ਜੇਕਰ ਫ਼ੈਸਲਾ ਅਨੰਦਪੁਰ ਸਾਹਿਬ ਦੇ ਮਤੇ ਤੋਂ ਘੱਟ ਹੋਇਆ ਤਾਂ ਸੰਗਤ ਨੂੰ ਜ਼ਰੂਰ ਜਾਣੂੰ ਕਰਾਵਾਂਗਾ।"

ਅਕਾਲੀ ਆਗੂ ਸੰਤ ਜਰਨੈਲ ਸਿੰਘ ਦੇ ਇਹਨਾਂ ਐਲਾਨਾਂ ਨੂੰ ਵੀ ਸੁਣਦੇ ਰਹਿੰਦੇ ਸਨ ਅਤੇ ਉਨ੍ਹਾਂ ਦੇ ਸੁਭਾਅ ਤੋਂ ਵੀ ਚੰਗੀ ਤਰ੍ਹਾਂ ਵਾਕਫ਼ ਸਨ। ਸੰਤ ਜਰਨੈਲ ਸਿੰਘ ਵੱਲੋਂ ਨਿੱਤ ਅਕਾਲੀ ਆਗੂਆਂ ਪ੍ਰਤੀ ਸੁਚੇਤ ਕੀਤੀਆਂ ਜਾ ਰਹੀਆਂ ਸੰਗਤਾਂ ਦੇ ਰੋਹ ਤੋਂ ਬਚਣ ਲਈ, ਉਨ੍ਹਾਂ ਨੇ ਉਸ ਨੂੰ ਬਦਨਾਮ ਕਰਨ ਦਾ ਰਸਤਾ ਲੱਭ ਲਿਆ ਅਤੇ ਬਿਆਨ ਦੇਣੇ ਸ਼ੁਰੂ ਕਰ ਦਿੱਤੇ :

"ਸੰਤ ਜਰਨੈਲ ਸਿੰਘ ਮੋਰਚੇ ਨੂੰ ਢਾਹ ਲਾ ਰਿਹਾ ਹੈ।"



"ਸੰਤ ਜਰਨੈਲ ਸਿੰਘ ਸ਼ਹੀਦਾਂ ਦੇ ਨਾਂਅ 'ਤੇ ਆਏ ਫੰਡ ਦੀ ਗਲਤ ਵਰਤੋਂ ਕਰ ਰਿਹਾ ਹੈ।"

"ਸੰਤ ਜਰਨੈਲ ਸਿੰਘ ਕਾਂਗਰਸ ਦੀ ਬੋਲੀ ਬੋਲਦਾ ਹੈ।"

"ਸੰਤ ਜਰਨੈਲ ਸਿੰਘ ਨੇ ਅਕਾਲੀ ਦਲ ਨੂੰ ਹਥਿਆਰ ਖਰੀਦਣ ਅਤੇ ਇਕ ਫ਼ਿਰਕੇ ਦੇ ਲੋਕਾਂ ਨੂੰ ਮਾਰਨ ਦੀ ਸਲਾਹ ਦਿੱਤੀ ਹੈ।"

"ਅਕਾਲੀ ਦਲ ਦਾ ਮੋਟਰ ਸਾਈਕਲ ਵਾਲੇ ਨੌਜੁਆਨਾਂ ਅਤੇ ਪੰਜਾਬ ਵਿਚ ਹੋ ਰਹੀਆਂ ਵਾਰਦਾਤਾਂ ਨਾਲ ਕੋਈ ਸੰਬੰਧ ਨਹੀਂ।"

"ਅਕਾਲੀ ਦਲ ਦਾ ਖ਼ਾਲਸਤਾਨ ਦੀ ਮੰਗ ਨਾਲ ਕੋਈ ਸੰਬੰਧ ਨਹੀਂ।"

ਅਕਾਲੀ ਆਗੂਆਂ ਨੇ ਸੰਤ ਜਰਨੈਲ ਸਿੰਘ 'ਤੇ ਅਜਿਹੇ ਦੋਸ਼ ਪਹਿਲਾਂ ਟੇਢੇ ਢੰਗ ਨਾਲ ਅਤੇ ਫਿਰ ਸਿੱਧੇ ਰੂਪ ਵਿਚ ਲਾਉਣੇ ਸ਼ੁਰੂ ਕਰ ਦਿੱਤੇ ਅਤੇ ਮੋਰਚੇ ਦੇ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵੀ ਕਹਿ ਦਿੱਤਾ ਕਿ ਉਹ ਆਪਣੇ ਪ੍ਰਬੰਧ ਹੇਠਲੇ ਦੀਵਾਨ ਹਾਲ ਮੰਜੀ ਸਾਹਿਬ ਵਿਖੇ ਸੰਤ ਜਰਨੈਲ ਸਿੰਘ ਨੂੰ ਬੋਲਣ ਦੀ ਆਗਿਆ ਨਾ ਦੇਵੇ। ਅਕਾਲੀ ਆਗੂਆਂ ਨੇ ਸਰਕਾਰ ਨਾਲ ਸੁਖਾਵੇਂ ਸੰਬੰਧ ਬਣਾ ਕੇ ਕਿਸੇ ਸਮਝੌਤੇ 'ਤੇ ਪਹੁੰਚਣ ਲਈ ਇਸ ਤਰ੍ਹਾਂ ਦੇ ਬਿਆਨ ਵੀ ਦਿੱਤੇ :

"ਅਕਾਲੀ ਦਲ ਦੇਸ਼ ਦੀ ਏਕਤਾ ਤੇ ਅਖੰਡਤਾ ਵਿਚ ਯਕੀਨ ਰੱਖਦਾ ਹੈ ਅਤੇ ਉਸ ਦਾ ਵੱਖਵਾਦੀ ਵਿਚਾਰਧਾਰਾ ਨਾਲ ਕੋਈ ਸੰਬੰਧ ਨਹੀਂ।"

"ਅਕਾਲੀ ਦਲ ਦਾ ਪ੍ਰੋਗਰਾਮ ਪੁਰਅਮਨ, ਸ਼ਾਂਤਮਈ ਅਤੇ ਲੋਕਤੰਤਰਕ ਹੈ।"

"ਅਕਾਲੀ ਦਲ ਹਿੰਦੂ ਸਿੱਖ ਏਕਤਾ ਦਾ ਮੁਦਈ ਹੈ।"

ਇੰਦਰਾ ਗਾਂਧੀ ਤਾਂ ਪਹਿਲਾਂ ਹੀ ਸਿੱਖਾਂ ਨੂੰ ਕੁਚਲਣ ਦੀ ਨੀਤੀ ਤਿਆਰ ਕਰੀ ਬੈਠੀ ਸੀ, ਪਰ ਉਹ ਆਪਣੀ ਇਸ ਘਿਨਾਉਣੀ ਕਾਰਵਾਈ ਦੀ ਜ਼ਿੰਮੇਵਾਰੀ ਆਪਣੇ ਸਿਰ ਲੈਣ ਦੀ ਥਾਂ ਅਕਾਲੀ ਆਗੂਆਂ ਦੇ ਸਿਰ ਹੀ ਸੁੱਟਣੀ ਚਾਹੁੰਦੀ ਸੀ ਅਤੇ ਇਸ ਤਰ੍ਹਾਂ ਪੰਜਾਬ ਵਿਚ ਕਾਂਗਰਸ ਦੀ ਪ੍ਰਮੁੱਖ ਸ਼ਕਤੀਸ਼ਾਲੀ ਪਾਰਟੀ ਅਕਾਲੀ ਦਲ ਨੂੰ ਸਿਖ ਕੌਮ ਵਿਚ ਬਦਨਾਮ ਕਰਨਾ ਚਾਹੁੰਦੀ ਸੀ। ਅਕਾਲੀ ਆਗੂ ਉਸ ਦੀ ਇਸ ਘਿਨਾਉਣੀ ਨੀਤੀ ਨੂੰ ਸਮਝਣ ਵਿਚ ਅਸਫਲ ਰਹੇ ਅਤੇ ਉਨ੍ਹਾਂ ਨੇ ਸਿੱਖ ਕੌਮ ਦੀ ਗ਼ੁਲਾਮੀ ਦੂਰ ਕਰਨ ਲਈ ਜੂਝ ਰਹੇ ਕੌਮ ਦੇ ਅਣਖੀਲੇ ਜਰਨੈਲ, ਸੰਤ ਜਰਨੈਲ ਸਿੰਘ ਵਿਰੁੱਧ ਬਿਆਨਬਾਜ਼ੀ ਸ਼ੁਰੂ ਕਰ ਦਿੱਤੀ। ਅਕਾਲੀ ਆਗੂਆਂ ਦੀ ਇਸ ਬਿਆਨਬਾਜ਼ੀ ਨੇ ਇੰਦਰਾ ਗਾਂਧੀ ਲਈ ਆਪਣੀ ਸਿੱਖ ਵਿਰੋਧੀ ਨੀਤੀ ਨੂੰ ਲਾਗੂ ਕਰਨ ਲਈ ਸਾਜ਼ਗਾਰ ਮਾਹੌਲ ਪੈਦਾ ਕਰ ਦਿੱਤਾ। ਇਸ ਤਰ੍ਹਾਂ ਲੌਂਗੋਵਾਲ ਨੇ ਸੰਤ ਜਰਨੈਲ ਸਿੰਘ ਨੂੰ ਮਰਵਾਉਣ ਦਾ ਰਾਹ ਪੱਧਰਾ ਕਰ ਦਿੱਤਾ ਅਤੇ ਪੰਥ ਤੇ ਆਪਣੇ ਪੈਰਾਂ 'ਤੇ ਖ਼ੁਦ ਆਪ ਹੀ ਕੁਹਾੜਾ ਮਾਰ ਲਿਆ।

ਸਰਕਾਰ ਨੇ ਆਪਣੇ ਏਜੰਟਾਂ ਰਾਹੀਂ ਸੰਤ ਜਰਨੈਲ ਸਿੰਘ ਨੂੰ ਕਤਲ ਕਰਨ ਦੇ ਕਈ ਯਤਨ ਕੀਤੇ।

ਪਹਿਲੀ ਵਾਰ ਜਦ ਸੰਤ ਦਰਬਾਰ ਸਾਹਿਬ ਦੀਆਂ ਪਉੜੀਆਂ ਚੜ੍ਹ ਰਹੇ ਸਨ ਤਾਂ ਇਕ ਬੰਦੇ ਨੇ ਘਾਤ ਲਾ ਕੇ ਉਨ੍ਹਾਂ ਨੂੰ ਗੋਲੀ ਮਾਰਨ ਦੀ ਕੋਸ਼ਿਸ਼ ਕੀਤੀ। ਸ਼ੱਕ ਪੈਣ 'ਤੇ ਜਦ ਉਸ ਦੀ ਤਲਾਸ਼ੀ ਲਈ ਗਈ ਤਾਂ ਉਸ ਕੋਲੋਂ ਪਿਸਟਲ ਨਿਕਲਿਆ। ਪੁੱਛਗਿੱਛ ਦੌਰਾਨ ਉਸ ਨੇ ਮੰਨਿਆ ਕਿ ਉਹ ਕਤਲ ਕਰਨ ਲਈ ਹੀ ਆਇਆ ਸੀ।

ਦੂਜੀ ਵਾਰ ਹਮਲਾਵਰ ਨੇ ਨਾਨਕ ਨਿਵਾਸ ਦੇ ਕਮਰਾ ਨੰਬਰ ੪੭ ਤੱਕ ਸੰਤ ਜਰਨੈਲ ਸਿੰਘ ਦਾ ਪਿੱਛਾ ਕੀਤਾ ਪਰ ਉਸ ਦਾ ਪਿਸਟਲ ਡਿੱਗ ਪੈਣ ਕਾਰਨ ਕਾਮਯਾਬੀ ਨਾ ਮਿਲੀ।

ਤੀਜੀ ਵਾਰ ਮੰਜੀ ਸਾਹਿਬ ਦੀਵਾਨ ਹਾਲ ਵਿਚ ਸੰਤ ਜਰਨੈਲ ਸਿੰਘ ਨੂੰ ਕਤਲ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਹਮਲਾਵਰ ਵੀ ਡਰ ਗਿਆ ਅਤੇ ਗੋਲੀ ਚਲਾਉਣ ਦੀ ਸ਼ੁਰਅਤ ਨਾ ਕਰ ਸਕਿਆ।

ਚੌਥੀ ਵਾਰ ਪੁਲਿਸ ਨੇ ਇਹ ਸਮਝ ਕੇ ਕਿ ਸੰਤ ਜਰਨੈਲ ਸਿੰਘ ਆਪਣੇ ਹੈਡ ਕਵਾਟਰ ਮਹਿਤਾ ਚੌਕ ਜਾ ਰਹੇ ਹਨ, ਮਾਨਾਂਵਾਲਾ ਚੌਂਕ ਨੇੜੇ ਟਕਸਾਲ ਦੀ ਜੀਪ 'ਤੇ ਰਾਕਟ ਲਾਂਚਰ ਨਾਲ ਗੋਲੇ ਸੁੱਟੇ। ਜਿਸ ਵਿਚ ਇਕ ਸਿੰਘ ਸ਼ਹੀਦ ਅਤੇ ਦੋ ਜ਼ਖ਼ਮੀ ਹੋ ਗਏ ਪਰ ਸੰਤਾਂ ਦੇ ਉਸ ਜੀਪ ਵਿਚ ਨਾ ਹੋਣ ਕਾਰਨ ਸਰਕਾਰ ਦੀ ਸਾਜ਼ਿਸ਼ ਸਿਰੇ ਨਾ ਚੜ੍ਹੀ।

ਸੰਤ ਜਰਨੈਲ ਸਿੰਘ ਨੂੰ ਕਤਲ ਕਰਨ ਦੀਆਂ ਸਭ ਸਾਜ਼ਿਸ਼ਾਂ ਅਸਫਲ ਹੋਣ ਤੋਂ ਬਾਅਦ ੧੪ ਅਪ੍ਰੈਲ ੧੯੮੪ ਨੂੰ ਉਨ੍ਹਾਂ ਦੀ ਸੱਜੀ ਬਾਂਹ ਅਤੇ ਕੌਮੀ ਜੋਧੇ ਸ. ਸੁਰਿੰਦਰ ਸਿੰਘ ਸੋਢੀ ਨੂੰ, ਸਰਿੰਦਰ ਸਿੰਹੁ ਛਿੰਦਾ ਅਤੇ ਉਸ ਦੀ ਰਖੇਲ ਬਲਜੀਤ ਕੌਰ ਨੇ, ਧੋਖੇ ਨਾਲ ਗੋਲੀ ਮਾਰ ਕੇ ਕੀਤਾ। ਬਲਜੀਤ ਕੌਰ ਦੀ ਤਫ਼ਤੀਸ਼ ਕਰਨ ਤੋਂ ਇਸ ਸਾਜ਼ਿਸ਼ ਪਿੱਛੇ ਅਕਾਲੀ ਦਲ ਦੇ ਸਕੱਤਰ ਗੁਰਚਰਨ ਸਿੰਹੁ ਦਾ ਹੱਥ ਨਿਕਲਿਆ। ਸੁਰਿੰਦਰ ਸਿੰਹੁ ਛਿੰਦੇ ਨੂੰ ਸਿੰਘਾਂ ਨੇ ਜਾ ਦਬੋਚਿਆ ਅਤੇ ਉਸ ਨੂੰ ਸੋਧ ਕੇ ੨੪ ਘੰਟਿਆਂ ਦੇ ਅੰਦਰ ਹੀ ਸ. ਸੁਰਿੰਦਰ ਸਿੰਘ ਸੋਢੀ ਦੇ ਕਤਲ ਦਾ ਬਦਲਾ ਲੈ ਲਿਆ। ਇਸ ਕਾਂਡ ਵਿਚ ਸ਼ਾਮਲ ਮਲਕ ਸਿੰਘ ਭਾਟੀਆ ਅਤੇ ਚਾਹ ਦੀ ਦੁਕਾਨ ਚਲਾਉਣ ਵਾਲਾ ਬਾਜ਼ਾ ਵੀ ਮਾਰੇ ਗਏ, ਪਰ ਇਸ ਸਾਜ਼ਿਸ਼ ਦੇ ਮੁੱਖ ਦੋਸ਼ੀ ਗੁਰਚਰਨ ਸਿੰਹੁ ਸਕੱਤਰ ਨੂੰ ਲੌਂਗੋਵਾਲ ਨੇ ਆਪਣੀ ਪਨਾਂਹ ਵਿਚ ਰੱਖ ਕੇ ਬਚਾ ਲਿਆ।

ਸੁਰਿੰਦਰ ਸਿੰਘ ਸੋਢੀ ਦੇ ਕਤਲ ਨਾਲ ਸਥਿਤੀ ਬਹੁਤ ਹੀ ਗੰਭੀਰ ਹੋ ਗਈ, ਜਿਸ ਨੂੰ ਸ਼ਾਂਤ ਕਰਨ ਲਈ ਸ਼੍ਰੋਮਣੀ ਕਮੇਟੀ ਨੇ ਆਪਣੇ ਸਕੱਤਰ ਭਾਨ ਸਿੰਘ ਦੀ ਅਗਵਾਈ ਹੇਠ ਪੰਜ ਮੈਂਬਰੀ ਕਮੇਟੀ ਬਣਾਈ। ਇਸ ਕਮੇਟੀ ਨੇ ਆਪਣੀ ਇਨਕੁਆਰੀ ਉਪਰੰਤ ਸੰਤ ਜਰਨੈਲ ਸਿੰਘ ਕੋਲ ਤਾਂ ਗੁਰਚਰਨ ਸਿੰਹੁ ਸਕੱਤਰ ਨੂੰ ਦੋਸ਼ੀ ਮੰਨਿਆ, ਪਰ ਸੰਤ



ਲੌਂਗੋਵਾਲ ਦੇ ਦਬਾਅ ਕਾਰਨ ਜਾਰੀ ਕੀਤੀ ਰਿਪੋਰਟ ਵਿਚ ਉਸ ਨੂੰ ਸੋਢੀ ਕਤਲ ਕੇਸ ਵਿਚੋਂ ਬਰੀ ਕਰ ਦਿੱਤਾ। ਦਰਬਾਰ ਸਾਹਿਬ ਕੰਪਲੈਕਸ ਦੇ ਮਾਹੌਲ ਨੂੰ ਸ਼ਾਂਤ ਕਰਨ ਲਈ ਪੰਜ ਸਿੰਘ ਸਾਹਿਬਾਨ ਨੇ ਵੀ ਦੋ ਵਾਰੀ ਸੰਤ ਜਰਨੈਲ ਸਿੰਘ ਨਾਲ ਲੰਬੀ ਗੱਲਬਾਤ ਕੀਤੀ ਅਤੇ ਸਾਰੇ ਕੇਸ ਦੀ ਇਨਕੁਆਰੀ ਉਪਰੰਤ ਗੁਰਚਰਨ ਸਿੰਹੁ ਨੂੰ ਦੋਸ਼ੀ ਪਾਇਆ, ਪਰ ਸੰਤ ਜਰਨੈਲ ਸਿੰਘ ਦੀ ਮੰਗ ਅਨੁਸਾਰ ਇਸ ਸੱਚਾਈ ਨੂੰ ਮੰਜੀ ਸਾਹਿਬ ਦੀਵਾਨ ਹਾਲ ਵਿਚ ਬਿਆਨ ਕਰਨ ਤੋਂ ਕੰਨੀ ਕਤਰਾ ਗਏ। ਸੰਤ ਜਰਨੈਲ ਸਿੰਘ ਨੇ ਭਾਨ ਸਿੰਘ ਕਮੇਟੀ ਦੀ ਹਾਜ਼ਰੀ ਵਿਚ ਗੁਰੂ ਰਾਮਦਾਸ ਲੰਗਰ ਦੀ ਛੱਤ ਉਪਰ ਸੰਗਤਾਂ ਸਾਹਮਣੇ ਸਾਰੇ ਕਾਂਡ ਦੀ ਅਸਲੀਅਤ ਬਿਆਨ ਕੀਤੀ ਅਤੇ ਸਬਰ ਤੋਂ ਕੰਮ ਲੈਂਦਿਆਂ ਸਭ ਨੂੰ ਧਰਮ ਯੁੱਧ ਮੋਰਚੇ ਵਿਚ ਸਰਗਰਮੀ ਨਾਲ ਹਿੱਸਾ ਪਾਉਣ ਦੀ ਅਤੇ ਆਪਸੀ ਖ਼ਾਨਾਜੰਗੀ ਤੋਂ ਬਚਣ ਦੀ ਅਪੀਲ ਕੀਤੀ, ਪਰ ਸੰਤ ਲੌਂਗੋਵਾਲ ਨੇ ਗੁਰਚਰਨ ਸਿੰਹੁ ਸਕੱਤਰ ਨੂੰ ਆਪਣੀ ਗੋਦ ਵਿਚ ਬੈਠਾਈ ਰੱਖਿਆ ਅਤੇ ਸੰਤ ਜਰਨੈਲ ਸਿੰਘ ਦੀ ਮੰਗ ਅਨੁਸਾਰ ਅਕਾਲੀ ਦਲ ਵਿਚੋਂ ਕੱਢਣ ਤੋਂ ਇਨਕਾਰ ਕਰ ਦਿੱਤਾ।

ਅਕਾਲੀ ਦਲ ਦੀ ਸਮੁੱਚੀ ਕਾਰਗੁਜ਼ਾਰੀ ਤੋਂ ਸਿੱਖ ਸੰਗਤਾਂ ਨਿਰਾਸ਼ ਹੋ ਗਈਆਂ ਅਤੇ ਸੰਤ ਜਰਨੈਲ ਸਿੰਘ ਦੀ ਅਗਵਾਈ ਵਿਚ ਜੁੜਨ ਲੱਗ ਪਈਆਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੀ ਬਹੁ-ਗਿਣਤੀ ਵੀ ਸੰਤ ਜਰਨੈਲ ਸਿੰਘ ਪਾਸ ਚਲੀ ਗਈ ਅਤੇ ਅਕਾਲੀ ਆਗੂ ਘਬਰਾਹਟ ਵਿਚ ਆ ਗਏ।

ਇੰਦਰਾ ਗਾਂਧੀ ਨੇ ਇਸ ਸਾਰੇ ਮਾਹੌਲ ਦਾ ਫਾਇਦਾ ਉਠਾ ਕੇ ਸਿੱਖ ਕੌਮ ਨੂੰ ਕੁਚਲਣ ਦਾ ਵਧੀਆ ਮੌਕਾ ਸਮਝਿਆ। ਉਸ ਨੇ ੨੫-੦੫-੧੯੮੪ ਨੂੰ ਬੀ.ਐਸ.ਐਫ. ਦੇ ਸਪੈਸ਼ਲ ਹਵਾਈ ਜਹਾਜ਼ ਰਾਹੀਂ ਅਕਾਲੀ ਆਗੂਆਂ ਨੂੰ ਗੱਲਬਾਤ ਕਰਨ ਲਈ ਦਿੱਲੀ ਲਿਆਂਦਾ। ਅਸਲ ਵਿਚ ਇੰਦਰਾ ਗਾਂਧੀ ਇਹਨਾਂ ਆਗੂਆਂ ਨਾਲ ਪੰਜਾਬ ਸਮੱਸਿਆ ਨੂੰ ਹੱਲ ਕਰਨ ਲਈ ਗੱਲਬਾਤ ਨਹੀਂ ਸੀ ਕਰਨਾ ਚਾਹੁੰਦੀ, ਸੰਤ ਜਰਨੈਲ ਸਿੰਘ ਬਾਰੇ ਉਨ੍ਹਾਂ ਦੀ ਰਾਇ ਜਾਣਨਾ ਚਾਹੁੰਦੀ ਸੀ। ਉਹ ਇਨ੍ਹਾਂ ਨੂੰ ਮਿਲ ਕੇ ਜਾਣ ਗਈ ਸੀ ਕਿ ਅਕਾਲੀ ਆਗੂ ਹੁਣ ਸੰਤ ਜਰਨੈਲ ਸਿੰਘ ਵਿਰੁੱਧ ਕੀਤੀ ਜਾਣ ਵਾਲੀ ਕਾਰਵਾਈ ਵਿਰੁੱਧ ਬਹੁਤਾ ਪ੍ਰਤੀਕਰਮ ਨਹੀਂ ਕਰਨਗੇ। ਉਸ ਨੇ ਅਕਾਲੀ ਆਗੂਆਂ ਨੂੰ ਬਿਨਾਂ ਕੁਝ ਪੱਲੇ ਪਾਏ ਵਾਪਸ ਮੋੜ ਦਿੱਤਾ ਅਤੇ ੩੦ ਮਈ ੧੯੮੪ ਨੂੰ ਲੌਂਗੋਵਾਲ ਨਾਲ ਫ਼ੋਨ 'ਤੇ ਗੱਲ ਕੀਤੀ। ਲੌਂਗੋਵਾਲ ਨੇ ਇੰਦਰਾ ਗਾਂਧੀ ਦੀ ਹਮਦਰਦੀ ਜਿੱਤਣ ਦੀ ਕੋਸ਼ਿਸ਼ ਕਰਦਿਆਂ ਕਿਹਾ ਕਿ, "ਮੋਰਚਾ ਮੇਰੇ ਹੱਥ 'ਚੋਂ ਨਿਕਲ ਚੁੱਕਾ ਹੈ, ਹੁਣ ਤੁਸੀਂ ਜੋ ਚਾਹੋ ਕਰੋ।" ਇੰਦਰਾ ਗਾਂਧੀ ਜੋ ਕਰਨਾ ਚਾਹੁੰਦੀ ਸੀ, ਲੌਂਗੋਵਾਲ ਨੇ ਉਸ ਲਈ ਹਰੀ ਝੰਡੀ ਦੇ ਦਿੱਤੀ।

ਇੰਦਰਾ ਗਾਂਧੀ ਨੇ ਅਕਾਲੀ ਦਲ ਵੱਲੋਂ ੩ ਜੂਨ ੧੯੮੪ ਨੂੰ ਸ਼ੁਰੂ ਕੀਤੀ ਜਾਣ

ਵਾਲੀ ਨਾ-ਮਿਲਵਰਤਣ ਲਹਿਰ, ਜਿਸ ਵਿਚ ਕਰਜ਼ੇ, ਬਿਜਲੀ ਪਾਣੀ ਦੇ ਬਿਲ ਤੇ ਮਾਲੀਆ ਨਾ ਅਦਾ ਕਰਨਾ, ਪੰਜਾਬ ਤੋਂ ਬਾਹਰ ਅਨਾਜ ਨਾ ਜਾਣ ਦੇਣਾ ਸ਼ਾਮਲ ਸੀ, ਨੂੰ ਅਧਾਰ ਬਣਾ ਕੇ ਪੰਜਾਬ ਅਤੇ ਚੰਡੀਗੜ੍ਹ ਨੂੰ ਫ਼ੌਜ ਦੇ ਹਵਾਲੇ ਕਰ ਦਿੱਤਾ। ਉਸ ਨੇ ੨ ਜੂਨ ੧੯੮੪ ਸ਼ਾਮ ਨੂੰ ਦੂਰਦਰਸ਼ਨ ਅਤੇ ਰੇਡੀਉ ਤੋਂ ਕੌਮ ਨੂੰ ਸੰਬੋਧਨ ਕਰਦਿਆਂ ਅਕਾਲੀ ਦਲ ਨੂੰ ਗੱਲਬਾਤ ਦਾ ਸੱਦਾ ਦਿੱਤਾ ਸੀ। ਉਸ ਨੇ ਕਿਹਾ ਸੀ ਕਿ, "ਜੇ ਕਿਸੇ ਸਵਾਲ ਬਾਰੇ ਕੋਈ ਗਲਤ-ਫਹਿਮੀਆਂ ਜਾਂ ਸ਼ੱਕ ਬਾਕੀ ਹਨ ਤਾਂ ਆਉ ਰਲ ਬੈਠੀਏ ਤੇ ਹੱਲ ਲੱਭੀਏ।" ਪਰ ਉਸ ਦੀਆਂ ਇਹ ਗੱਲਾਂ ਸਾਫ਼ ਦਿਲ ਨਾਲ ਨਹੀਂ, ਕਪਟੀ ਮਨ ਨਾਲ ਲੋਕਾਂ ਨੂੰ ਧੋਖੇ ਵਿਚ ਰੱਖਣ ਲਈ ਕਹੀਆਂ ਹੀ ਗਈਆਂ ਸਨ। ਉਹ ਤਾਂ ਆਪਣੀ ਇਸ ਤਕਰੀਰ ਤੋਂ ਪਹਿਲਾਂ ਹੀ ਪੰਜਾਬ ਅਤੇ ਚੰਡੀਗੜ੍ਹ ਨੂੰ ਫ਼ੌਜ ਦੇ ਹਵਾਲੇ ਕਰਕੇ ਸਿੱਖ ਕੌਮ ਨੂੰ ਕੁਚਲਣ ਦਾ ਹੁਕਮ ਦੇ ਚੁੱਕੀ ਸੀ। ਸਿੱਖਾਂ ਨੂੰ ਕੁਚਲਣ ਲਈ ਉਸ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਚੁਣਿਆ। ਸ਼ਾਇਦ ਗੰਗੂ ਦੀ ਵਾਰਸ, ਚੰਦੂ ਵੱਲੋਂ ਕਹਿਰ ਕਮਾਉਣ ਵਾਲੇ ਦਿਨ 'ਤੇ ਹੀ ਸਿੱਖ ਕੌਮ 'ਤੇ ਮੁੜ ਕਹਿਰ ਕਮਾਉਣਾ ਚਾਹੁੰਦੀ ਸੀ।

੩ ਜੂਨ ੧੯੮੪ ਦੀ ਰਾਤ ਨੂੰ ੯.੦੦ ਵਜੇ ਤੋਂ ਪੂਰੇ ਪੰਜਾਬ ਵਿਚ ਸਖ਼ਤ ਕਰਫ਼ਿਊ ਲਾ ਕੇ ਲੋਕਾਂ ਨੂੰ ਘਰਾਂ ਵਿਚ ਬੰਦ ਕਰ ਦਿੱਤਾ ਗਿਆ। ਟੈਂਕਾਂ ਅਤੇ ਤੋਪਾਂ ਨਾਲ ਲੈਸ ਹੋਈ ਹਿੰਦ ਫ਼ੌਜ ਨੇ ਲੈਫ਼ਟੀਨੈਂਟ ਜਨਰਲ ਬਰਾੜ ਦੀ ਅਗਵਾਈ ਹੇਠ ਦਰਬਾਰ ਸਾਹਿਬ ਨੂੰ ਘੇਰਾ ਪਾ ਲਿਆ ਅਤੇ ੪ ਜੂਨ ੧੯੮੪ ਨੂੰ ਅੰਮ੍ਰਿਤ ਵੇਲੇ ਕਰੀਬ ੪:੦੦ ਵਜੇ ਸੰਤ ਜਰਨੈਲ ਸਿੰਘ ਨੂੰ ਨਿਸ਼ਾਨਾ ਬਣਾ ਕੇ ਪਹਿਲਾ ਗੋਲਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸੁੱਟਿਆ। ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਅਤੇ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਡਟੇ ਸਿੰਘਾਂ ਨੇ ਸੰਤ ਜਰਨੈਲ ਸਿੰਘ ਦੀ ਅਗਵਾਈ ਅਤੇ ਜਨਰਲ ਸੁਬੇਗ ਸਿੰਘ ਦੀ ਕਮਾਂਡ ਹੇਠ, ੭੨ ਘੰਟੇ ਭਾਰਤੀ ਫੌਜ ਨਾਲ ਲੋਹਾ ਲਿਆ। ਸੰਤ ਜਰਨੈਲ ਸਿੰਘ ਨੇ ਆਪਣੇ ਕਹੇ ਹੋਏ ਵਾਕ : "ਦਰਬਾਰ ਸਾਹਿਬ 'ਤੇ ਹਮਲਾ ਕਰਨ ਵਾਲੇ ਨੂੰ ਲੋਹੇ ਦੇ ਚਣੇ ਚਬਾਵਾਂਗੇ ਅਤੇ ਲਾਸ਼ਾਂ ਦੇ ਢੇਰ ਲਗਾ ਦਿਆਂਗੇ" ਪੂਰੇ ਕੀਤੇ ਅਤੇ ਅਖੀਰ ੬ ਜੂਨ ੧੯੮੪ ਨੂੰ ਦਿਨੇ ਕਰੀਬ ੯:੦੦ ਵਜੇ ਆਖ਼ਰੀ ਅਰਦਾਸ ਕਰਨ ਉਪਰੰਤ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਦੇ ਦਰਮਿਆਨ ਨਿਸ਼ਾਨ ਸਾਹਿਬ ਦੇ ਹੇਠਾਂ ਘਮਸਾਨ ਦੀ ਟੱਕਰ ਲੈਂਦਿਆਂ ਸ਼ਹਾਦਤ ਦਾ ਪਿਰਮ ਪਿਆਲਾ ਪੀ ਲਿਆ, ਪਰ 'ਫ਼ੌਜ ਸਾਡੀਆਂ ਲਾਸ਼ਾਂ ਉਪਰੋਂ ਲੰਘ ਕੇ ਆਵੇਗੀ' ਦਾ ਦਮਗਜ਼ਾ ਮਾਰਨ ਵਾਲਾ ਸੰਤ ਹਰਚੰਦ ਸਿੰਘ ਲੌਂਗੋਵਾਲ ਜਿਉਂਦੀ ਲਾਸ਼ ਬਣ ਕੇ, ਸ਼ਹੀਦ ਸਿੰਘਾਂ ਦੀਆਂ ਲਾਸ਼ਾਂ ਉਪਰੋਂ ਲੰਘ ਕੇ ਫ਼ੌਜ ਦੀ ਗੱਡੀ ਵਿਚ ਬੈਠ ਗਿਆ ਅਤੇ ਧਰਮ ਯੁੱਧ ਮੋਰਚੇ ਤੋਂ ਖਹਿੜਾ ਛੁਡਾ ਕੇ ਸੁਰੱਖਿਅਤ ਜਗ੍ਹਾ ਪਹੁੰਚ ਗਿਆ।

ਸੰਤ ਜਰਨੈਲ ਸਿੰਘ ਕਹਿਣੀ ਅਤੇ ਕਰਨੀ ਵਿਚ ਪੂਰੇ ਉਤਰੇ। ਉਨ੍ਹਾਂ ਨੇ ਜੋ ਮੂੰਹ



ਵਿਚੋਂ ਕੱਢਿਆ, ਉਸ ਨੂੰ ਪੂਰਾ ਕੀਤਾ। ਕੌਮ ਦੇ ਦਰਦ ਨੂੰ ਆਪਣੀ ਪੀੜਾ ਸਮਝਿਆ। ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਕੌਮ ਨੂੰ ਟੁੰਬਿਆ। ਦਸਮੇਸ਼ ਪਿਤਾ ਦੇ ਹੁਕਮ ਦੀ ਪਾਲਣਾ ਕਰਦਿਆਂ ਕੌਮ ਨੂੰ ਸ਼ਸਤਰਧਾਰੀ ਹੋ ਕੇ ਆਪਣੇ ਹੱਕ ਲੈਣ, ਮਜ਼ਲੂਮ ਦੀ ਰਾਖੀ ਕਰਨ, ਜ਼ਾਲਮਾਂ ਨੂੰ ਸੋਧਣ, ਧੀਆਂ ਭੈਣਾਂ ਦੀ ਇੱਜ਼ਤ ਬਚਾਉਣ, ਗੁਰੂ ਗਰੰਥ ਸਾਹਿਬ ਦਾ ਸਤਿਕਾਰ ਕਾਇਮ ਕਰਨ, ਗੁਰਧਾਮਾਂ ਦੀ ਪਵਿੱਤਰਤਾ ਲਈ ਜੂਝਣ ਅਤੇ ਹਲੀਮੀ ਰਾਜ ਕਾਇਮ ਕਰਨ ਲਈ ਪ੍ਰੇਰਿਆ। ਦੇਹਧਾਰੀ ਦੰਭ, ਪਖੰਡ ਅਤੇ ਨਾਸਤਿਕਪੁਣੇ ਨੂੰ ਠੱਲ੍ਹ ਪਾਈ। ਪਤਿਤਪੁਣੇ ਅਤੇ ਨਸ਼ਿਆਂ ਦੀ ਬੁਰਾਈ ਨੂੰ ਦੂਰ ਕੀਤਾ। ਮੁਰਝਾਏ ਚਿਹਰਿਆਂ 'ਤੇ ਨੂਰ, ਡੌਲਿਆਂ 'ਚ ਬਲ ਅਤੇ ਦਿਲਾਂ 'ਚ ਜਜ਼ਬਾ ਭਰਿਆ। ਸੱਚ ਸੁਣਾਇਆ ਅਤੇ ਸੱਚ ਸੁਣਾਉਣ ਦੀ ਜੁਰਅਤ ਪੈਦਾ ਕੀਤੀ। ਨਾ ਕਿਸੇ ਦਾ ਭੈ ਮੰਨਿਆ ਅਤੇ ਨਾ ਕਿਸੇ ਨੂੰ ਭੈ ਦਿੱਤਾ। ਆਪ ਵਾਰ ਨਹੀਂ ਕੀਤਾ, ਪਰ ਵਾਰ ਦਾ ਜੁਆਬ ਜ਼ਰੂਰ ਦਿੱਤਾ।

ਕੌਮ ਲਈ ਸੋਚਣ, ਕੌਮ ਲਈ ਜਿਊਣ ਅਤੇ ਕੌਮ ਲਈ ਮਰਨ ਵਾਲੇ ਇਸ ਸਿਰਲੱਥ ਯੋਧੇ, ਕੌਮੀ ਜਰਨੈਲ, ਸੁਹਿਰਦ ਆਗੂ ਅਤੇ ਸੰਤ ਸਿਪਾਹੀ ਦੀ ਅਗਵਾਈ ਹੇਠ ਏਸ਼ੀਆ ਦੇ ਮਹਾਨ ਗੁਰੀਲੇ ਮੰਨੇ ਗਏ, ਜਨਰਲ ਸੁਬੇਗ ਸਿੰਘ ਜਿਹੇ ਜਰਨੈਲ, ਬੁੱਧੀਜੀਵੀ, ਨੌਜੁਆਨ ਅਤੇ ਸਿੱਖ ਸੰਗਤਾਂ ਹੁੰਮ-ਹੁਮਾ ਕੇ ਆਣ ਜੁੜੀਆਂ। ਇਸ ਸੂਰਮੇ ਨੇ ਕੌਮ ਲਈ ਕਾਰਨਾਮੇ ਦਿਖਾਏ, ਸੇਵਾ ਨਿਭਾਈ, ਕੁਰਬਾਨੀ ਕੀਤੀ ਅਤੇ ਸੁਨਹਿਰੀ ਇਤਿਹਾਸ ਸਿਰਜਿਆ।

ਸੰਤ ਜਰਨੈਲ ਸਿੰਘ ਵੀਹਵੀਂ ਸਦੀ ਦੇ ਨਾਇਕ ਸਨ। ਕਿਸੇ ਮਨੁੱਖ ਨੂੰ ਸਦੀ ਦੇ ਨਾਇਕ ਦਾ ਰੁਤਬਾ ਦੇਣ·ਲਈ ਕਹਿਣੀ ਕਰਨੀ ਦੀ ਸਮੇਲਤਾ, ਸੱਚ ਕਹਿਣ ਦੀ ਜੁਰਅਤ, ਡਟ ਜਾਣ ਦੇ ਬਲ, ਕੁਰਬਾਨੀ ਦੇ ਜਜ਼ਬੇ, ਤਿਆਗ ਦੀ ਭਾਵਨਾ, ਸੇਵਾ ਦੀ ਲਗਨ, ਸਮੇਂ ਪ੍ਰਤੀ ਸੁਹਿਰਦਤਾ, ਨਿਸ਼ਾਨੇ ਪ੍ਰਤੀ ਇਮਾਨਦਾਰੀ, ਦੇਸ਼ ਪ੍ਰਤੀ ਭਗਤੀ, ਆਜ਼ਾਦੀ ਦੀ ਖਿੱਚ ਅਤੇ ਆਪਾ ਨਿਸਾਵਰ ਕਰਨ ਦਾ ਚਾਅ ਆਦਿ ਮਿਆਰਾਂ 'ਤੇ ਪਰਖ ਕੇ ਹੀ, ਸਦੀ ਵਿਚ ਪੈਦਾ ਹੋਈਆਂ ਤੇ ਜਾਣੀਆਂ ਜਾਂਦੀਆਂ ਹੋਰ ਸਖ਼ਸ਼ੀਅਤਾਂ ਨਾਲ ਤੋਲਿਆ ਜਾਂਦਾ ਹੈ। ਵੀਹਵੀਂ ਸਦੀ ਵਿਚ ਅਨੇਕਾਂ ਹੀ ਆਗੂ ਪੈਦਾ ਹੋਏ, ਮੰਚ 'ਤੇ ਉੱਭਰੇ, ਕੌਮ ਨੂੰ ਲਲਕਾਰਿਆ, ਕੁਰਬਾਨੀ ਦਾ ਸੱਦਾ ਦਿੱਤਾ, ਰੋਲਿਆ ਤੇ ਮਰਵਾਇਆ, ਮੁੱਲ ਵੱਟਿਆ, ਕੁਰਬਾਨੀ ਅਜਾਈਂ ਗਵਾਈ ਤੇ ਸਮੇਂ ਦੀ ਹਾਣੀ ਨਾ ਬਣ ਸਕੇ। ਦੂਰ-ਅੰਦੇਸ਼ੀ ਸੋਚ ਦੀ ਘਾਟ, ਕੁਰਸੀ ਦੀ ਲਾਲਸਾ, ਮੌਤ ਦਾ ਭੈਅ, ਫੋਕੀ ਸ਼ੋਹਰਤ ਅਤੇ ਸ਼ੈਲੀ ਚੁੱਕਣ ਦੀ ਪ੍ਰਵਿਰਤੀ ਦੀ ਧੂੜ ਬਣ ਕੇ ਉੱਡ ਗਏ ਅਤੇ ਸਦੀ ਦੇ ਨਾਇਕ ਦਾ ਰੁਤਬਾ ਪ੍ਰਾਪਤ ਨਾ ਕਰ ਸਕੇ।

ਇਹ ਮਹਾਨ ਰੁਤਬਾ ਵੀਹਵੀਂ ਸਦੀ ਦੇ ਮਹਾਨ ਜਰਨੈਲ ਤੇ ਸੰਤ ਸਿਪਾਹੀ, ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਵੰਡੇ ਹੀ ਆਇਆ ਹੈ, ਜਿਨ੍ਹਾਂ ਨੇ

ਉਪਰੋਕਤ ਮਿਆਰਾਂ ਦੀਆਂ ਸੱਚੀਆਂ ਸੁੱਚੀਆਂ ਤੇ ਉੱਚੀਆਂ ਉਡਾਰੀਆਂ ਲਾ ਕੇ, ਭਰ ਜੁਆਨੀ ਵਿਚ ਖ਼ਾਲਸਾ ਪੰਥ ਦੀ ਵਾਗਡੋਰ ਸੰਭਾਲੀ, ਜੁਆਨੀ ਨੂੰ ਹਲੂਣਿਆ, ਸੁੱਤੀ ਕੌਮ ਨੂੰ ਜਗਾਇਆ, ਜ਼ੁਲਮ ਨੂੰ ਵੰਗਾਰਿਆ, ਦੁਸ਼ਟਾਂ ਨੂੰ ਸੋਧਿਆ, ਸੱਚ 'ਤੇ ਪਹਿਰਾ ਦਿੱਤਾ, ਕੂੜ ਦਾ ਭਾਂਡਾ ਫੋੜਿਆ, ਸੱਚੀ ਸੇਵਾ ਨਿਭਾਈ, ਤਿਆਗ ਦਿਖਾਇਆ, ਸੁਹਿਰਦਤਾ ਤੇ ਦੂਰ-ਅੰਦੇਸ਼ੀ ਨਾਲ ਸੋਚਿਆ, ਗਰੀਬਾਂ ਤੇ ਮਜ਼ਲੂਮਾਂ ਦੀ ਬਾਂਹ ਫੜੀ, ਮਨੁੱਖਤਾ ਨਾਲ ਪਿਆਰ ਕੀਤਾ, ਕੌਮ ਪ੍ਰਤੀ ਇਮਾਨਦਾਰੀ ਦਿਖਾਈ, ਵਤਨ ਦੀ ਆਜ਼ਾਦੀ ਦਾ ਝੰਡਾ ਚੁੱਕਿਆ। ਪੰਥ ਦੀ ਆਨ ਸ਼ਾਨ, ਧਰਮ ਦੀ ਰੱਖਿਆ, ਖ਼ਾਲਸੇ ਦੇ ਬੋਲਬਾਲੇ ਅਤੇ ਗੁਰਧਾਮਾਂ ਦੀ ਪਵਿੱਤਰਤਾ ਲਈ, ਸਿਰਲੱਥ ਯੋਧਿਆਂ ਤੇ ਸਰਦਾਰ ਸੁਬੇਗ ਸਿੰਘ ਜਿਹੇ ਜਰਨੈਲਾਂ ਦਾ ਜਥਾ ਤਿਆਰ ਕੀਤਾ ਅਤੇ ਅਖੀਰ ਜੂਝ ਮਰਨ ਦੇ ਚਾਉ ਨਾਲ ਹਰਿਮੰਦਰ ਸਾਹਿਬ ਤੇ ਅਕਾਲ ਤਖ਼ਤ ਸਾਹਿਬ ਦੇ ਐਨ ਵਿਚਕਾਰ ਕੇਸਰੀ ਨਿਸ਼ਾਨ ਸਾਹਿਬ ਦੀ ਪਵਿੱਤਰ ਛਾਂ ਹੇਠ, ਸਨਮੁਖ ਜੂਝਦਿਆਂ, ਲੱਖਾਂ ਦੇ ਮਾਣ ਤੋੜ ਕੇ, ਟੈਂਕਾਂ ਅਤੇ ਤੋਪਾਂ ਦਾ ਬੰਦੂਕ ਨਾਲ ਮੁਕਾਬਲਾ ਕਰਦਿਆਂ, ਛਾਤੀ ਵਿਚ ਗੋਲੀਆਂ ਖਾ ਕੇ ਜਾਨ ਦੀ ਬਾਜ਼ੀ ਲਾਈ ਅਤੇ ਏਸ਼ੀਆ ਦੀ ਉੱਚ ਸਲਤਨਤ ਹਿੰਦੁਸਤਾਨ ਦੇ ਤੌਰ ਹਿਲਾ ਸੁੱਟੇ। ਵੀਹਵੀਂ ਸਦੀ ਦੇ ਲਾਸਾਨੀ ਸਿੱਖ ਜਰਨੈਲ ਦਾ ਰੁਤਬਾ ਸਿਰਫ਼ ਤੇ ਸਿਰਫ਼ ਸੰਤ ਸਿਪਾਹੀ, ਕਹਿਣੀ ਤੇ ਕਰਨੀ ਦੇ ਪੂਰੇ, ਬੋਲ ਦੇ ਸੂਰੇ, ਨਿਰਭੈ ਯੋਧੇ, ਧਾਰਮਿਕ ਆਗੂ, ਸੱਚ ਦੇ ਪਹਿਰੇਦਾਰ, ਵਤਨ ਦੇ ਪਰਵਾਨੇ ਅਤੇ ਕੁਰਬਾਨੀ ਦੀ ਮੂਰਤ, ਸ਼ਹੀਦ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਹੀ ਮਿਲ ਸਕਦਾ ਹੈ ਕਿਸੇ ਹੋਰ ਨੂੰ ਨਹੀਂ।

ਵੀਹਵੀਂ ਸਦੀ ਦੇ ਸਿੰਘ ਜਰਨੈਲ ਬਾਂਕੇ,
ਨਾਲ ਭਬਕ ਦੇ ਮੁਲਕ ਹਿਲਾ ਦਿੱਤਾ।
ਹਿੰਦੀ ਹਿੰਦੂ ਤੇ ਹਿੰਦੁਸਤਾਨ ਵਾਲਾ,
ਮੋਢਾ ਯੋਧੇ ਨੇ ਹੇਠਾਂ ਲਵਾ ਦਿੱਤਾ।
ਹਰਿਮੰਦਰ ਸਾਹਿਬ ਦੀ ਰਾਖੀ ਲਈ ਡਟ ਅੱਗੇ,
ਲੱਖਾਂ ਫ਼ੌਜ ਦਾ ਮਾਣ ਗਵਾ ਦਿੱਤਾ।
ਜਰਨੈਲ ਸਿੰਘ ਜਰਨੈਲ ਲਾਸਾਨੀ ਯੋਧੇ,
ਸਿੱਖ ਪੰਥ ਦਾ ਨਾਂਅ ਚਮਕਾ ਦਿੱਤਾ।

ਵੀਹਵੀਂ ਸਦੀ ਦੇ ਮਹਾਨ ਸਿੱਖ, ਲਾਸਾਨੀ ਜਰਨੈਲ ਅਤੇ ਸੁਹਿਰਦ ਆਗੂ ਦਾ ਮਾਣ ਪ੍ਰਾਪਤ ਕਰ ਚੁੱਕੇ, ਇਸ ਕੌਮੀ ਜਰਨੈਲ ਦੇ ਵਿਰੁੱਧ ਗੁੰਮਰਾਹਕੁੰਨ ਪ੍ਰਚਾਰ ਦਾ ਸ਼ਿਕਾਰ ਹੋ ਕੇ ਤਰ੍ਹਾਂ-ਤਰ੍ਹਾਂ ਦਾ **ਪ੍ਰਾਪੇਗੰਡਾ** ਵੀ ਕੀਤਾ ਗਿਆ। ਹਿੰਦੂਆਂ ਦਾ ਦੁਸ਼ਮਣ, ਵੱਖਵਾਦੀ, ਅੱਤਵਾਦੀ, ਕਾਂਗਰਸ ਦੀ **ਉਪਜ**, ਸਰਕਾਰ ਦਾ ਏਜੰਟ, ਵਿਦੇਸ਼ਾਂ ਦਾ ਏਜੰਟ ਅਤੇ ਖ਼ੂਨੀ ਹਤਿਆਰਾ ਆਦਿ ਅਨੇਕਾਂ ਦੋਸ਼ ਲਾਏ ਗਏ। ਦੋਸ਼ ਲਾਉਣ ਵਾਲਿਆਂ



ਵਿਚ ਅਕਾਲੀ, ਕਾਂਗਰਸੀ, ਹਿੰਦੂ ਅਤੇ ਫਿਰਕਾਪ੍ਰਸਤ ਤੇ ਹਿੰਦੂ ਪ੍ਰਸਤ ਲੇਖਕ ਆਦਿ ਹਰ ਵਰਗ ਦੇ ਲੋਕ ਸ਼ਾਮਲ ਸਨ। ਜਿਨ੍ਹਾਂ ਨੇ ਆਪਣੀ ਸੌੜੀ ਸੋਚ ਅਤੇ ਈਰਖਾਲੂ ਬਿਰਤੀ ਕਾਰਨ ਕੌਮ ਦੇ ਇਸ ਅਣਖੀਲੇ ਜਰਨੈਲ ਵਿਰੁੱਧ ਪ੍ਰਚਾਰ ਕਰਨ ਲਈ ਆਪਣਾ ਪੂਰਾ ਜ਼ੋਰ ਲਗਾ ਦਿੱਤਾ।

ਸੰਤ ਜਰਨੈਲ ਸਿੰਘ 'ਤੇ ਕਾਂਗਰਸ ਦੀ ਉਪਜ ਅਤੇ ਸਰਕਾਰ ਦਾ ਏਜੰਟ ਹੋਣ ਦਾ ਦੋਸ਼ ਮੂਲੋਂ ਹੀ ਗਲਤ, ਅਧਾਰ-ਰਹਿਤ ਅਤੇ ਸਰਾਸਰ ਝੂਠਾ ਹੈ। ਉਨ੍ਹਾਂ 'ਤੇ ਇਹ ਦੋਸ਼ ਈਰਖਾ, ਬੇਸਮਝੀ, ਸ਼ਰਾਰਤ ਅਤੇ ਗੁੰਮਰਾਹ ਹੋ ਕੇ ਹੀ ਲਗਾਇਆ ਗਿਆ ਹੈ। ਜਿਹੜਾ ਆਗੂ ਇੰਦਰਾ ਗਾਂਧੀ ਨੂੰ ਜ਼ਾਲਮ, ਦਰਬਾਰਾ ਸਿੰਹੁ ਨੂੰ ਜ਼ਕਰੀਆ, ਗਿਆਨੀ ਜ਼ੈਲ ਸਿੰਹੁ ਨੂੰ ਬਹੁ-ਰੂਪੀਆ ਅਤੇ ਸਵਰਨ ਸਿੰਘ ਨੂੰ ਇੰਦਰਾ ਦਾ ਸਿੱਖ ਕਹਿੰਦਾ ਅਤੇ ਭਜਨ ਲਾਲ ਨੂੰ ਸਮੁੰਦਰ ਵਿਚ ਘਰ ਪੈ ਲੈਣ 'ਤੇ ਵੀ ਸੋਧਣ ਦਾ ਐਲਾਨ ਕਰਦਾ ਹੈ ਤੇ ਕਾਂਗਰਸ ਪਾਰਟੀ ਦੀ ਸਰਕਾਰ ਨਾਲ ਹਥਿਆਰ-ਬੰਦ ਟੱਕਰ ਲੈਂਦਾ ਹੈ, ਜੇ ਕੋਈ ਉਸ ਨੂੰ ਵੀ ਕਾਂਗਰਸ ਦੀ ਉਪਜ ਕਹੇ ਤਾਂ ਫਿਰ ਉਸਦੀ ਸੌੜੀ ਸੋਚ, ਬੇ-ਸਮਝੀ ਅਤੇ ਸ਼ਰਾਰਤ ਹੀ ਮੰਨੀ ਜਾ ਸਕਦੀ ਹੈ, ਸੱਚ ਨਹੀਂ। ਜਿਸ ਸੰਤ ਜਰਨੈਲ ਸਿੰਘ ਨੇ ਇੰਦਰਾ ਗਾਂਧੀ ਅਤੇ ਰਾਜੀਵ ਗਾਂਧੀ ਨੂੰ ਮਿਲਣ ਲਈ ਸਮਾਂ ਮੰਗਣ 'ਤੇ ਵੀ ਮਿਲਣ ਤੋਂ ਨਾਂਹ ਕਰ ਦਿੱਤੀ ਹੋਵੇ ਅਤੇ ਸਪੱਸ਼ਟ ਰੂਪ ਵਿਚ ਕਹਿ ਦਿੱਤਾ ਹੋਵੇ ਕਿ, 'ਜੇ ਮਿਲਣਾ ਹੈ ਤਾਂ ਗੁਰਦੁਆਰੇ ਮਿਲੋ ਅਤੇ ਜੇ ਗੱਲ ਕਰਨੀ ਹੈ ਤਾਂ ਸੰਗਤ ਦੇ ਸਾਹਮਣੇ ਕਰੋ', ਉਸ ਦੇ ਕਾਂਗਰਸ ਨਾਲ ਕੀ ਅਤੇ ਕਿਵੇਂ ਸੰਬੰਧ ਹੋ ਸਕਦੇ ਹਨ?

ਇਹ ਠੀਕ ਹੈ ਕਿ ਪੰਜਾਬ ਵਿਚ ਇਕੋ ਇਕ ਅਕਾਲੀ ਦਲ ਹੀ ਕਾਂਗਰਸ ਦੀ, ਸ਼ਕਤੀਸ਼ਾਲੀ ਵਿਰੋਧੀ ਪਾਰਟੀ ਸੀ ਅਤੇ ਉਸ ਨੂੰ ਸਿਆਸੀ ਤੌਰ 'ਤੇ ਕਮਜ਼ੋਰ ਕਰਨਾ ਕਾਂਗਰਸ ਦੀ ਨੀਤੀ ਵੀ ਸੀ। ਇਹ ਵੀ ਸੱਚ ਹੋ ਸਕਦਾ ਹੈ ਕਿ ਇਸ ਨੀਤੀ ਤਹਿਤ ਉਸ ਨੇ ਸਿੱਖ ਕੌਮ ਵਿਚ ਆਗੂ ਦੇ ਰੂਪ ਵਿਚ ਉੱਭਰ ਕੇ ਸਾਹਮਣੇ ਆਏ ਸੰਤ ਜਰਨੈਲ ਸਿੰਘ ਤੱਕ ਪਹੁੰਚ ਕਰਨ ਦੀ ਸੋਚ ਵੀ ਸੋਚੀ ਹੋਵੇਗੀ, ਪਰ ਕੀ ਕਾਂਗਰਸ ਦੀ ਇਹ ਸੋਚ ਸੰਤ ਜਰਨੈਲ ਸਿੰਘ 'ਤੇ ਕੋਈ ਅਸਰ ਕਰ ਸਕੀ? ਬਿਲਕੁਲ ਨਹੀਂ, ਹਰਗਿਜ਼ ਨਹੀਂ। ਸੰਤ ਜਰਨੈਲ ਸਿੰਘ ਨੇ ਕਾਂਗਰਸ ਦੀ ਇਸ ਸੋਚ ਨੂੰ ਪੰਥ ਜਜ਼ਬੇ, ਸੁਹਿਰਦਤਾ, ਦੂਰ-ਅੰਦੇਸ਼ੀ ਅਤੇ ਦ੍ਰਿੜ੍ਹਤਾ ਨਾਲ ਇੰਦਰਾ ਗਾਂਧੀ ਅਤੇ ਰਾਜੀਵ ਨੂੰ ਮਿਲਣ ਅਤੇ ਗੱਲ ਤੋਂ ਇਨਕਾਰ ਕਰਕੇ, ਪਹਿਲੇ ਦਿਨ ਹੀ ਮਸਲ ਦਿੱਤਾ ਸੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਅਪ੍ਰੈਲ ੧੯੭੯ ਵਿਚ ਹੋਈਆਂ ਚੋਣਾਂ 'ਚ ਸੰਤ ਜਰਨੈਲ ਸਿੰਘ ਵੱਲੋਂ ਅਕਾਲੀ ਦਲ ਦੇ ਉਮੀਦਵਾਰ 'ਉਮਰਾਨੰਗਲ' ਦੇ ਵਿਰੁੱਧ ਭਾਈ ਅਮਰੀਕ ਸਿੰਘ ਨੂੰ ਖੜ੍ਹਾ ਕਰਨ ਦੇ ਕਦਮ ਨੂੰ ਵੀ, ਕਾਂਗਰਸ ਦੀ ਸਾਜ਼ਿਸ਼ ਪ੍ਰਚਾਰਿਆ ਜਾਂਦਾ ਹੈ, ਪਰ ਇਹ ਪ੍ਰਚਾਰ, ਧਰਮ ਅਤੇ ਰਾਜਨੀਤੀ ਦੀ ਸੰਮੇਲਤਾ ਅਤੇ ਸ਼ਬਦ ਗੁਰੂ ਦੇ ਸਿਧਾਂਤ ਨੂੰ ਤਿਲਾਂਜਲੀ ਦੇ ਕੇ, ਸਿੱਖ ਸਿਆਸਤ ਦੀ ਸ਼ੁੱਧ ਭਾਵਨਾ

ਤੋਂ ਭਟਕ ਚੁੱਕੇ ਅਤੇ ਅਕਾਲੀ ਦਲ ਨੂੰ ਹੀ ਸਿੱਖਾਂ ਦੀ ਇਕੋ ਇਕ, ਵਾਹਿਦ, ਨੁਮਾਇੰਦਾ ਤੇ ਸ਼ਹੀਦਾਂ ਦੀ ਪਾਰਟੀ ਸਮਝਣ ਦਾ ਭਰਮ ਪਾਲੀ ਬੈਠੇ, ਕੁਝ ਅਕਾਲੀ ਆਗੂਆਂ ਦੀ ਕੂੜੀ ਸਿਆਸਤ ਦਾ ਗੁੰਮਰਾਹਕੁੰਨ ਪ੍ਰਚਾਰ ਤਾਂ ਹੋ ਸਕਦਾ ਹੈ, ਪਰ ਬਿਲਕੁਲ ਅਸਲੀਅਤ ਨਹੀਂ। ਸੰਤ ਜਰਨੈਲ ਸਿੰਘ ਵੱਲੋਂ ਸ਼੍ਰੋਮਣੀ ਕਮੇਟੀ ਦੀਆਂ ਇਨ੍ਹਾਂ ਚੋਣਾਂ ਵਿਚ ਲਿਆ ਗਿਆ ਹਿੱਸਾ, ਗੁਰਦੁਆਰਾ ਪ੍ਰਬੰਧ ਵਿਚ ਆ ਚੁੱਕੀਆਂ ਕੁਰੀਤੀਆਂ ਨੂੰ ਦੂਰ ਕਰਨ, ਪਨਪ ਰਹੀ ਮਹੰਤਸ਼ਾਹੀ, ਮਸੰਦ ਬਿਰਤੀ ਤੇ ਪੁਜਾਰੀਪੁਣੇ ਨੂੰ ਠੱਲ੍ਹ ਪਾਉਣ ਅਤੇ ਧਰਮ ਤੇ ਰਾਜਨੀਤੀ ਦੀ ਸੰਮੇਲਤਾ ਦੇ ਸਿਧਾਂਤ ਨੂੰ ਉਜਾਗਰ ਕਰਨ ਲਈ ਸੱਚੇ ਦਿਲੋਂ ਚੁੱਕਿਆ ਗਿਆ ਨਰੋਆ ਕਦਮ ਸੀ, ਜਿਸ ਨੂੰ ਅਕਾਲੀ ਦਲ ਨੇ ਆਪਣੀ ਸੌੜੀ ਸਿਆਸਤ ਕਾਰਨ ਦਬਾਉਣ ਲਈ ਹਰ ਹਰਬਾ ਵਰਤਿਆ।

ਅਕਾਲੀ ਆਗੂਆਂ ਨੇ ਸੰਤ ਜਰਨੈਲ ਸਿੰਘ ਉੱਪਰ ਇਹ ਦੋਸ਼ ਉਨ੍ਹਾਂ ਦੇ ਕੌਮ ਵਿਚ ਵਧ ਰਹੇ ਪ੍ਰਭਾਵ ਤੋਂ ਘਬਰਾ ਕੇ ਅਤੇ ਸਿੱਖਾਂ ਵਿਚ ਖੁਰ ਰਹੀ ਆਪਣੀ ਸਾਖ਼ ਤੋਂ ਡਰ ਕੇ ਲਾਇਆ। ਹਿੰਦੂ ਪ੍ਰਸਤਾਂ ਨੇ ਸਿੱਖਾਂ ਵਿਚ ਪੈਦਾ ਹੋ ਰਹੇ ਸਿੱਖੀ ਜਜ਼ਬੇ ਤੋਂ ਘਬਰਾ ਕੇ ਅਤੇ ਬੁਜ਼ਦਿਲਾਂ ਨੇ ਆਪਣੀ ਬੁਜ਼ਦਿਲੀ 'ਤੇ ਪਰਦਾ ਪਾਉਣ ਲਈ ਅਜਿਹਾ ਦੋਸ਼ ਲਗਾਉਣਾ ਸ਼ੁਰੂ ਕਰ ਦਿੱਤਾ।

ਸੰਤ ਜਰਨੈਲ ਸਿੰਘ ਸਪੱਸ਼ਟ ਕਰਦੇ ਹਨ : ਮੈਂ ਉਪਜ ਹਾਂ ਤੇ ਇਕੋ ਇਕ ਗੁਰੂ ਗੋਬਿੰਦ ਮਹਾਰਾਜ ਦੀ ਅਤੇ ਝੋਲੀ ਪਿਆ ਹਾਂ ਪੰਜਾਂ ਪਿਆਰਿਆਂ ਦੀ, ਜਦੋਂ ਅੰਮ੍ਰਿਤ ਛਕਿਆ। ਮਤਾਂ ਖਿਆਲ ਕਰਿਉ ਕਿ ਕੋਈ ਪੈਸੇ ਵਾਲਾ, ਕੁਰਸੀ ਵਾਲਾ, ਲੀਡਰੀ ਵਾਲਾ ਤੇ ਵਜ਼ੀਰੀ ਵਾਲਾ ਮੈਨੂੰ ਖਰੀਦ ਲਵੇਗਾ।

ਸੰਤ ਜਰਨੈਲ ਸਿੰਘ 'ਤੇ ਇਕ ਫਿਰਕੇ ਦੇ ਲੋਕਾਂ ਨੂੰ ਕਤਲ ਕਰਨ ਦਾ ਲਗਾਇਆ ਜਾਂਦਾ ਦੋਸ਼ ਵੀ ਅਸਲੀਅਤ ਸਮਝਣ ਤੋਂ ਪਾਸਾ ਮੋੜਨ ਦਾ ਹੀ ਨਤੀਜਾ ਹੈ। ਸੰਤ ਜਰਨੈਲ ਸਿੰਘ, ਸਿੱਖ ਨੂੰ ਪੱਕਾ ਸਿੱਖ, ਹਿੰਦੂ ਨੂੰ ਪੱਕਾ ਹਿੰਦੂ ਅਤੇ ਮੁਸਲਮਾਨ ਨੂੰ ਪੱਕਾ ਮੁਸਲਮਾਨ ਦੇਖਣਾ ਚਾਹੁੰਦੇ ਸਨ। ਸੰਤ ਜਰਨੈਲ ਸਿੰਘ ਨੇ ਆਪਣਾ ਦਰਦ ਲੈ ਕੇ ਆਏ ਹਿੰਦੂ ਨੂੰ ਵੀ ਗਲ ਨਾਲ ਲਾਇਆ ਅਤੇ ਉਸ ਦੀ ਹਰ ਤਰ੍ਹਾਂ ਮਦਦ ਕੀਤੀ।

1. ਫ਼ਾਜ਼ਿਲਕਾ ਜ਼ਿਲ੍ਹੇ ਦੇ ਪਿੰਡ ਜਲਾਲਾਬਾਦ ਦੇ ਹਿੰਦੂ ਵੱਲੋਂ ਮਦਦ ਮੰਗਣ 'ਤੇ ਉਸ ਦੀ ਅਗਵਾਹ ਹੋਈ ਲੜਕੀ ਛੁਡਾ ਕੇ ਉਸ ਦੇ ਘਰ ਪੁਹੰਚਾਈ।

2. ਸਹੁਰਿਆਂ ਵੱਲੋਂ, ਪੇਕਿਆਂ ਤੋਂ ਪੈਸੇ ਲਿਆ ਕੇ ਨਾ ਦੇਣ ਕਾਰਨ ਤੰਗ ਕੀਤੀ ਜਾ ਰਹੀ ਅੰਮ੍ਰਿਤਸਰ ਦੀ ਹਿੰਦੂ ਲੜਕੀ ਨੂੰ ਆਪਣੀ ਧੀ ਬਣਾ ਲਿਆ ਅਤੇ ਉਸੇ ਵੇਲੇ ਹੀ ਉਸ ਦੇ ਸਹੁਰਿਆਂ ਨੂੰ ਬੁਲਾ ਕੇ ਉਸ ਦੀਆਂ ਮੁਸ਼ਕਿਲਾਂ ਦੂਰ ਕੀਤੀਆਂ।

3. ਹਿੰਦੂਆਂ ਦੀ ਰਮਾਇਣ ਦਾ ਕੋਲੋਂ ਫ਼ੀਸ ਦੇ ਕੇ ਕੇਸ ਲੜਿਆ।

4. ਹਿੰਦੂਆਂ ਦੇ ਕਹਿਣ 'ਤੇ ਗੁਰਦਾਸਪੁਰ ਜੇਲ੍ਹ ਵਿਚ ਮੰਦਰ ਬਣਾਇਆ।

5. 'ਰਸਤਾ ਰੋਕੋ' ਪ੍ਰੋਗਰਾਮ ਦੌਰਾਨ ਮਾਰੇ ਗਏ ਹਿੰਦੂਆਂ ਦੇ ਪਰਿਵਾਰਾਂ ਦੀ



ਆਰਥਿਕ ਮਦਦ ਕੀਤੀ।

6. ਹਿੰਦੂ ਦੀ ਦੁਕਾਨ ਸੜ ਜਾਣ 'ਤੇ ਉਸ ਦੀ ਮੰਗ ਤੋਂ ਵੀ ਵੱਧ ਪੈਸੇ ਦਿੱਤੇ।

ਸੰਤ ਜਰਨੈਲ ਸਿੰਘ ਸਪੱਸ਼ਟ ਕਰਦੇ ਹਨ ਕਿ, "ਜਾਤੀ ਤੌਰ 'ਤੇ ਹਿੰਦੂ ਨਾਲ ਸਾਡਾ ਕੋਈ ਵੈਰ ਨਹੀਂ, ਪਰ ਜੇ ਹਿੰਦੂ ਸਾਮਰਾਜ ਦੀ ਗੌਰਮੈਂਟ ਨੇ ਇਹ ਨਿਸ਼ਾਨਾ ਬਣਾ ਲਿਆ ਕਿ ਸਿੱਖਾਂ ਦਾ ਧਾਰਮਿਕ ਅਸਥਾਨ ਢਾਹੁਣਾ ਤੇ ਸਿੱਖਾਂ ਨੂੰ ਖਤਮ ਕਰਨਾ, ਤਾਂ ਫਿਰ ਖੰਡਾ ਖੜਕਾਉਣਾ ਪਵੇਗਾ।"

ਸੰਤ ਜਰਨੈਲ ਸਿੰਘ ਨੇ ਨਾ ਤਾਂ ਪਹਿਲਾਂ ਕਦੇ ਕਿਸੇ ਤੇ ਵਾਰ ਹੀ ਕੀਤਾ ਅਤੇ ਨਹੀ ਪਹਿਲਾਂ ਕਦੇ ਕਿਸੇ ਨੂੰ ਧਮਕੀ ਹੀ ਦਿੱਤੀ, ਪਰ ਹਮੇਸ਼ਾ ਹਮਲੇ ਦਾ ਜੁਆਬ ਹੀ ਦਿੰਦੇ ਸਨ। ਜੇ ਇੰਦਰਾ ਗਾਂਧੀ ਨੇ ਜ਼ਿੰਮੇਵਾਰ ਹੁੰਦਿਆਂ ਹੋਇਆਂ ਸਿੱਖਾਂ ਨੂੰ ਧਮਕੀ ਦਿੱਤੀ, "ਸੋਚ ਲਉ ਬਾਹਰਲੇ ਸਿੱਖਾਂ ਦਾ ਕੀ ਬਣੇਗਾ", ਤਾਂ ਉਸ ਦੇ ਜਵਾਬ ਵਿਚ ਹੀ ਸੰਤ ਜਰਨੈਲ ਸਿੰਘ ਨੂੰ ਇਹ ਕਹਿਣ ਲਈ ਮਜ਼ਬੂਰ ਹੋਣਾ ਪਿਆ ਕਿ, "ਬੀਬੀ ਜੇ ਤੇਰਾ ਪੱਗ ਤੇ ਦਾਹੜੇ ਵਾਲਿਆਂ ਵਾਸਤੇ ਇਹ ਨਜ਼ਰੀਆ, ਤਾਂ ਸਾਨੂੰ ਵੀ ੨੦-੨੦ ਹੀ ਆਉਂਦੇ ਹਨ।"

ਸੰਤ ਜਰਨੈਲ ਸਿੰਘ ਨੇ ਹਿੰਦੂ ਸਿੱਖ ਫਸਾਦ ਕਰਾਉਣ ਦੀ ਫਿਰਕੂ ਸੋਚ ਦਾ ਸਦਾ ਵਿਰੋਧ ਕੀਤਾ ਅਤੇ ਉਨ੍ਹਾਂ ਦੇ ਨਾਂਅ ਤੇ ਕੁਝ ਹਿੰਦੂਆਂ ਨੂੰ ਲਿਖੀਆਂ ਧਮਕੀਆਂ ਭਰੀਆਂ ਚਿੱਠੀਆਂ ਦਾ ਸਖ਼ਤ ਨੋਟਿਸ ਲਿਆ।"

ਧੰਨਵਾਦ ਸਹਿਤ

ਸਿੰਘ ਗਰਜ

## ਦੇਹਧਾਰੀ ਗੁਰੂ ਡੰਮ੍ਹ ਬਾਰੇ ਸੰਤ ਜਰਨੈਲ ਸਿੰਘ ਦੇ ਵਿਚਾਰ

### *ਗੁਰੂ ਗਰੰਥ ਸਾਹਿਬ ਜੀ ਦੀ ਬੇ-ਅਦਬੀ ਕਰਨ ਵਾਲਿਆਂ ਨੂੰ ਠੱਲ ਪਾਉਣ ਦੀ ਅਪੀਲ*

ਬੜਾ ਭਾਰੀ ਦੁੱਖ ਹੋਇਆ ਇਹ ਮਨ ਵਿਚ....., ਮੈਨੂੰ ਤੇ ਪਤਾ ਨਹੀਂ ਸੀ ਅੱਜ ਸਵੇਰ ਦਾ ਕਿ ਸਤਿਗੁਰੂ ਗਰੰਥ ਸਾਹਿਬ ਸੱਚੇ ਪਾਤਸ਼ਾਹ ਜੀ ਦੀ ਇਤਨੀ ਘੋਰ ਬੇ-ਅਦਬੀ ਕੀਤੀ ਹੋਵੇ ਤੇ ਸਿੱਖ ਉਥੇ ਕੋਲ ਹੋਣ, ਪਾਸ ਹੋਣ......। ਮੈਂ ਸਮਝਦਾ ਹਾਂ ਕਿ ਉਹ ਪਤਾ ਨਹੀਂ ਕਿਸ ਤਰੀਕੇ ਨਾਲ ਮਾਂਵਾਂ ਨੂੰ ਜੰਮ ਪਏ। ਡੰਗਰਾਂ ਦੇ ਤੇ ਕੁੱਤਿਆਂ ਬਿੱਲਿਆਂ ਦੇ ਘਰੇ ਕਿਉਂ ਨਾ ਜੰਮੇ? ਜਿਹਨਾਂ ਨੇ ਉਹਨਾਂ (ਬੇ-ਅਦਬੀ ਕਰਨ ਵਾਲਿਆਂ) ਨੂੰ ਝਟਕਾਇਆ ਨਹੀਂ। ਸਿੰਘੋ ਅੱਗੇ ਵੀ ਕਈ ਵੇਰਾਂ ਬੇਨਤੀ ਕੀਤੀ ਆ, ਅੱਜ ਵੀ ਸੰਗਤ ਬਹੁਤ ਆਈ ਸੀ, ਮਿਲੀ ਆ। ਸਾਰੇ ਇਹ ਈ ਆਣ ਕੇ ਕਹਿੰਦੇ ਆ, ਸੰਤ ਜੀ ਕੁਝ ਹੁਕਮ ਕਰੋ? ਭਾਈ ਹੁਕਮ ਕਿਸ ਤਰੀਕੇ ਨਾਲ ਕਰਾਉਣਾ ? ਸੰਗਤ ਕੋਈ ਸਾਧਨ ਦੱਸੇ ਹੁਕਮ ਦਾ ਕਿ ਕਿਹੋ ਜਿਹਾ ਹੁਕਮ ਚਾਹੁੰਨੇ ਆਂ? ਸੰਤ ਲੌਂਗੋਵਾਲ ਸਾਹਿਬ ਵੀ ਇਥੇ ਸਟੇਜ ਤੇ ਬੋਲ ਚੁੱਕੇ ਆ....। ਜਿਤਨੀ ਸੰਗਤ ਦਾਸ ਕੋਲੋ ਨਿੱਤ ਜਾਂਦੀ ਆ, ਉਹਨੂੰ ਵੀ ਬੇਨਤੀ ਕਰਦਾ ਹਾਂ, ਅਖ਼ਬਾਰਾਂ ਵਿਚ ਵੀ ਕਹਿ ਚੁੱਕਾ ਹਾਂ.....ਪਰ ਹੁਕਮ ਹੁਕਮ ਕਰੀ ਜਾਨੇ ਉਂ, ਮੰਨਣ ਨੂੰ ਰਤੀ ਮਾਤਰ ਵੀ ਤੁਸੀਂ ਤਿਆਰ ਨਹੀਂ। ਕਿੰਨੀ ਵੇਰਾਂ ਬੇਨਤੀ ਕੀਤੀ ਆ, ਜਿਹੜਾ ਸਤਿਗੁਰੂ ਗਰੰਥ ਸਾਹਿਬ ਦੀ ਬੇ-ਅਦਬੀ ਕਰਦਾ, ਉਹਨੂੰ ਇਕ ਦਮ ਮੌਕੇ ਦੇ ਉੱਪਰ ਝਟਕਾ ਦੇਣਾ ਚਾਹੀਦਾ। ਜੇ ਉਹ ਨਹੀਂ ਉਸ ਵੇਲੇ ਹੱਥ ਵਿਚ ਆਉਂਦਾ, ਪਿੱਛੋਂ ਭਾਲ ਕੇ, ਪੜਤਾਲ ਕਰਕੇ ਉਹਨੂੰ ਗੱਡੀ ਚੜ੍ਹਾਉ। ਕਿਉਂ ਨਹੀਂ ਚੜ੍ਹਾਉਂਦੇ? ਤੇ ਸਾਡੇ ਮੂੰਹਾਂ ਵੱਲ ਵੇਖੀ ਜਾਨੇ ਆਂ ਦੋਹਾਂ ਦੇ, ਅੰਗੂਰ ਲੱਗੇ ਆ ਸਾਨੂੰ? ਗੁਰੂ ਕੇ ਸਿੱਖ ਹੋ, ਸਿੱਖਾਂ ਦੇ ਪੁੱਤਰ ਹੋ। ਹਿੰਦੁਸਤਾਨ ਵਿਚ ਜੰਮੇਂ ਆਂ, ਪੰਜਾਬ ਦੀ ਧਰਤੀ ਵਿਚ ਜੰਮੇਂ ਹੋ। ਇੰਨੀ ਘੋਰ ਬੇ-ਅਦਬੀ ਥਾਂ-ਥਾਂ 'ਤੇ ਹੋਵੇ ਤੇ ਤੁਸੀਂ ਆਖੋ ਜੀ ਪੱਪੂ ਹੁਣੀ ਰੋਂਦੇ ਸੀ। .....ਪੱਪੂ ਹੁਣਾਂ ਨੂੰ ਵਰਾਉਂਦਿਆਂ ਪਿਉ ਦੀ ਬੇ-ਇਜ਼ਤੀ ਕਰਾ ਲੈਣੀ ਆ? ਕਿਹੜਾ ਹੁਕਮ ਲੈਣਾ ਚਾਹੁੰਦੇ ਹੋ ਤੁਸੀਂ ਦੱਸੋ? ਹੱਥ ਜੋੜ ਕੇ ਬੇਨਤੀ ਕਰਾਂਗਾ ਨਿਮਰਤਾ ਸਹਿਤ, ਐਸੀਆਂ ਘਟਨਾਵਾਂ ਨੂੰ ਜਦੋਂ ਤੱਕ ਤੁਸੀਂ ਆਪੋ ਆਪਣੀ ਜ਼ਿੰਮੇਵਾਰੀ ਨਾਲ, ਥਾਂ-ਥਾਂ 'ਤੇ ਪਹੁੰਚ ਕੇ, ਇਹਨਾਂ ਸ਼ਰਾਰਤੀ ਲੋਕਾਂ ਦੇ ਨੱਕ ਵਿਚ ਨੱਥ ਨਹੀਂ ਪਾਉਂਦੇ, ਤਦੋਂ ਤੱਕ ਇਹਨਾਂ ਨੇ ਸੂਤ ਨਹੀਂ ਆਉਣਾ।

**ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਸਤਿਕਾਰ ਕਾਇਮ ਰੱਖਣ ਦੀ ਅਪੀਲ**

ਪਿਆਰੇ ਖ਼ਾਲਸਾ ਜੀ, ਸਟੇਜ ਤੋਂ ਕੋਈ ਵੀ ਬੁਲਾਰਾ ਬੋਲੇ, ਆਪਾਂ ਨੂੰ ਬੁਲਾਰੇ ਦੇ



ਖਿਆਲਾਂ ਵੱਲ ਵੀ ਧਿਆਨ ਦੇਣਾ ਚਾਹੀਦਾ, ਮੈਂ ਇਹ ਨਹੀਂ ਕਹਿੰਦਾ (ਕਿ) ਧਿਆਨ ਨਹੀਂ ਦੇਣਾ ਚਾਹੀਦਾ, ਸੁਣਨਾ ਚਾਹੀਦਾ, ਪਰ ਬੁਲਾਰੇ ਵੱਲ ਧਿਆਨ ਦੇਣ ਨਾਲੋਂ ਜ਼ਿਆਦਾ ਸਤਿਗੁਰੂ ਗਰੰਥ ਸਾਹਿਬ ਜੀ ਦੇ ਸਤਿਕਾਰ ਵੱਲ ਆਪਾਂ ਨੂੰ ਧਿਆਨ ਰੱਖਣਾ ਚਾਹੀਦਾ। ਜਦੋਂ ਸਤਿਗੁਰੂ ਗਰੰਥ ਸਾਹਿਬ ਜੀ ਦੇ ਸਤਿਕਾਰ ਵੱਲ ਧਿਆਨ ਦੇਵਾਂਗੇ, ਵਾਤਾਵਰਣ ਸ਼ਾਂਤੀ ਵਾਲਾ ਬਣੇਗਾ। ਉਸ ਵੇਲੇ ਬੁਲਾਰੇ ਦਾ ਬੋਲਿਆ ਹੋਇਆ, ਆਪਣੇ ਹਰ ਇਕ ਦੇ ਕੰਨ ਵਿਚ ਅਵਾਜ਼ ਪਵੇਗੀ, ਸੁਣ ਕੇ ਲਾਭ ਉਠਾ ਸਕਾਂਗੇ, ਪਰ ਜੋ ਹਾਲਾਤ ਆਪਾਂ ਹੁਣ ਵੇਖ ਰਹੇ ਹਾਂ ਜਾਂ ਜਿਹੜੇ ਹਾਲਾਤ ਆਪਾਂ ਇਥੇ ਬਣਾ ਰਹੇ ਹਾਂ, ਕੀ ਉਹ ਸਤਿ ਸੰਗਤ ਦਾ ਵਰਤਾਰਾ ਹੈ? ਕਿੰਨੀ ਵਾਰ ਸਟੇਜ ਤੋਂ ਸੈਕਟਰੀ ਬੋਲਿਆ, ਕਿੰਨੀ ਵੇਰਾਂ ਬਾਕੀ ਬੁਲਾਰੇ ਇਥੇ ਬੋਲੇ ਆ। ਮੈਂ ਆਹ ਨੌਜੁਆਨ ਵੀਰਾਂ ਨੂੰ ਬੇਨਤੀ ਕਰਾਂਗਾ ਕਿ ਜਦੋਂ ਵੀ ਗੁਰੂ ਗਰੰਥ ਸਾਹਿਬ ਦੀ ਹਜ਼ੂਰ ਵਿਚ ਅੱਗੇ ਪਿੱਛੇ ਵੀ ਆਵੇ, ਨਮਸਕਾਰ ਕਰਕੇ, ਜੇ ਕੋਈ ਜ਼ਰੂਰੀ ਕੰਮ ਆ ਤੇ ਇਕ ਪਾਸੇ ਦੀ ਬੜੀ ਸ਼ਾਂਤੀ ਤੇ ਧੀਰਜ ਤੇ ਧੰਮਲ ਨਾਲ ਦਰਬਾਰ ਸਾਹਿਬ ਵਾਲੇ ਪਾਸੇ ਦੀ ਹੋ ਕੇ, ਨਮਸਕਾਰ ਕਰਕੇ ਆਪਣੇ ਵਿਹਾਰਾਂ ਵਾਲੇ ਪਾਸੇ ਜਾਣਾ ਚਾਹੀਦਾ।

ਜੇ ਸੰਗਤ ਵਿਚ ਆਉਣਾ ਤੇ ਮੱਥਾ ਟੇਕ ਕੇ, ਜਿੱਥੇ ਥਾਂ ਮਿਲੇ ਉਥੇ ਬੈਠ ਜਾਣਾ ਚਾਹੀਦਾ। ਆਹ ਜੋ ਕੁਝ ਮੈਂ ਇਥੇ ਵੇਖ ਰਿਹਾਂ ਕਿ) ਆਉਣਾ ਸਭ ਤੋਂ ਪਿੱਛੋਂ ਤੇ ਥਾਂ ਸਾਰਿਆਂ ਤੋਂ ਅੱਗੇ ਭਾਲਣਾ ...., ਕਿਸ ਵਾਸਤੇ? ਕਿ ਮੇਰੀ ਫੋਟੋ ਕਿਸੇ ਤਰੀਕੇ ਨਾਲ ਕੈਮਰੇ ਵਿਚ ਆ ਜਾਵੇ, ਭਾਵੇਂ ਪੱਗ ਮਹਾਰਾਜ ਦੀ ਹਜ਼ੂਰੀ ਵਿਚ ਡਿੱਗ ਈ ਪਵੇ। ਕੀ ਆਪਣਾ ਇਹੀ ਪਿਆਰ ਰਹਿ ਗਿਆ? ਇਕ ਪਾਸੇ ਮਰਨ ਵਾਸਤੇ ਚੱਲੇ ਆਂ। ਸ਼ਹੀਦੀਆਂ ਪਾਉਣ ਵਾਸਤੇ ਚੱਲੇ ਆਂ। ਅਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਤੇ ਸਿੱਖ ਕੌਮ ਦੀ ਸ਼ਾਨ ਨੂੰ ਉੱਚਿਆਂ ਕਰਨ ਵਾਸਤੇ ਚੱਲੇ ਆਂ ਤੇ ਦੂਜੇ ਪਾਸੇ ਚੋਜੀ ਪ੍ਰੀਤਮ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੇ-ਅਦਬੀ ਖ਼ੁਦ ਕਰ ਲਈਏ, ਇਦੋਂ ਵੱਡਾ ਪਾਪ ਹੋਰ ਆਪਣੇ ਕੋਲੋਂ ਕੀ ਹੋਵੇਗਾ? ਸੋ ਬੜੀ ਨਿਮਰਤਾ ਸਹਿਤ ਬੇਨਤੀ ਆ, ਜਦੋਂ ਵੀ ਇਥੇ ਆਵੋ, ਉਸ ਵੇਲੇ ਟਿਕਾਅ ਤੇ ਸ਼ਾਂਤੀ ਨਾਲ ਬੈਠਣਾ ਚਾਹੀਦਾ। ਜੇ ਮਨ ਚੰਚਲ ਆ ਤੇ ਟਿਕਦਾ ਨਹੀਂ ਜਾਂ ਬਹਿਣਾ ਔਖਾ ਤੇ ਫਿਰ ਆਹ ਜਿਹੜੀ ਬਾਹਰਲੇ ਪਾਸੇ ਗਰਾਊਂਡ ਆ, ਉਥੇ ਖੁੱਲੇ ਥਾਂ 'ਚ ਬਹਿ ਜਾਇਆ ਕਰੋ। ਸਤਿਗੁਰੂ ਦੇ ਸਤਿਕਾਰ ਨੂੰ ਪੂਰਾ ਪੂਰਾ ਕਾਇਮ ਰੱਖੋ, ਤਾਂ ਆਪਾਂ ਨੂੰ ਪੂਰਾ ਹੱਕ ਪ੍ਰਾਪਤ ਹੋਵੇਗਾ ਤੇ ਜੇ ਸਿੱਖੀ ਸਰੂਪ ਵਿਚ ਹੋ ਕੇ ਤੇ ਬਹੁਰੂਪੀਆਂ ਰੂਪ ਧਾਰਕੇ ਤੇ ਕਿਸੇ ਦੀ ਨਕਲ ਲਾ ਕੇ ਤੇ ਚੰਚਲਤਾਈ ਦੇ ਸ਼ਿਕਾਰ ਹੋ ਕੇ, ਗੁਰੂ ਦੀ ਬੇ-ਅਦਬੀ ਕੀਤੀ ਤੇ ਹੱਕ ਪੂਰਾ ਪ੍ਰਾਪਤ ਨਹੀਂ ਹੋਵੇਗਾ। ਸੋ ਨਿਮਰਤਾ ਸਹਿਤ ਇਹ ਬੇਨਤੀ ਆ ਸਾਰੀ ਸੰਗਤ ਨੂੰ, ਅੱਗੇ ਵਾਸਤੇ ਜਦੋਂ ਵੀ ਹਜ਼ੂਰ ਦੀ ਹਜ਼ੂਰੀ ਵਿਚ ਆਉਣਾ, ਨਮਸ਼ਕਾਰ ਕਰਕੇ ਬੈਠ ਜਾਣਾ ਚਾਹੀਦਾ।

## ਏਕਤਾ ਦੀ ਅਪੀਲ

ਜੇ ਖ਼ਾਲਸਾ ਦੀ ਜਦੋਂ ਤੱਕ ਆਪਣੀ ਮੁੱਠ ਮੀਟੀ ਹੋਈ ਆ ਇਕ ਥਾਂ, ਨੁਕਤਾਚੀਨੀ ਕਰਨ ਤੋਂ ਸੰਕੋਚ ਆ, ਇਕ ਦੂਜੇ ਸਿੰਘ 'ਤੇ ਮਿਲ ਕੇ ਚੱਲਾਂਗੇ। ਇਹ ਕਹਿਣਾ ਛੱਡ ਦੇਈਏ ਕਿ ਮੈਂ ਕਾਂਗਰਸੀ ਹਾਂ, ਮੈਂ ਅਕਾਲੀ ਹਾਂ, ਮੈਂ ਭਿੰਡਰਾਂਵਾਲਾ ਹਾਂ, ਮੈਂ ਫਲਾਣੇ ਵਾਲਾ ਹਾਂ। ਇਹਦਾ ਤਿਆਗ ਕਰਕੇ, ਕੇਵਲ ਸਿੱਖ ਦੇ ਦਿਮਾਗ ਵਿਚ ਇਹ ਗੱਲ ਘਰ ਕਰ ਜਾਣੀ ਚਾਹੀਦੀ ਆ ਕਿ ਮੈਂ ਸਿੱਖ ਹਾਂ ਤੇ ਸਿੱਖ ਬਣ ਕੇ ਰਹਿਣਾ, ਕੇਸਾਧਾਰੀ ਹਿੰਦੂ ਬਣਕੇ ਮੈਂ ਹਿੰਦੁਸਤਾਨ ਵਿਚ ਜਿਊਣਾ ਨਹੀਂ। ਜਦੋਂ ਤੱਕ ਇਹ ਗੱਲ ਆਪਣੇ ਮਨ ਵਿਚ ਆ ਗਈ। ਇਹ (ਤਾਂ) ਕਹਿੰਦੀ ਮੁੱਠੀ ਭਰ ਆਂ। ਹੁਣ ਤਾਂ ੧ ਲੱਖ ੧੫ ਹਜਾਰ ਨੇ ਉਥੇ ਪ੍ਰਣ ਕੀਤਾ, ਕੁਝ ਕੁ ਮੇਰੇ ਕੋਲ ਵੀ ਲਿਖਾਏ ਆ ਨੌਜੁਆਨਾਂ ਨੇ ਨਾਉਂ। ਕਈ ਕਹਿੰਦੇ ਤੇਰੇ ਕੋਲ ਕਿਵੇਂ ਲਿਖਾ ਦਿੱਤਾ ? ਕਈ ਵੀਰਾਂ ਦੀ ਇਹ ਵੀ ਚਰਚਾ ਸ਼ੁਰੂ ਆ। ਨਾਂਅ ਮੈਂ ਇਹਨਾਂ ਦਾ ਲੈਣਾ ਨਹੀਂ ਚਾਹੁੰਦਾ, ਰੱਬ ਇਹਨਾਂ ਨੂੰ ਸੁਮੱਤ ਬਖ਼ਸ਼ੇ। ਗੁਰੂ ਅੱਗੇ ਅਰਦਾਸ ਕਰਦਾਂ, ਗੁੱਸਾ ਨਹੀਂ ਉਹਨਾਂ 'ਤੇ, ਮੱਤ ਈ ਇਨੀ ਕੁ ਆ। ਨਾਂਅ ਮੇਰੇ ਕੋਲ ਵੀ ਸੱਜਣਾਂ ਨੇ ਲਿਖਾਏ ਆ। ਕਿੰਨਾਂ ਨੇ ਲਿਖਾਏ ਆ, ਜਿਹੜੇ ਕਹਿੰਦੇ ਕਿ ਅਸੀਂ ਇਦੋਂ ਬਿਨਾਂ ਕਿਤੇ ਨਹੀਂ ਜਾਣਾ। ਸੰਤ ਬਾਬਾ ਹਰਚੰਦ ਸਿੰਘ ਲੌਂਗੋਵਾਲ, ਪ੍ਰਧਾਨ ਸਾਹਿਬ ਨੂੰ ਪੁੱਛਿਆ ਸੀ। ਬੇਨਤੀ ਕੀਤੀ ਸੀ ਕਿ ਬਾਬਾ ਜੀ ਕੁਝ ਕੁ ਸਿੰਘਾਂ ਦਾ ਆਹ ਖ਼ਿਆਲ ਹੈ? ਤੁਸੀਂ ਦੱਸੋ.....? ਕੱਲ ਨੂੰ ਜੇ ਤਾਂ ਚਰਚਾ ਚੱਲਣੀ ਆ ਕਿ ਆਪਣਾ ਅਕਾਲੀ ਦਲ ਬਣਾਉਣ ਲੱਗਾ ਤੇ ਮੈਂ ਉਹਨਾਂ ਨੂੰ ਬੇਨਤੀ ਕਰਾਂ ਤੇ ਉਹ ਆਪਣੇ ਘਰ ਨੂੰ ਜਾਣ ਤੇ ਜੇ ਤੁਹਾਡਾ ਹੁਕਮ ਆਂ ਤੇ ਮੈਂ ਲਿਖਵਾ ਦੇਵਾਂ। ਉਹਨਾਂ ਕਿਹਾ ਲਿਖਵਾ ਲਉ। ੧੬ ਸਾਲ ਤੋਂ ਲੈ ਕੇ ੪੦ ਸਾਲ ਦੀ ਉਮਰ ਤੱਕ ਮੈਂ ਨਾਆਂ ਦੇ ੩੦ ਹਜ਼ਾਰ ਦੀ ਗਿਣਤੀ ਆ ਮੇਰੇ ਕੋਲ, ਇਕੱਲੇ ਕੋਲ ਤੇ ਇਹ ਕਹਿੰਦੀ ਮੁੱਠੀ ਭਰ ਆ। ਗਰਜਾ ਸਿੰਘ ਤੇ ਬੋਤਾ ਸਿੰਘ ਦੋ ਸੀ। ਗੁਰੂ ਕਰੇ ਕ੍ਰਿਪਾ, ਸਤਿਗੁਰੂ ਬਖ਼ਸ਼ਸ਼ ਕਰਨ, ਸ਼ਾਂਤੀ ਨਾਲ ਕੰਮ ਨਿੱਬੜ ਜਾਏ ਤੇ ਬਹੁਤਾ ਚੰਗਾ, ਹਾਮੀ ਤਾਂ ਆਪਾਂ ਸ਼ਾਂਤੀ ਦੇ ਹੀ ਆਂ, ਪਰ ਜੇ ਕਿਤੇ ਗੱਡੀ ਚੱਲ ਪਈ ਤੇ (ਫਿਰ) ਪਤਾ ਲੱਗਣਾ ਕਿ ਮੁੱਠੀ ਭਰ ਆ, ਜੋ ਬੁੱਕਲ 'ਚ ਵੀ ਨਹੀਂ ਪੈਂਦੇ। ਰੱਖਣੀ ਸ਼ਾਂਤੀ ਆ, ਕਿਉਂਕਿ ਅਜੇ ਹੁਕਮ ਸ਼ਾਂਤੀ ਦਾ ਪਰ ਇਕੱਲੀ ਸ਼ਾਂਤੀ ਨਾਲ ਸਰਨਾ ਨਹੀਂ, ਤਿਆਰ ਬਰ ਤਿਆਰ ਵੀ ਹੋਣਾ ਪੈਣਾ। ਸ਼ਸ਼ਤਰਧਾਰੀ ਬਣੋ ਤੇ ਆਪਸ ਵਿਚ ਮਿਲ ਕੇ ਚੱਲੋ ਤੇ ਨਸ਼ਿਆਂ ਦਾ ਤਿਆਰ ਕਰੋ।

## ਸਰਸੇ ਇਲਾਕੇ ਵਿਚ ਦੇਹਧਾਰੀ ਡੰਮ

ਗੁਰੂ ਪਿਆਰੇ ਖ਼ਾਲਸਾ ਜੀ, ਆਪ ਜੀ ਨੇ ਸਟੇਜ ਉੱਪਰੋਂ ਬੋਲਣ ਵਾਲਿਆਂ ਬੁਲਾਰਿਆਂ ਦੇ ਪਾਸੋਂ ਸੁੰਦਰ ਵਿਚਾਰ ਸੁਣੇ ਹਨ ਤੇ ਵਡਭਾਗੀ ਬਣੇ ਹੋ। ਜੋ ਅੱਜ ਦਾ ਜਥਾ ਗ੍ਰਿਫਤਾਰੀ ਦੇਣ ਵਾਸਤੇ, ਸਤਿਗੁਰੂ ਦਾ ਓਟ ਆਸਰਾ ਤੱਕ ਕੇ ਜਾ ਰਿਹਾ ਹੈ,



ਇਸ ਜਥੇ ਦੇ ਜਥੇਦਾਰ ਸਾਹਿਬ ਨੇ ਆਪਣੇ ਵਿਚਾਰ ਦੱਸੇ ਹਨ। ਸਰਸੇ ਦੇ ਇਲਾਕੇ ਵਿਚ ਕੁਝ ਕੁ ਮਨੁੱਖ ਪੂਜਕ ਲੋਕਾਂ ਦਾ ਬੜਾ ਭਾਰੀ ਜ਼ੋਰ ਸੀ। ਜਿਸ ਵੇਲੇ ਦਾਸ ਉਥੇ ਪਹੁੰਚਿਆ, ਬਾਬਾ ਪ੍ਰੀਤਮ ਸਿੰਘ ਜੀ ਕਾਰ ਸੇਵਾ ਵਾਲਿਆਂ ਦੇ ਹੁਕਮ ਨੂੰ ਮੰਨ ਕੇ, ਤਾਂ....। ਉਹਨਾਂ ਸੱਜਣਾਂ ਵਿਚ ਕੁਝ ਪ੍ਰੇਮੀ ਆਪਣੇ ਵਿਚ ਅੱਜ ਮੌਜੂਦ ਵੀ ਹਨ, ਜਿਹਨਾਂ ਨੇ ਪ੍ਰਬੰਧ ਵਿਚ ਹਿੱਸਾ ਲਿਆ ਸੀ। ਇਹਨਾਂ ਦੇ ਮਗਰ ਜੀਪਾਂ ਵੀ ਲਾਈਆਂ ਗਈਆਂ, ਹਥਿਆਰ ਵਿਖਾ ਕੇ ਇਹਨਾਂ ਨੂੰ ਭੈ ਭੀਤ ਕਰਨ ਦੀਆਂ ਕੋਸ਼ਿਸ਼ਆਂ ਕੀਤੀਆਂ ਗਈਆਂ। ਇਹ ਵੀ ਨਾਲ ਕਿਹਾ ਗਿਆ ਕਿ ਭਿੰਡਰਾਂਵਾਲੇ ਨੂੰ ਇਸ ਇਲਾਕੇ ਵਿਚ ਨਹੀਂ ਆਉਣ ਦੇਣਾ ਚਾਹੀਦਾ ਕਿਉਂਕਿ ਇਹ ਬੜਾ ਖ਼ਤਰਨਾਕ ਬੰਦਾ। ਜਦੋਂ ਉਥੇ ਜਾ ਕੇ ਸਤਿਗੁਰੂ ਜੀ ਦੇ ਅਸਥਾਨ ਦੇ ਦਰਸ਼ਨ ਕੀਤੇ ਹਨ। ਇਹਨਾਂ ਸਿੰਘਾਂ ਨਾਲ ਵਿਚਾਰ ਵਟਾਂਦਰਾ ਹੋਇਆ, ਭਾਵੇਂ ਪਹਿਲੀ ਵੇਰਾਂ ਇਹਨਾਂ ਦੇ ਦਰਸ਼ਨ ਹੋਏ ਸੀ। ਕਈਆਂ ਸੱਜਣਾਂ ਨੇ ਕਿਹਾ ਕਿ ਕਰਨੀਵਾਲੇ ਤੇ ਅਮਰਾਸਰ ਜਿਹੜਾ ਹੈ ਨਗਰ, ਜਿੱਥੇ ਕਿ ਨਾਮਧਾਰੀ ਵੀਰਾਂ ਦਾ ਕਾਫੀ, ਨਿੱਜੀ ਤੌਰ 'ਤੇ ਆਪਣਾ ਜ਼ੋਰ ਹੈ, ਉਸ ਇਲਾਕੇ ਵਿਚ ਆਪਾਂ ਨੂੰ ਕੁਝ ਕੁ ਸੰਕੋਚ ਕਰਨੀ ਚਾਹੀਦੀ ਹੈ ਕਿਉਂਕਿ ਉਹਨਾਂ ਦਾ ਮਨ ਠੀਕ ਨਹੀਂ। ਉਹ ਗੁਰਮਤਿ ਦੇ ਪ੍ਰਚਾਰ ਨੂੰ ਚੰਗਾ ਨਹੀਂ ਸਮਝਦੇ। ਦਾਸਨੇ ਬੇਨਤੀ ਕੀਤੀ ਸੀ (ਕਿ) ਜਿਸ ਨੂੰ ਭਾਈ ਡਰ ਹੈ, ਮੌਤ ਦਾ ਜਾਂ ਸਰੀਰ ਦੇ ਤਿਆਗਣ ਦਾ, ਉਹ ਅਰਾਮ ਨਾਲ ਗੁਰਦੁਆਰੇ 'ਚ ਬੈਠੇ। ਮੈਂ ਆਪਣੇ ਵੱਲੋਂ ਕਦੇ ਕੁਝ ਕਿਹਾ ਨਹੀਂ....। ਸੱਚਖੰਡ ਵਾਸੀ ਬ੍ਰਹਮ ਗਿਆਨੀ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ, ਜਿਹਨਾਂ ਦੀ ਬਰਸੀ ਪਹਿਲੀ ਭਾਦਰੋਂ ਨੂੰ ਆ ਰਹੀ ਹੈ, ਉਹਨਾਂ ਮਹਾਂਪੁਰਖਾਂ ਦਾ ਹੁਕਮ ਸੀ :

ਬੋਲੋ ਸੋ ਨਿਹਾਲ॥ ਸਤਿ ਸ੍ਰੀ ਅਕਾਲ॥

ਮੈਂ ਜੈਕਾਰੇ ਵਾਲੇ ਨੂੰ ਬੇਨਤੀ ਕਰਾਂਗਾ....। ਟਾਈਮ ਵੀ ਬਹੁਤ ਥੋੜਾ ਬਾਕੀ। ਰਸਨਾ ਵੀ ਅੱਜ ਬਹੁਤਾ ਕੰਮ ਨਹੀਂ ਦਿੰਦੀ, ਜ਼ਿਆਦਾ ਪੱਕੀ ਹੋਈ ਆ। ਇਹ ਤਾਂ ਕੇਵਲ......, ਸਿੰਘ ਸਾਹਮਣੇ ਬੈਠੇ ਹੋਣ ਕਰਕੇ, ਦੋ ਕੁ ਮਿੰਟ ਇਹਨਾਂ ਦੇ ਸੰਬੰਧ ਵਿਚ ਬੋਲਣਾ ਪੈਣਾ। ਉਹਨਾਂ ਮਹਾਂਪੁਰਖਾਂ ਦਾ ਹੁਕਮ ਸੀ ਕਿ ਸਿੰਘੋ, ਜਿਸ ਵੇਲੇ ਪਰਚਾਰ ਕਰਨਾ, ਉਸ ਵੇਲੇ ਇਹ ਨਹੀਂ ਸੋਚਣਾ ਕਿ ਮੇਰਾ ਸਰੀਰ ਪ੍ਰਚਾਰ ਕਰ ਰਿਹਾ,......ਇਹ ਸੋਚਣਾ ਕਿ ਮੇਰਾ ਜਿਹੜਾ ਸਿਰ ਹੈ, ਉਹ ਖੱਬੇ ਹੱਥ ਦੀ ਤਲੀ 'ਤੇ (ਹੈ ਅਤੇ) ਮੇਰਾ ਧੜ ਬੋਲ ਕੇ ਸੰਗਤਾਂ ਦੇ ਜੋੜੇ ਝਾੜ ਰਿਹਾ, ਤਾਂ ਗੁਰਮਤਿ ਦਾ ਪ੍ਰਚਾਰ ਹੋਵੇਗਾ ਨਹੀਂ ਤੇ ਨਹੀਂ ਹੋਵੇਗਾ। ਇਸੇ ਤਰ੍ਹਾਂ ਹੀ ਉਥੇ ਕਰਨਾ ਪਿਆ। ਸੰਗਤਾਂ ਨੇ ਵੀ ਪਿਆਰ ਦਾ ਸਬੂਤ ਦਿੱਤਾ। ਉਹਨਾਂ ਇਲਾਕਿਆਂ ਵਿਚ ਜਾ ਕੇ ਜਿੱਥੇ ਜਿੱਥੇ ਉਹਨਾਂ ਦਾ ਨਿੱਜੀ ਤੌਰ 'ਤੇ ਬਹੁਤ ਭਾਰੀ ਜ਼ੋਰ ਸੀ.....। ਸੋ ਜਿਸ ਵੇਲੇ ਗੁਰਬਾਣੀ ਦੀ ਕਥਾ ਹੋਈ, ਘੰਟਾ ਸਵਾ ਘੰਟਾ.....। ਉਹਨਾਂ ਲੋਕਾਂ ਨੇ, ਉਥੋਂ ਦੀ ਸੰਗਤ ਦੇ ਮਨ ਵਿਚ ਇਕ ਬੜਾ ਭਾਰੀ ਭੁਲੇਖਾ ਪਾਇਆ ਹੋਇਆ ਸੀ, ਜੋ ਕਾਫੀ ਹੱਦ ਤੱਕ ਦੂਰ ਹੋ ਚੁੱਕਾ, ਮਮੂਲੀ ਜਿਹਾ ਰਹਿੰਦਾ, ਇਕ ਅੱਧਾ ਰੋੜਾ

ਹੋਰ ਲੱਗਾ ਤਾਂ ਦੂਰ ਹੋਵੇਗਾ। ਉਹ ਭੁਲੇਖਾ ਕੀ ਸੀ? ਇਹ ਸੱਜਣ ਵੀ ਕੋਲ ਬੈਠੇ ਨੇ ਇਹਨਾਂ ਨੂੰ ਖ਼ਾਸ ਕਰਕੇ ਪਤਾ.....।

### ਬੁਲਾਰਿਆਂ 'ਤੇ ਵਿਅੰਗ

ਨਿਤਾਪ੍ਰਤੀ, ਹਰ ਰੋਜ਼, ਸਿੰਘਾਂ ਦੀਆਂ ਸ਼ਹੀਦੀਆਂ ਸੁਣਦੇ ਹਾਂ ਅਤੇ ਸਟੇਜਾਂ ਉੱਪਰੋਂ ਕੋਈ ਵੀ ਬੋਲਣ ਵਾਲਾ ਪ੍ਰੇਮੀ ਬੋਲਦਾ ਹੈ, ਚਾਹੇ ਕੋਈ ਸੰਤ ਨਾਉਂ ਨਾਲ ਹੈ, ਚਾਹੇ ਕੋਈ ਲੀਡਰ ਨਾਉਂ ਨਾਲ ਹੈ, ਚਾਹੇ ਕੋਈ ਜਥੇਦਾਰੀ ਦੇ ਨਾਉਂ ਨਾਲ ਬੋਲਦਾ ਹੈ, ਚਾਹੇ ਕੋਈ ਵਰਕਰ ਦੇ ਰੂਪ ਵਿਚ ਬੋਲਦਾ ਹੈ, ਆਪਾਂ ਸਾਰਿਆਂ ਨੇ ਇਹ, ਮੈਂ ਸਮਝਦਾ ਹਾਂ ਰਟੀਨ ਜਿਹਾ ਬਣਾ ਲਿਆ ਹੈ ਕਿ ਅਸੀਂ ਪੁਰਜ਼ੋਰ ਸ਼ਬਦਾਂ ਵਿਚ ਨਿਖੇਧੀ ਕਰਦੇ ਹਾਂ, ਇਹਦੇ ਸਿੱਟੇ ਗੰਭੀਰ ਨਿਕਲਣਗੇ, ਜ਼ਿੰਮੇਵਾਰ ਸਰਕਾਰ ਹੋਵੇਗੀ। ਇਦੋਂ ਵੱਧ ਅਗਾਂਹ ਕੁਝ ਨਹੀਂ ਕਰਦੇ ਕਿਉਂਕਿ ਨਿਤਾਪ੍ਰਤੀ ਅੱਖਰ ਛਪਣ ਦੇ ਨਾਲ ਤੇ ਸੁਣਾਉਣ ਵਾਲੇ ਵੀ ਤੇ ਇਦੋਂ ਵੱਧ ਅੱਗੇ ਇਹਦਾ ਕੋਈ ਸਿਧਾਂਤ ਨਹੀਂ ਰਹਿ ਜਾਂਦਾ। ਸੋ ਆਪਾਂ ਨੂੰ ਇਹਨਾਂ ਦਾ ਤਿਆਗ ਕਰਕੇ, ਜੋ ਆਪਾਂ ਇਹ ਕਹਿਣਾ ਅਰੰਭ ਕੀਤਾ ਹੋਇਆ ਬਹੁਤ ਸਮੇਂ ਤੋਂ ਕਿ ਗੌਰਮੈਂਟ ਨੂੰ ਸਮਝ ਲੈਣਾ ਚਾਹੀਦਾ। 'ਉਹ ਸਮਝ ਲੈਣਾ ਚਾਹੀਦਾ' ਇਕ, ਦੋ, ਚਾਰ, ਦਸ ਵੇਰਾਂ ਹੁੰਦਾ ਕਹਿਣ ਵਾਸਤੇ, ਉਸ ਤੋਂ ਪਿੱਛੋਂ ਸੋਚਣਾ ਪਵੇਗਾ ਇਹ ਕਹਿਣ ਵਾਲਿਆਂ ਨੂੰ ਕਿ ਇਹ ਸਮਝਾਉਣਾ ਕਿਵੇਂ ਆਂ? ਸਮਝ ਲੈਣਾ ਚਾਹੀਦਾ, ਠੀਕ ਆ ਵਾਰਨਿੰਗ ਦੇਣੀ ਚੰਗੀ ਹੁੰਦੀ ਆ, ਪਰ ਜੇ ਕੋਈ ਸੈਂਕੜੇ ਵਾਰ ਕਹਿਣ ਦੇ ਬਾਵਜੂਦ ਵੀ ਸਮਝੇ ਨਾ ਤੇ ਖ਼ਾਲਸਾ ਜੀ ਕਹਿਣ ਵਾਲਿਆਂ ਨੂੰ ਸਮਝਾਉਣ ਵਾਸਤੇ ਮਜ਼ਬੂਰ ਹੋਣਾ ਪਵੇਗਾ। ਹੁਣ ਉਹ ਸਮਾਂ ਆਪਣੇ 'ਤੇ ਆ ਪਹੁੰਚਿਆ।

### ਨਰਕਧਾਰੀਆਂ ਦੇ ਐਲਾਨ 'ਤੇ ਪ੍ਰਤੀਕਰਮ

ਸੋ ਹੁਣ ਇਕ ਇਹਨਾਂ ਨੇ ਨਵਾਂ ਤਤਕਾਰ ਸ਼ੁਰੂ ਕਰ ਲਿਆ। ਅਖ਼ਬਾਰਾਂ ਵਾਲੇ ਵੀ ਪੁੱਛਦੇ ਆ, ਸੰਗਤ ਵੀ, .....ਕਈ ਪ੍ਰੇਮੀ ਗੁਰਮੁਖ ਗੁਰਸਿੱਖ ਪੁੱਛਦੇ ਆ। ਸੰਤ ਜੀ, ਆਹ ਨਰਕਧਾਰੀਆਂ ਨੇ, ਇਕ ਪ੍ਰੋਗਰਾਮ ਅਰੰਭਿਆ (ਤੇ) ਉਹ ਕਹਿੰਦੇ ਹਨ (ਕਿ) ਅਸੀਂ ਇੱਕੀਆਂ ਇੱਕੀਆਂ ਦਾ ਜਥਾ ਬਣਾ ਕੇ....। ਕੋਈ ਕਹਿੰਦਾ ਮੈਂ ਚੰਡੀਗੜ੍ਹ ਤੋਂ ਦਿੱਲੀ ਨੂੰ ਤੇ ਦਿੱਲੀ ਤੋਂ ਫਿਰ ਆਵਾਂਗਾ ਅੰਮ੍ਰਿਤਸਰ। ਕੋਈ ਕਹਿੰਦਾ ਮੈਂ ਬਠਿੰਡੇ ਤੋਂ ਦਿੱਲੀ ਜਾਵਾਂਗਾ, ਦਿੱਲੀਉਂ ਫਿਰ ਆਵਾਂਗਾ ਅੰਮ੍ਰਿਤਸਰ। ਕੁਝ ਕੁ ਕਹਿੰਦੇ ਅਸੀਂ ਦਿੱਲੀਉਂ ਸਿੱਧੇ ਆਵਾਂਗੇ ਤੇ ਅਸੀਂ ਇਥੇ ਆ ਕੇ ਧਰਨਾ ਮਾਰ ਕੇ ਬੈਠਾਂਗੇ। ਮੈਂ ਤੇ ਆਨ੍ਹਾ ਸ਼ੁਕਰ ਹੈ, ਚੰਗੀ ਗੱਲ ਆ, ਜੇ ਆ ਜਾਣ ਤੇ ਮਾੜੀ ਗੱਲ ਨਹੀਂ। ਚੰਗਾ ਹੋਵੇਗਾ। ਕਈਆਂ ਦਾ ਇਹ ਵੀ ਵਿਚਾਰ ਆ (ਕਿ) ਜੇ ਜੀ ਉਹਨਾਂ ਨੇ ਇਥੇ ਧਰਨਾ ਮਾਰ ਲਿਆ ਤੇ ਕੀ ਹੋਵੇਗਾ? ਇਹਦੇ ਬਾਰੇ ਮੈਂ ਬਹੁਤਾ ਨਹੀਂ ਕਹਿੰਦਾ, ਇਹ ਤੇ ਸਮਾਂ ਦੱਸੇਗਾ, ਪਰ ਕਿਸੇ ਸਿੱਖ ਦੀ ਮਾਈ ਦੇ ਲਾਲ ਦੀ ਜ਼ੁਰਅਤ ਹੈ (ਕਿ) ਨਰਕਧਾਰੀਏ ਉਥੇ ਆਏ ਹੋਣ



'ਤੇ ਕੋਈ ਗੁਰੂ ਕਾ ਸਿੱਖ ਉਹਨਾਂ ਨੂੰ ਜਾ ਕੇ ਫਤਹਿ ਬੁਲਾਏ, ਹੁਕਮਨਾਮੇ ਦੀ ਉਲੰਘਣਾ ਕਰਕੇ, ਤਾਕਤ ਹੈ ਕਿਸੇ ਸਿੱਖ ਦੀ ਇਹ ? ਚੋਰੀ ਤਾਂ ਠੀਕ ਆ ਬੁਲਾਉਂਦੇ ਫਿਰਦੇ ਬੁਲਾਉਣ ਤੇ ਜੋ (ਉਹ) ਇਥੇ ਬੈਠੇ ਤੇ ਉਦੋਂ ਜਿਹੜਾ ਸਿੱਖ ਉਹਨਾਂ ਨੂੰ ਫਤਹਿ ਬੁਲਾਊ, ਪਤਾ ਉਦੋਂ ਲੱਗਣਾ ਕੀ ਵਰਤਦੀ ਆ? ਕਈਆਂ ਵੀਰਾਂ ਦਾ ਖਿਆਲ ਆ ਭਈ ਜੇ ਇਥੇ ਆ ਗਏ ਤੇ ਸ਼ਾਇਦ ਫਤਹਿ-ਫੁਤਹੇ ਬੁਲਾ ਕੇ ਸਹੀ ਕੋਈ ਹੋ ਜਾਉ ਉਹਨਾਂ ਨਾਲ। ਹੁਕਮਨਾਮੇ ਦੀ ਉਲੰਘਣਾ ਕਰਕੇ ਭਲਾ ਲੰਘਿਉ ਤੇ ਸਹੀ ਕੋਈ ਕਦਮ ਉਧਰ ਨੂੰ ਤੇ ਜਿਹੜੇ ਵੀਰ ਕਹਿੰਦੇ ਜੀ ਜੇ ਅੰਦਰ ਵੜ ਗਏ....। ਮੈਨੂੰ ਅੱਜ ਅਖ਼ਬਾਰਾਂ ਵਾਲੇ ਪੁੱਛਦੇ ਸੀ ਕਿ ਜੇ ਨਾਨਕ ਨਿਵਾਸ ਵਿਚ ਆ ਗਏ ਤੇ ਤੁਹਾਡਾ ਕੀ ਖਿਆਲ ਆ? ਮੈਂ ਤਾਂ ਪੰਗਤੀ ਗੁਰੂ ਕੀ ਪੜ੍ਹੀ, ਗੁਰੂ ਕੇ ਆਸਰੇ ਜਿਉਨਾ। ਸਤਿਗੁਰੂ ਦਾ ਫੁਰਮਾਨ ਹੈ :

**ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥**

**(ਧਨਾਸਰੀ ਮ: ੪, ੬੬੯)**

ਉਹਨਾਂ ਦੀ ਇੱਛਾ ਹੈ ਕਿ ਅਸੀਂ ਕੁਰਬਾਨੀ ਦੇਣੀ ਆਂ ਤੇ ਸਿੱਖ ਚਾਹੁੰਦੇ ਆ ਕਿ ਸਾਡਾ ਕਰਜ਼ਾ ਪੂਰਾ ਹੋਵੇ ਤੇ ਗਲੋਂ ਗਲਾਵਾਂ ਲੱਥੇ। ਉਹ ਆਈ ਜਾਣ ਤੇ ਸਿੱਖ ਕੁਰਬਾਨੀ ਲਈ ਜਾਣਗੇ, ਤੁਰਨ ਤੇ ਸਹੀ ਭਲਾ ਕਿਸੇ ਪਾਸੇ?

ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ

ਉਹਨਾਂ ਨੇ ਇਹ ਭੁਲੇਖਾ ਪਾਉਣ ਦੀ ਕੋਸ਼ਿਸ਼ ਅਰੰਭ ਕੀਤੀ ਆ ਗੌਰਮੈਂਟ ਦੇ ਆਸਰੇ ਨਾਲ, ਕਿਉਂਕਿ ਗੁਰੂ ਕੇ ਸਿੱਖ ਤਾਂ ਹਨ ਨਹੀਂ, ਸਰਕਾਰ ਦੇ ਸਿੱਖ ਆ। ਸਰਕਾਰ ਦੇ ਟਾਊਟ ਆ ਉਹ, ਉਹਨਾਂ ਦਾ ਖਿਆਲ ਆ ਭਈ ਕਿਸੇ ਬਹਾਨੇ ਨਾਲ ਇਥੇ ਭੇਜ ਦਿਉ ਤੇ ਕੁਝ ਦਲ ਦੇ ਸਿੰਘ ਉਧਰ ਜਾ ਵੜਨਗੇ ਤੇ ਕੁਝ ਭਿੰਡਰਾਂਵਾਲੇ ਨੂੰ ਕਹਿ ਦੇਣਗੇ....। ਉਹਨਾਂ ਦੇ ਚਿੱਤ 'ਚ ਆ ਕਿ ਜਿਹੜਾ ਅਖ਼ਬਾਰਾਂ 'ਚ ਨਿਤਾ ਪ੍ਰਥੀ ਲਿਖਿਆ ਹੁੰਦਾ ਨਾ (ਕਿ ਅਕਾਲੀ ਆਪਸ ਵਿਚ) ਲੜਦੇ ਆ ਤੇ ਖੌਨੀ ਇਹੀ ਗੱਲ ਹੁਣੀ ਆਂ। ਇਹ ਪਤਾ ਤਾਂ ਲੱਗਣਾ ਜਿੱਦੇਂ ਇਥੇ ਆਏ। ਸ਼ਾਇਦ ਹੋ ਸਕਦਾ ਮੈਨੂੰ ਪਤਾ ਵੀ ਨਾ ਲੱਗੇ ਤੇ ਘਰ ਦੀ ਗੱਲ ਆ, ਵਿਚੋਂ ਈ ਉੱਠ ਕੇ ਕੋਈ ਮਾਂਜਾ ਫੇਰ ਦੇਵੇ, ਨਾਂਅ ਤਾਂ ਮੇਰਾ ਈ ਲੱਗਣਾ ਨਾ।

ਸੋ ਗੁਰੂ ਕੇ ਸਿੰਘੋ ਇਹੋ ਜਿਹੀਆਂ ਗੱਲਾਂ ਸੁਣ ਕੇ, ਇਹੋ ਜਿਹੀਆਂ ਚਾਲਾਂ ਸੁਣ ਕੇ, ਕਿਸੇ ਘਬਰਾਹਟ ਵਿਚ ਨਹੀਂ ਆਉਣਾ ਚਾਹੀਦਾ ਹੈਗਾ। ਨਾ ਹੀ ਇਹਨਾਂ 'ਤੇ ਬਹੁਤਾ ਕੋਈ ਨਿਸ਼ਚਾ ਰੱਖਣਾ, ਇਕ ਥਾਂ ਸਾਰੇ...., ਠੀਕ ਆ ਕਿਸੇ ਨੂੰ ਮਾੜਾ ਮੋਟਾ ਕਿਸੇ ਨਾਲ ਗੁੱਸਾ ਗਿਲ਼ਾ ਹੋਵੇਗਾ ਤੇ ਆਪੇ ਨਿਕਲਦਾ ਫਿਰੇਗਾ, ਪਰ ਗੁਰੂ ਕੀ ਸੰਗਤ ਨੂੰ ਇਕ ਥਾਂ ਰਹਿਣਾ ਚਾਹੀਦਾ। ਨਿਸ਼ਾਨ ਸਾਹਿਬ ਦੇ ਥੱਲੇ ਰਹੋ, ਸਤਿਗੁਰੂ ਗਰੰਥ ਸਾਹਿਬ ਤੇ ਅਡੋਲ ਨਿਸ਼ਚਾ ਰੱਖੋ, ਕਿਤੇ ਬੰਦੇ ਦਾ ਆਸਰਾ ਨਾ ਤੱਕੋ। ਸਤਿਗੁਰੂ ਦਾ

ਫੁਰਮਾਨ ਹੈ :

ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥

(ਗਉੜੀ ਮ: ੫, ੨੮੧)

ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥

(ਸੋਰਠਿ ਮ: ੫, ੬੨੪)

ਉਸ ਅਕਾਲ ਪੁਰਖ ਦੇ ਆਸਰੇ ਰਹੋ। ਪੰਥ ਦੇ ਨਾਲ ਡਟ ਕੇ ਚੱਲਣਾ, ਸਤਿਗੁਰੂ ਅਕਾਲ ਪੁਰਖ ਦਾ ਆਸਰਾ ਰੱਖਣ ਤੇ ਕੇਸਰੀ ਨਿਸ਼ਾਨ ਸਾਹਿਬ ਦੇ ਸਤਿਕਾਰ ਨੂੰ ਕਾਇਮ ਰੱਖਣਾ।

ਨਰਕਧਾਰੀਆਂ ਨੂੰ ਦਰਬਾਰ ਸਾਹਿਬ ਭੇਜਣ ਦੀ ਸਾਜ਼ਿਸ਼

ਗੌਰਮੈਂਟ ਵਾਲਿਉ ਤੁਹਾਨੂੰ ਦੱਸਣਾ ਚਾਹੁੰਨੇ ਆਂ ਕਦੇ ਬੁੰਗਿਆਂ 'ਤੇ ਨਿਗ੍ਹਾ, ਕਦੇ ਛਾਊਣੀਆਂ 'ਤੇ ਨਿਗ੍ਹਾ, ਕਦੇ ਗੁਰਦੁਆਰਿਆਂ 'ਤੇ ਨਿਗ੍ਹਾ, ਕਦੇ ਨਾਨਕ ਨਿਵਾਸ 'ਤੇ ਨਿਗ੍ਹਾ ਤੇ ਇਕ ੧੫ ਤਰੀਕ ਨੂੰ ੨੧ ਸਿੱਖਾਂ ਦਾ ਇਕ ਜਥਾ ਆ ਰਿਹਾ ਨਰਕਧਾਰੀਆਂ ਦਾ ਤੇ ਇਹ ਗੌਰਮੈਂਟ ਦੀ ਰਚੀ ਹੋਈ ਇਕ ਸਾਜ਼ਿਸ਼ ਆ। ੭੮ ਨੂੰ ਵੀ ਉਹਨਾਂ ਨੂੰ ਸੱਦ ਕੇ ਇਥੇ ਗੜਬੜ ਕਰਾਈ ਸੀ ਤੇ ਹੁਣ ਵੀ ਖ਼ਾਲਸਾ ਜੀ ਗੌਰਮੈਂਟ ਚਾਹੁੰਦੀ ਆ ਕਿ ਧਰਮ ਯੁੱਧ ਮੋਰਚਾ ਚੜ੍ਹਦੀ ਕਲਾ 'ਚ ਜਾ ਰਿਹਾ, ਸਿੱਖ ਕੌਮ ਇਕ ਥਾਂ ਇਕੱਠੀ ਹੋਈ ਆ ਤੇ ਕਿਸੇ ਤਰੀਕੇ ਨਾਲ, ਅਕਾਲੀ ਦਲ ਨੂੰ ਤੇ ਟਕਸਾਲਾਂ ਨੂੰ, ਸੰਪਰਦਾਵਾਂ ਨੂੰ, ਬਦਨਾਮ ਕੀਤਾ ਜਾਵੇ ਤੇ ਇਥੇ ਭੇਜ ਕੇ ਟਕਰਾਉ ਉਹਨਾਂ ਦਾ ਕੀਤਾ ਜਾਵੇ ਤੇ ਮੈਂ ਨਰਕਧਾਰੀਆਂ ਨੂੰ ਦੱਸ ਦੇਣਾ ਚਾਹੁਨਾ। ਦਿੱਲੀ ਜਦੋਂ ੧੦ ਦਿਨ ਰਹੇ ਆਂ ਤੇ ਤੁਹਾਨੂੰ ਕਿਹਾ ਸੀ ਕਿ ਜੇ ਜਾਨ ਤੇ ਜੁਰਅਤ ਤੇ ਅਣਖ ਆ ਤਾਂ ਤੁਸੀਂ ਆਪਣਾ ਭਵਨ ਦਿੱਲੀ ਖੋਲ ਕੇ ਵਿਖਾਉ। ਉਦੋਂ ਛੱਡ ਕੇ ਮਸੂਰੀ ਚਲਿਆ ਗਿਆ ਸੀ ਇਹਨਾਂ ਦਾ ਮੁੰਡਾ। ਗੁਰਬਚਨਾ ਤਾਂ ਭਲਾ ਚੜ੍ਹ ਗਿਆ ਨਾ ਉਤਾਂਹ ਤੇ ਇਹ ਉਥੇ ਠਹਿਰਿਆ ਨਹੀਂ ਸੀ ਤੇ ਨਰਕਧਾਰੀਉ ਤੁਹਾਨੂੰ ਦੱਸਣਾ ਚਾਹੁਨੇ ਆਂ। ਅਜੇ ਤੱਕ ਚੁੱਪ ਚਾਂਦ ਆ। ਸਿਘ ਕੁਝ ਬਹੁਤੇ ਇਸ ਪਾਸੇ ਧਿਆਨ ਜ਼ਿਆਦਾ ਨਹੀਂ ਦਿੰਦੇ, ਕਿਤੇ ਮਾੜਾ ਮੋਟਾ ਏ.....। ਜੇ ਤਾਂ ਟਿਕਾਅ ਰੱਖਣਾ ਤੇ ਚੰਗੀ ਗੱਲ ਆ ਤੇ ਜੇ ਸਾਰਿਆਂ ਨੇ ਇਹ ਹੀ ਰਸਤਾ ਫੜ ਲਿਆ ਕਿ ਜਿਹੜੇ ਰਸਤੇ ਗੁਰਬਚਨਾ ਗਿਆ, ਉਸੇ ਰਸਤੇ ਜਾਣਾ (ਤੇ ਫਿਰ) ਜੀਅ ਸਦਕੇ ਆਉ, ਤੁਹਾਡਾ ਸਤਿਕਾਰ ਇਥੇ ਸੰਗਤ ਪੂਰਾ ਕਰੇਗੀ।

ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥

ਤੇ ਜੇ ਤਾਂ ਬਚਣਾ ਚਾਹੁੰਦੇ ਆਂ ਤੇ ਫਿਰ ਸਰਕਾਰ ਦੇ ਹੱਥ ਚੜ੍ਹ ਕੇ ਇਧਰ ਨੂੰ ਆਉਣ ਦਾ ਮੂੰਹ ਨਾ ਕਰਿਉ ਤੇ ਜੇ ਜ਼ਰੂਰ ਇਸੇ ਰਸਤੇ ਲੰਘਣਾ ਤੇ ਫਿਰ ਮੀਰੀ ਪੀਰੀ ਦੇ ਮਾਲਕ ਨੇ ਰਾਏ ਜੋਗ ਨੂੰ ਕਿਹਾ ਸੀ, ਜਦੋਂ ਰਸਨ ਖਾਂ ਦੂਤ ਗਿਆ। ਮਹਾਰਾਜ



ਕਹਿਣ ਲੱਗੇ ਰਾਏ ਜੋਗ, ਇਹਨੂੰ ਛੱਡ ਦਿਉ ਤੇ ਰਾਏ ਜੋਗ ਕਹਿਣ ਲੱਗਾ, ਸੱਚੇ ਪਾਤਸ਼ਾਹ, ਇਹ ਜਸੂਸ ਆ। ਮਹਾਰਾਜ ਕਹਿਣ ਲੱਗੇ ਸ਼ਰਨ ਵਿਚ ਰਹੇਗਾ ਤਾਂ ਕੁਝ ਲੈ ਲਵੇਗਾ ਤੇ ਜੇ ਬਹੁਤਾ ਉਰਾਂ ਪਰਾਂ ਕਰੇਗਾ ਜਿਥੇ ੩੫ ਹਜ਼ਾਰ ਲੰਘਾਉਣੇ ਇਕ ਵਿਚ ਇਹ ਵੀ ਉਸੇ ਰਸਤੇ ਲੰਘ ਜਾਵੇਗਾ। ਮੈਂ ਬਾਬਾ ਜੀ ਹੁਣਾਂ ਨੂੰ ਬੇਨਤੀ ਕੀਤੀ ਸੀ.....। ਉਹਨਾਂ ਨੂੰ ਥੋੜ੍ਹਾ ਜਿਹਾ ਕਹਿੰਦੇ, ਉਹ ਨਰਮ ਆਂ। ਉਹ ਉਹਨਾਂ ਦੀ ਮਰਜ਼ੀ ਆ। ਸਾਡਾ ਵੈਰ ਕਿਸੇ ਨਾਲ ਹੈ ਨਹੀਂ, ਆਏ ਨੂੰ ਅਸੀਂ ਨਰਾਜ਼ ਮੋੜਦੇ ਨਹੀਂ ਤੇ ਸਰਕਾਰ ਦੇ ਹੱਥੀਂ ਚੜ੍ਹ ਕੇ ਜਾਣ ਬੁਝ ਕੇ ਪੰਗਾ ਲੈਣਾਂ ਤੇ ਫਿਰ ਜੀ ਸਦਕੇ ਆਉਣ 'ਤੇ ਸਿੱਖਾਂ ਨੂੰ ਮੈਂ ਬੇਨਤੀ ਕਰਾਂਗਾ ਸਮੁੱਚੇ ਤੌਰ 'ਤੇ (ਕਿ) ਗਲ ਕਿਸੇ ਦੇ ਪੈਣਾ ਨਹੀਂ ਤੇ ਜੇ ਦਿੱਲੀਉਂ ਚੜ੍ਹ ਕੇ ਇਥੇ ਟਕਰਾਉਣ ਵਾਸਤੇ, ਇਥੇ ਲੜਾਉਣ ਵਾਸਤੇ, ਧਰਮ ਯੁੱਧ ਮੋਰਚੇ ਦੇ ਵਿਚ ਵਿਘਨ ਪਾਉਣ ਵਾਸਤੇ, ਨਰਕਧਾਰੀਏ ਰਾਹ ਵਿਚ ਜੇ ਆਉਣ (ਤਾਂ) ਜੋ ਹੁਕਮਨਾਮਾ ਜਾਰੀ ਹੋਇਆ, ਉਹਦੀ ਪੂਰੀ ਪੂਰੀ ਪਾਲਣਾ ਕਰਿਉ। ਮੈਂ ਆਪਣੇ ਵੱਲੋਂ, ਸ਼੍ਰੋਮਣੀ ਅਕਾਲੀ ਦਲ ਦਾ......ਸਭ ਤੋਂ ਪਹਿਲਾਂ, ਗ਼ਲਤੀ ਹੋ ਗਈ ਮੁਆਫ਼ ਕਰਿਉ, ਸਭ ਤੋਂ ਪਹਿਲੋਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਸਵਾਸ ਸਵਾਸ ਧੰਨਵਾਦ ਕਰਦਾਂ ਤੇ ਸ਼੍ਰੋਮਣੀ ਅਕਾਲੀ ਦਲ, ਸਮੁੱਚੇ ਤੌਰ 'ਤੇ ਸਿੱਖ ਜਗਤ, ਵਿਸ਼ੇਸ਼ ਤੌਰ 'ਤੇ ਸਮੂਹ ਸੰਪਰਦਾਵਾਂ ਤੇ ਸਭ ਤੋਂ ਵਿਸ਼ੇਸ਼ ਤੌਰ 'ਤੇ ਜਹਾਜ਼ ਅਗਵਾਹ ਕਰਨ ਵਾਲੇ ਤੇ ਮੋਟਰ ਸਾਈਕਲ ਵਾਲਿਆਂ ਦਾ ਧੰਨਵਾਦ ਕਰਦਾ ਹਾਂ ਵਧਾਈ ਦਿੰਦਾ ਹਾਂ।

ਵਾਹਿਗੁਰੂ ਜੀ ਕਾ ਖਾਲਸਾ

ਵਾਹਿਗੁਰੂ ਜੀ ਕੀ ਫਤਹਿ

ਨਰਕਧਾਰੀਆਂ ਦਾ ਸੁਆਗਤ ਕਰਨ ਬਾਰੇ ਝੂਠੀ ਖ਼ਬਰ

ਨਰਕਧਾਰੀਆਂ ਬਾਰੇ ਅੱਜ ਅਖ਼ਬਾਰਾਂ ਵਿਚ ਖ਼ਬਰਾਂ ਪੜ੍ਹ ਕੇ ਮਨ ਬੜਾ ਹੈਰਾਨ ਹੋਇਆ। ਨਰਕਧਾਰੀਆਂ, ਬਰੈਕਟ ਵਿਚ ਨਿਰੰਕਾਰੀਆਂ....., ਉਹ ਜਿਹਨਾਂ ਨੂੰ ਤੇ ਲਹਿਜੇ ਦਾ ਪਤਾ, ਉਹਨਾਂ ਨੂੰ ਸਮਝ ਤਾਂ ਆਈ ਹੋਵੇਗੀ, ਪਰ ਆਮ ਜਨਤਾ ਦੇ ਮਨ ਵਿਚ ਭੁਲੇਖਾ ਪੈ ਸਕਦਾ ਕਿ ਭਿੰਡਰਾਂਵਾਲੇ ਨੇ ਆਖਿਆ ਕਿ ਨਿਰੰਕਾਰੀ ਜਦੋਂ ਇਥੇ ਆਉਣ ਤਾਂ ਉਹਨਾਂ ਦਾ ਸੁਆਗਤ ਕੀਤਾ ਜਾਵੇ ਜਾਂ ਤਾਂ ਨਾਲ ਦੱਸ ਦਿੰਦੇ ਕਿ ਜਿਵੇਂ ਗੁਰੂ ਕੇ ਨਿੰਦਕ ਦਾ ਸੁਆਗਤ ਕਰੀਦਾ, ਉਸ ਤਰ੍ਹਾਂ ਕਰਨਾ। ਫਿਰ ਵੀ ਸ਼ੱਕ ਨਾਕਿਸੇ ਨੂੰ ਪੈਂਦੀ। ਇਕੱਲੇ ਅੱਖਰ ਲਿਖ ਦਿੱਤੇ ਨੇ ਕਿ ਨਰਕਧਾਰੀਆਂ ਦਾ ਸੁਆਗਤ ਭਿੰਡਰਾਂਵਾਲੇ ਨੇ ਕਿਹਾ ਕਰੋ। ਹੁਣ ਇਹਦਾ ਕੀ ਪਤਾ ਕਿਵੇਂ ਕਰਨਾ? ਸਤਿਗੁਰੂ ਕਿਰਪਾ ਕਰਨ, ਆਪਾਂ ਗਲ਼ ਕਿਸੇ ਦੇ ਪੈਣਾ ਨਹੀਂ ਤੇ ਜੇ ਮੱਲੋ ਮਲੀ ਆਣ ਕੇ ਕੋਈ ਗ਼ਲ ਚੜੇਗਾ, ਫਿਰ ਲਾਹੁਣ ਤੋਂ ਟਲਣਾ ਨਹੀਂ। ਉਹਨਾਂ ਨੇ ਸਕੀਮਾਂ ਬਣਾਈਆਂ ਕਿ ਘੰਟਾ ਘਰ ਵਾਲੇ ਪਾਸੇ ੨੧-੨੧ ਬੰਦਿਆਂ ਦੇ ਜਥੇ ਭੇਜ ਕੇ ਤੇ ਸ਼੍ਰੋਮਣੀ ਅਕਾਲੀ ਦਲ ਤੇ ਭਿੰਡਰਾਂਵਾਲੇ ਦੀ ਪਿਆਸ ਬੁਝਾ ਦੇਈਏ ਤੇ ਇਹਨਾਂ ਨੂੰ ਕਹੀਏ ਜਿਨਾ ਖ਼ੂਨ ਪੀਣਾ

ਪੀ ਲਵੇ ਤੇ ਜਦੋਂ ਟਕਰਾ ਹੋਇਆ, ਉਦੋਂ ਕਹਿ ਦਿਆਂਗੇ ਜੀ ਇਹ ਤਾਂ ਅਕਾਲੀ ਦਲ ਨੇ ਕਰਵਾਇਆ, ਭਿੰਡਰਾਂਵਾਲੇ ਨੇ ਕਰਵਾਇਆ। ਮੈਂ ਸੰਗਤ ਦੇ ਚਰਨਾਂ ਵਿਚ ਬੇਨਤੀ ਕਰਾਂਗਾ ਇਹ ਇਲਜ਼ਾਮ ਆਪਣੇ 'ਤੇ ਕੋਈ ਸਿੱਧ ਨਹੀਂ ਹੋਣਾ। ਜੇ ਚਾਹਟਾ ਛਕਾ ਦਿੱਤਾ ਨਾ ਕਿਸੇ ਨੇ ਤਾਂ ਕੋਈ ਨੁਕਸਾਨ ਨਹੀਂ ਹੁੰਦਾ। ਫਿਕਰ ਨਾ ਕਰਿਉ, ਕਿਉਂਕਿ ਸਿੱਖਿਆ ਉਹਨਾਂ ਨੇ ਦਿੱਤੀ ਆ। ਜੇ ਉਹ ਸ਼ਾਂਤਮਈ ਨਾਲ ਆਉਣ ਲੱਗੇ ਆ ਤੇ ਉਹਨਾਂ ਨੂੰ ਕਿਸੇ ਨੇ ਚਾਹਟਾ ਛਕਾ ਦਿੱਤਾ ਤੇ ਕਹਿੰਦੇ (ਨੇ) ਕੇਸ ਬਣੇਗਾ ਤੇ ਜੇ ਆਪਣੇ ਸ਼ਾਂਤਮਈ ਗਏ ਸੀ ਤੇ ਉਹਨਾਂ ਨੇ ਤੇਰਾਂ ਭੁੰਨ ਦਿੱਤੇ ਸੀ, ਉਹਨਾਂ 'ਤੇ ਕਿੰਨੇ ਕੁ ਕੇਸ ਚੱਲੇ ਸੀ। ਆਪਣੇ ਸਿੰਘ ਲੜਨ ਤੇ ਨਹੀਂ ਸੀ ਗਏ ਉਦੋਂ ਅਠੱਤਰ ਵਿਚ, ੧੯੭੮ ਨੂੰ। (ਉਹ ਵੀ ਤਾਂ) ਸ਼ਾਂਤੀ ਨਾਲ ਹੀ ਗਏ ਸੀ ਨਾ, (ਕਿ) ਸਾਡੇ ਗੁਰੂ ਦੀ ਨਿੰਦਿਆ ਨਾ ਕਰੋ ਤੇ ਜੇ ਦੋਬਾਰਾ ਇਹ ਸ਼ਾਂਤੀ ਨਾਲ ਆਉਣਗੇ ਤੇ ਆਪਾਂ (ਵੀ ਉਹੋ) ਰਸਤਾ ਅਖ਼ਤਿਆਰ ਕਰ ਲਾਂਗੇ, ਅੱਗੇ ਜਿਵੇਂ ਗੁਰੂ ਨੂੰ ਭਾਵੇਗਾ।

ਮੈਂ ਆਪਣੇ ਵੱਲੋਂ ਜਥੇ 'ਚ ਜਾਣ ਵਾਲੇ ਜਥੇਦਾਰਾਂ ਦਾ, ਸਾਰੇ ਮਾਈਆਂ, ਭਾਈਆਂ, ਗੁਰਮੁਖਾਂ, ਨੌਜੁਆਨਾਂ ਦਾ ਧੰਨਵਾਦ ਕਰਦਾਂ ਤੇ ਜਿਹਨਾਂ ਸਿੰਘਾਂ ਨੇ ਅੱਜ ਸ਼ਰਾਬ ਛੱਡੀ ਆ ਤੇ ਦਾਹੜੀ 'ਤੇ ਕੇਸ ਰੱਖਣ ਦਾ ਪ੍ਰਣ ਕੀਤਾ, ਉਹਨਾਂ ਸਿੰਘਾਂ ਨੂੰ ਵੀ ਬੇਨਤੀ ਕਰਾਂਗਾ (ਕਿ) ਸਿੰਘੋਂ ਪ੍ਰਣ ਕਰਕੇ ਮੁਕਰਨਾ ਨਹੀਂ। ਸਿੱਖੀ ਸਰੂਪ ਵਿਚ ਸਾਬਤ ਰਹਿਣਾ, ਬਾਣੀ ਪੜ੍ਹਨੀ ਤੇ ਰਹਿਤ ਮਰਯਾਦਾ ਵਿਚ ਚੱਲਣਾ। ਸਤਿਗੁਰੂ ਕਿਰਪਾ ਕਰਨਗੇ, ਜ਼ਰੂਰ ਚੜ੍ਹਦੀ ਕਲਾ ਹੋਵੇਗੀ। ਸਦਾ ਕੇਸਰੀ ਨਿਸ਼ਾਨ ਸਾਹਿਬ ਦੇ ਥੱਲੇ ਰਹਿ ਕੇ, ਪੰਥ ਦੀ ਨੰਗੇ ਧੜ ਡਟ ਕੇ ਹਮਾਇਤ ਕਰਨੀ, ਘੁੰਡ ਜਿਹਾ ਕੱਢ ਕੇ ਨਹੀਂ। ਸਤਿਗੁਰੂ ਕਿਰਪਾ ਕਰਨ ਸਾਨੂੰ ਸਾਰਿਆਂ ਨੂੰ ਉਦਮ ਬਖਸ਼ਣ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

### ਗਾਂਧੀ ਨੂੰ ਬਾਪੂ ਕਹਿਣ ਵਾਲੇ

ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ। ਮੈਂ ਗੁੱਸੇ ਨਾਲ ਤੇ ਨਹੀਂ ਕਹਿੰਦਾ, ਅਫ਼ਸੋਸ ਨਾਲ ਕਹੂੰਗਾ, ਕਿਉਂਕਿ ਛੋਟਾ ਆਂ। ਪਿੱਛੋਂ ਕਈ ਵਾਰੀ ਕਹਿ ਵੀ ਦਿੰਦੇ ਆ ਕਿ ਤੂੰ ਕਿਉਂ ਸਾਨੂੰ ਝਿੜਕਿਆ? ਓ ਬੁਲਾਰੇ ਤੇ ਪ੍ਰੇਮੀ ਭਾਈਓ ਤੇ ਵਿਦਿਆਰਥੀਓ, ਖਾਸ ਕਰਕੇ ਤੁਹਾਨੂੰ ਮੈਂ ਜ਼ਰੂਰ ਕਹਾਂਗਾ ਅੱਜ। ਹਿੰਦੁਸਤਾਨ ਦਾ ਬਾਪੂ, ਸਾਡੇ ਮੀਤ ਪ੍ਰਧਾਨ ਨੇ ਬੋਲਿਆ ਸੀ। ਉਹ ਬਾਪੂ ਬਾਹਮਣਾਂ ਦਾ ਹੋਵੇਗਾ, ਸਾਡਾ ਬਾਪੂ ਤੇ ਗੁਰੂ ਗਰੰਥ ਸਾਹਿਬ ਆ।

ਸਤਿਗੁਰ ਸਾਹਿਬ ਛਡ ਕੈ ਮਨਮੁਖ ਹੋਇ ਬੰਦੇ ਦਾ ਬੰਦਾ॥

(ਵਾਰਾਂ ਭਾਈ ਗੁਰਦਾਸ ਜੀ, ੧੫-੪-੧)

ਨਹੀਂ ਬਣਨਾ ਸਿੱਖ ਨੇ। ਜਿਹਨੂੰ ਲੋਕਾਂ ਨੇ ਰਾਸ਼ਟਰੀ ਬਾਪੂ ਕਹਿ ਦਿੱਤਾ, ਲਾਲਚੀਆਂ ਨੇ, ਉਹ ਰਾਸ਼ਟਰੀ ਬਾਪੂ ਪਖੰਡੀ ਦੇ ਚਰਖੇ ਨਾਲ ਹਿੰਦੁਸਤਾਨ ਆਜ਼ਾਦ



ਹੋਇਆ? ਫਾਂਸੀ 'ਤੇ ਭਗਤ ਸਿੰਘ ਲਟਕਿਆ। ਓਡਵਾਇਰ ਨੂੰ ਮਾਰਨ ਵਾਸਤੇ ਊਧਮ ਸਿੰਘ ਪਹੁੰਚਿਆ। ਓਏ ੬ ਗੋਲੀਆਂ ਦੇ ਨਾਲ ਵੱਖੀ ਵਿਚ ਦੀ ਲੰਘਾ ਕੇ ਆਜ਼ਾਦੀ ਮਿਲੀ ਕਿ ਚਰਖੇ ਦੀਆਂ ਫੱਟੀਆਂ ਨਾਲ ਮਿਲੀ ਆ? ਤੋਪ ਦਾ ਗੋਲਾ ਵੱਜਿਆ, ਫੱਟੀ ਉੱਡੀ ਬਾਰਡਰ ਤੋਂ, ਦਿੱਲੀਓਂ ਉਰਾਂ ਖਲੋਂਦੀ ਨਹੀਂ। ਉਥੇ ਕਛਹਿਰੀਆਂ ਵਾਲੇ ਤੇ ਦਾਹੜਿਆਂ ਵਾਲੇ ਤੇ ਗਾਤਰੇ ਕ੍ਰਿਪਾਨਾਂ ਤੇ ਸਿੰਘ ਨਾਂਅ ਵਾਲੇ ਸੀਸ ਤਲੀ 'ਤੇ ਰੱਖਣ ਵਾਲੇ ਲੜਨ ਤੇ ਰਾਸ਼ਟਰੀ ਬਾਪੂ ਇਹਨਾਂ ਦਾ ਗਾਂਧੀ। ਇਹ ਰੱਖੀ ਫਿਰਨ ਆਪ ਦਾ। ਕੁਝ ਅਕਲ ਤੋਂ ਕੰਮ ਲਿਆ ਕਰੋ ਬੋਲਣ ਲੱਗੇ।

ਸਤਿਗੁਰੂ ਗੋਬਿੰਦ ਸਿੰਘ ਸਾਹਿਬ ਬੱਚੇ ਪਾਤਿਸ਼ਾਹ ਜੀ ਨੇ, ਇਸ ਵੇਲੇ ਖ਼ਾਲਸੇ ਦਾ ਸੀਸ ਧੜ ਤੋਂ ਜੁਦਾ ਕਰਕੇ, ਅੰਮ੍ਰਿਤ ਦੇ ਬਾਟੇ ਕੋਲੇ ਲਿਜਾ ਕੇ ਯੂਨਟੀ ਪੈਦਾ ਕੀਤੀ, ਏਕਤਾ ਪੈਦਾ ਕੀਤੀ। ਕਿਹਨੇ ਕੀਤੀ? ਕੈਂਚੀ ਤੇ ਪਛਣਾ ਦੁਬਧਾ ਤੇ ਫ਼ਿਰਕਾਪ੍ਰਸਤੀ ਦੇ ਪ੍ਰਤੀਕ ਆ। ਕ੍ਰਿਪਾਨ ਏਕਤਾ ਦੀ ਪ੍ਰਤੀਕ ਆ ਨੌਜਆਨੋਂ। ਜਿਸ ਤੋਂ ਅੱਜ ਤੁਸੀਂ ਜਿਵੇਂ ਤੀਰ ਤੋਂ ਕਾਂ ਚੱਲਦਾ, ਇਸ ਤਰ੍ਹਾਂ ਤੁਸੀਂ ਡਰਦੇ ਓ ਕ੍ਰਿਪਾਨ ਪਾਉਣ ਤੋਂ। ਇੱਕੋ ਇਕ ਕ੍ਰਿਪਾਨ, ਸ੍ਰੀ ਸਾਹਿਬ ਹੈ ਜੋ ਸਾਰਿਆਂ ਨੂੰ ਇਕ ਥਾਂ ਬੈਠਾਉਣ ਵਾਲੀ ਆ ਤੇ ਪਛਣੇ ਤੇ ਕੈਂਚੀ ਨਾਲ ਮੂੰਹ ਸਿਰ ਮੁੰਨ ਦੇਈਏ ਹਿੰਦੂ ਬਣ ਜਾਂਦਾ, ਲਵਾਂ ਕੱਟ ਕੇ ਸੁਨਤ ਕਰ ਦੇਈਏ ਮੁਸਲਮਾਨ ਬਣ ਜਾਂਦਾ ਤੇ ਕ੍ਰਿਪਾਨ ਨਾਲ ਸਿਰ ਵੱਢ ਕੇ ਅੰਮ੍ਰਿਤ ਦੇ ਬਾਟੇ ਕੋਲ ਲੈ ਜਾਈਏ ਤੇ ਗੁਰੂ ਦਾ ਮਾਲਕ ਬਣ ਜਾਂਦਾ। ਮਹਾਰਾਜ ਕਹਿੰਦੇ ਹਨ :

ਰਹਿਣੀ ਰਹਹਿ ਸੋਈ ਸਿਖ ਮੇਰਾ॥
ਓਹ ਸਾਹਿਬ ਮੈ ਉਸ ਕਾ ਚੇਰਾ॥

ਇਹ ਕ੍ਰਿਪਾਨ ਨਾਲ ਮਿਲਿਆ ਸੀ ਕਿ ਕੈਂਚੀ-ਪਛਣੇ ਨਾਲ ਮਿਲਿਆ ਸੀ।

### ਹੁਕਮਨਮਾਨੇ ਦੀ ਉਲੰਘਣਾ ਕਰਨ ਵਾਲਿਆਂ ਤੋਂ ਬਚ ਕੇ ਰਹਿਣ ਦੀ ਅਪੀਲ

ਬਾਕੀ ਆਹ ਜਿਹੜਾ ਪ੍ਰੋਗਰਾਮ ਆਪਣਾ ਚੱਲਿਆ। ਇਹਨੂੰ ਸੁਣ ਕੇ ਕਿਤੇਇਹ ਨਾ ਖ਼ਿਆਲ ਕਰ ਲਿਉ ਭਈ ਪੰਥ ਤੋਂ ਵੱਖਰੇ ਹੋ ਕੇ ਤੁਰਨਾ। ਤੁਰਨਾ ਪੰਥ ਦੇ ਨਾਲ ਆ, ਕੇਸਰੀ ਨਿਸ਼ਾਨ ਸਾਹਿਬ ਦੇ ਥੱਲੇ ਰਹਿਣਾ। ਗੁਰੂ ਗਰੰਥ ਸਾਹਿਬ ਨੂੰ ਗੁਰੂ ਮੰਨਣਾ, ਪਰ ਇਕ ਗੱਲ ਇਹ ਪੱਕੀ ਨੋਟ ਕਰਨੀ ਆਂ। ਪੰਥ ਦੇ ਨਾਂਅ ਦੀ ਡੁਗ-ਡੁਗੀ ਖੜਕਾ ਕੇ, ਨਿਸ਼ਾਨ ਸਾਹਿਬ ਦਾ ਨਾਂਅ ਲੈ ਕੇ, ਸ੍ਰੀ ਗਰੰਥ ਸਾਹਿਬ ਦਾ ਵਾਸਤਾ ਪਾ ਕੇ, ਹੁਕਮਨਾਮੇ ਦੀ ਉਲੰਘਣਾ ਕਰਕੇ, ਸ਼ਹੀਦਾਂ ਦਾ ਖ਼ੂਨ ਪੀ ਕੇ, ਨਰਕਧਾਰੀਆਂ ਨੂੰ ਬਾਪੂ ਕਹਿ ਕੇ, ਉਹਨਾਂ ਤੋਂ ਵੋਟਾਂ ਲੈ ਕੇ, ਕੁਰਸੀ ਨੂੰ ਕਾਇਮ ਰੱਖਣ ਦਾ ਕੋਈ ਮਨੁੱਖ

## ਸਿੱਖਾਂ ਅੰਦਰ ਪੈਦਾ ਹੋਏ ਦੇਹਧਾਰੀ ਗੁਰੂ ਡੰਮ੍ਹ ਦੀ ਮਾਂ ਬਿਪਰਵਾਦ

ਡਾ. ਸੁਖਪ੍ਰੀਤ ਸਿੰਘ ਉਦੋਕੇ

ਹਿੰਦੋਸਤਾਨ ਪੰਡਿਤ ਚਾਣਕਿਆ ਨੇ ਚਾਣਕਿਆ ਨੀਤੀ ਵਿਚ ਇਕ ਐਸੀ ਗੱਲ ਲਿਖੀ ਹੈ ਕਿ ਜੋ ਅੱਜ ਵੀ ਖਰੀ ਢੁਕਦੀ ਹੈ ਅਤੇ ਉਸ ਦਾ ਜ਼ਿਕਰ ਜ਼ਰੂਰੀ ਹੈ ਭਾਵੇਂ ਕਿ ਚਾਣਕਿਆ ਦੀ ਉੱਚ ਸਵਰਨ ਧਾਰੀ, ਸਾਮਰਾਜਵਾਦੀ ਮੰਨੂੰਵਾਦ ਅਧਾਰਿਤ ਬਿਪਰਵਾਦ ਦਾ ਮੁੱਢਲੀ ਹੈ, ਚਾਣਕਿਆ ਲਿਖਦਾ ਹੈ,

ਅਸਕਤੂ ਭਵਤ ਸਾਧੂ ਬ੍ਰਹਮਚਾਰੀ ਚ : ਨਿਰਧਨ ॥
ਵਿਆਧਿਤੋ ਦੇਵ ਭਗਤ ਸ਼ਚ ਵ੍ਰਿਧਾ ਨਾਰੀ ਪ੍ਰਤੀਵ੍ਰਤਾ ॥ ੬ ॥

ਭਾਵ ਕਿ ਸ਼ਕਤੀਹੀਣ ਅਤੇ ਨਾਮਰਦ ਮਨੁੱਖ ਬ੍ਰਹਮਚਾਰੀ ਹੋਣ ਦਾ ਢੌਂਗ ਰਚਾਉਂਦੇ ਹਨ, ਨਿਰਧਨ ਅਤੇ ਆਲਸੀ ਲੋਕ ਸਾਧੂ (ਦੇਹਧਾਰੀ ਗੁਰੂ) ਬਣਨ ਦਾ, ਦੀਰਘ ਬੀਮਾਰ ਦੇਵ ਭਗਤ ਅਤੇ ਬ੍ਰਿਧ ਇਸਤਰੀ ਕਈ ਵਾਰ ਵਧੇਰੇ ਪਤੀਵਰਤਾ ਹੋਣ ਦਾ ਢੌਂਗ ਕਰਦੀ ਹੈ।

ਜੇਕਰ ਇਸ ਦੇ ਅੰਤਰੀਵ ਭਾਵ ਵੱਲ ਝਾਤੀ ਮਾਰੀਏ ਤਾਂ ਧਰਮੀ ਠੇਕੇਦਾਰ, ਪਾਖੰਡਵਾਦ ਅਤੇ ਦੇਹਧਾਰੀ ਗੁਰੂ ਬਣਨ ਦੇ ਪਿੱਛੇ ਪਾਖੰਡੀ ਲੋਕਾਂ ਦੀ ਪਰਵਿਰਤੀ ਮਾਇਆ, ਐਸ਼ ਇਸ਼ਰਤ ਦੀ ਪ੍ਰਾਪਤੀ ਅਤੇ ਲੋਕਾਂ ਨੂੰ ਮਾਨਸਿਕ ਤੌਰ 'ਤੇ ਸਮੋਹਿਤ ਕਰਕੇ ਆਪਣੀਆਂ ਕਰਤੂਤਾਂ 'ਤੇ ਪਰਦਾ ਪਾਉਣ ਦੀ ਹੁੰਦੀ ਹੈ। ਕੋਈ ਸ਼ੱਕ ਸੁਬ੍ਹਾ ਨਹੀਂ ਕਿ ਅੱਜ ਪੰਜਾਬ ਵਿਚ ਦੇਹਧਾਰੀ ਗੁਰੂ ਡੰਮ੍ਹ ਦਾ ਪੂਰਨ ਤੌਰ 'ਤੇ ਬੋਲਬਾਲਾ ਹੈ ਅਤੇ ਖਾਲਸਾ ਰਾਜ ਤੋਂ ਬਾਅਦ, ਸਹੀ ਅਰਥਾਂ ਵਿਚ ੧੯ਵੀਂ ਸਦੀ ਤੋਂ ਬਾਅਦ ਜਦੋਂ ਵੀ ਕੋਈ ਸਿੱਖਾਂ ਦੀ ਧਾਰਮਿਕ ਅਤੇ ਸਿਆਸੀ ਨਿਘਾਰ ਪ੍ਰਕਿਰਿਆ ਸ਼ੁਰੂ ਹੋਈ ਹੈ ਕਿਸੇ ਨਾ ਕਿਸੇ ਰੂਪ ਵਿਚ ਉਸ ਦੇ ਮਗਰ ਬਿਪਰਵਾਦ ਦਾ ਸਾਜ਼ਿਸ਼ੀ ਹੱਥ ਜ਼ਰੂਰ ਸ਼ਾਮਿਲ ਹੈ, ਬਿਪਰਵਾਦੀ [illegible] ਉੱਪਰ ਭਾਵੇਂ ਭਗਵਾ ਦਸਤਾਨਾ ਚੜ੍ਹਿਆ ਹੋਵੇ ਤਾਂ ਤਿਰੰਗਾ ਪ੍ਰੰਤੂ ਮਕਸਦ ਸਿੱਖਾਂ ਦੇ ਕੌਮ ਘਾਤ ਦੀ ਰਾਜਨੀਤੀ ਹੈ। ਇਕ ਸੁਹਿਰਦ ਹਿੰਦੂ ਵੀਰ ਜੀ.ਬੀ. ਮਾਨਸੁਖਾਨੀ ਜਿਨ੍ਹਾਂ ਨੇ ਸਿੱਖਾਂ ਦੇ ਖਿਲਾਫ ਇਸ ਬਿਪਰਵਾਦੀ ਸਾਜ਼ਿਸ਼ੀ ਨੀਤੀ ਦਾ [illegible] ਅਧਿਐਨ ਕੀਤਾ ਹੈ, ਬਿਆਨ ਕਰਦੇ ਹਨ :-

If you were to trace the background of a reporter or an editor behind a particular anti-sikh report you would probably find him to be an arya-samajist of a member of Punjab-Haryana R.S.S.



ਭਾਵ ਕਿ ਅਗਰ ਤੁਸੀਂ ਕਿਸੇ ਐਸੇ ਰਿਪੋਰਟਰ ਜਾਂ ਐਡੀਟਰ ਜਿਸ ਨੇ ਕੋਈ ਵਿਸ਼ੇਸ਼ ਸਿੱਖ ਵਿਰੋਧੀ ਰਿਪੋਰਟ ਪ੍ਰਕਾਸ਼ਿਤ ਕੀਤੀ ਹੋਵੇ, ਦਾ ਪਿਛੋਕੜ ਜਾਨਣਾ ਚਾਹੋਂ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਉਹ ਕੋਈ ਆਰੀਆ ਸਮਾਜ ਜਾਂ ਪੰਜਾਬ ਹਰਿਆਣੇ ਤੋਂ ਆਰ.ਐਸ.ਐਸ. ਦਾ ਮੈਂਬਰ ਹੋਵੇਗਾ।

ਗੱਲ ਬੜੀ ਸਪੱਸ਼ਟ ਹੈ, ਸਿੱਖ ਕੌਮ ਖਿਲਾਫ ਸਾਜ਼ਿਸ਼ ਚਾਹੇ ਕੋਈ ਰਾਜਨੀਤਿਕ ਕਾਰਨਾਂ ਕਰਕੇ ਘੜੀ ਜਾਂਦੀ ਹੈ ਜਾਂ ਫਿਰ ਧਾਰਮਿਕ ਉਸ ਦੇ ਪਿੱਛੇ ਬਿਪਰਵਾਦ ਦਾ ਹੱਥ ਜ਼ਰੂਰ ਹੈ। ਖਾਲਸਾ ਰਾਜ ਦੇ ਅੰਤ ਤੋਂ ਲੈ ਕੇ ਅੱਜ ਤੱਕ ਵਾਪਰੀਆਂ ਘਟਨਾਵਾਂ ਅਤੇ ਖੁੰਬਾਂ ਵਾਂਗ ਪੈਦਾ ਹੋਇਆ ਦੇਹਧਾਰੀ ਗੁਰੂ ਡੰਮ੍ਹ ਇਸ ਦੀ ਪ੍ਰਤੱਖ ਮਿਸਾਲ ਹੈ ਭਾਵੇਂ ਕਿ ਅਸੀਂ ਇਸ ਬਿਪਰਵਾਦੀ ਗਿਰਗਟ ਦੇ ਬਦਲਦੇ ਰੰਗਾਂ ਨੂੰ ਪਛਾਨਣ ਵਿਚ ਨਕਾਮ ਰਹੇ ਹਾਂ ਜਿਸ ਦਾ ਸਿਹਰਾ ਸਾਡੀ ਅਖੌਤੀ ਪੰਥਕ ਲੀਡਰਸ਼ਿਪ ਦੇ ਸਿਰ ਬੱਝਦਾ ਹੈ ਜਿਸ ਨੇ ਨਿੱਜੀ ਮੁਫਾਦਾਂ ਨੂੰ ਲੈ ਕੇ ਸਮੇਂ-ਸਮੇਂ ਕੌਮ ਨਾਲ ਵਿਸਾਹਘਾਤ ਕੀਤਾ ਹੈ ਹਰ ਪੰਥ ਵਿਰੋਧੀ ਕਾਰਜ ਵਿਚ ਬਿਪਰਵਾਦ ਦੀ ਕੁਹਾੜੀ ਦਾ ਦਸਤਾ ਬਣੇ। ਅੱਜ ਦੇ ਜ਼ਰਖਰੀਦ ਅਕਾਲੀ ਆਗੂਆਂ ਦੀ ਪੰਥ ਵਿਰੋਧੀ ਸਿਆਸੀ ਦਤੇਬਾਜੀ ਅਤੇ ਕੌਮ ਘਾਤ ਦੀ ਰਾਜ ਨੀਤੀ ਦਾ ਤਕਾਜ਼ਾ ਲਗਾਉਣਾ ਔਖਾ ਨਹੀਂ ਹੈ। ਨਾ ਹੀ ਇਹਨਾਂ ਦਾ ਦਿਮਾਗੀ ਦਿਵਾਲੀਆਪਨ ਕਿਸੇ ਖਾਸ ਛਾਣ ਬੀਣ ਦਾ ਮੁਥਾਜ ਹੈ ਪ੍ਰੰਤੂ ਇਨ੍ਹਾਂ ਦੀਆਂ ਕੌਮ ਘਾਤੀ ਕਰਤੂਤਾਂ ਨੂੰ ਤੱਕ ਦੇ ਸੁਹਿਰਦ ਰਵਾਇਤੀ ਅਕਾਲੀ ਜੋਧਿਆਂ ਦੀਆਂ ਕੁਝ ਯਾਦਾਂ ਮਾਨਸਿਕ ਸੱਤਾ ਉਪਰ ਉਭਰਦੀਆਂ ਹਨ ਜਿਨ੍ਹਾਂ ਨਾਲ ਇਕ ਪਾਸੇ ਤਾਂ ਸਿਰ ਫ਼ਖਰ ਨਾਲ ਉੱਚਾ ਹੋ ਜਾਂਦਾ ਹੈ ਕਿ ਬਿਪਰਵਾਦ ਦੀਆਂ ਇਨ੍ਹਾਂ ਨੀਤੀਆਂ ਪ੍ਰਤੀ ਸਾਡੇ ਬਜ਼ੁਰਗ ਭਾਵੇਂ ਕਿ ਘੱਟ ਗਿਣਤੀ ਵਿਚ ਸਨ ਕਿੰਨੇ ਸੁਚੇਤ ਸਨ। ਪੰਜਾ ਸਾਹਿਬ (ਹੁਣ ਪਾਕਿਸਤਾਨ) ਦੇ ਗੁਰਦੁਆਰਾ ਸਾਹਿਬ ਵਿਖੇ ਸਿੰਘਾਂ ਦੇ ਅਕਾਲ ਚਲਾਣੇ ਤੋਂ ਬਾਅਦ ਸਰਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿਚ ਝੱਬਰ ਦੀ ਅਗਵਾਈ ਵਿਚ ਕਰੀਬ ੫੦੦ ਸਿੰਘਾਂ ਦਾ ਜੱਥਾ ਗੁਰਦੁਆਰਾ ਸਾਹਿਬ ਦਾ ਕਬਜ਼ਾ ਲੈਣ ਲਈ ਤੁਰਿਆ। ਜੱਥਾ ਤੁਰਨ ਤੋਂ ਬਾਅਦ ਕੁਝ ਕਾਂਗਰਸੀ ਸਿੱਖਾਂ ਨੇ ਬਿਪਰਵਾਦੀ ਆਗੂਆਂ ਦੀਆਂ ਗੱਲਾਂ ਵਿਚ ਆ ਕੇ ਜਥਾ ਰੋਕਣ ਦਾ ਪ੍ਰੋਗਰਾਮ ਬਣਾ ਲਿਆ। ਇਨ੍ਹਾਂ ਕਾਂਗਰਸੀ ਆਗੂਆਂ ਦੇ ਹੱਥੇ ਚੜ੍ਹੇ ਸਿੱਖ ਲੀਡਰ ਅਮਰ ਸਿੰਘ ਝਬਾਲ ਦੀ ਅਗਵਾਈ ਵਿਚ ਜਥੇ ਨੂੰ ਰੋਕਣ ਗਏ। ਸਿੰਘਾਂ ਦਾ ਜੱਥਾ ਸਰਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਹੇਠ ਗੁਰਦੁਆਰਾ ਸ਼ਹੀਦ ਗੰਜ ਲਾਹੌਰ ਰੁਕਿਆ ਹੋਇਆ ਸੀ। ਸਰਦਾਰ ਅਮਰ ਸਿੰਘ ਝਬਾਲ ਨੇ ਸਰਦਾਰ ਕਰਤਾਰ ਸਿੰਘ ਝੱਬਰ ਨੂੰ ਕਿਹਾ ਕਿ ਤੁਸੀਂ ਜਥਾ ਵਾਪਸ ਲੈ ਆਓ, ਗਾਂਧੀ ਕਹਿ ਰਿਹਾ ਹੈ ਕਿ ੩੧ ਦਸੰਬਰ ਨੂੰ ਸਵਰਾਜ ਹੋ ਜਾਣਾ ਹੈ ਗੁਰਦੁਆਰਿਆਂ ਉੱਪਰ ਕਬਜ਼ੇ ਕਰਨਾ ਕੋਈ ਕੰਮ ਨਹੀਂ ਹੈ ਅਸੀਂ ਸਾਰੇ ਮਿਲ ਕੇ ਕਾਂਗਰਸ ਦਾ ਕੰਮ ਕਰੀਏ। ਕੌਮ ਦਾ ਦਰਦ ਰੱਖਣ ਵਾਲੇ ਦੂਰ ਅੰਦੇਸ਼ ਅਤੇ ਸੂਝਵਾਨ ਸਿੱਖ ਜਥੇਦਾਰ ਕਰਤਾਰ

ਸਿੰਘ ਝੱਬਰ ਨੇ ਬੜੀ ਜੋਸ਼ੀਲੀ ਅਵਾਜ਼ ਵਿਚ ਜਵਾਬ ਦਿੱਤਾ—ਮੈਨੂੰ ਉਸ ਬ੍ਰਾਹਮਣ ਗਾਂਧੀ ਦੇ ਪ੍ਰੋਗਰਾਮ ਉੱਪਰ ਫ਼ਿਲਹਾਲ ਕੋਈ ਯਕੀਨ ਨਹੀਂ ਹੈ ਕਿ ਅੰਗਰੇਜ਼ ਐਡੀ ਛੇਤੀ ਹਿੰਦੁਸਤਾਨ ਛੱਡ ਕੇ ਤੁਰ ਜਾਣਗੇ ਪਰ ਜੇਕਰ ਇਹ ਗੱਲ ਮੰਨ ਵੀ ਲਈ ਜਾਵੇ ਕਿ ਸਵਰਾਜ ਹੋ ਜਾਵੇਗਾ ਤਾਂ ਸਾਡੇ ਗੁਰਦੁਆਰੇ ਵਧੇਰੇ ਖਤਰੇ ਵਿਚ ਪੈ ਜਾਣਗੇ। ਅਜ਼ਾਦ ਹਿੰਦੁਸਤਾਨ ਵਿਚ ਹਿੰਦੂਆਂ ਦੀ ਹਕੂਮਤ ਹੋਵੇਗੀ, ਇਸ ਵੇਲੇ ਹਕੂਮਤ ਅੰਗਰੇਜ਼ ਦੀ ਹੈ ਅਸੀਂ ਗੁਰਧਾਮਾਂ ਦੇ ਕਬਜ਼ੇ ਲੈਂਦੇ ਹਾਂ ਉਹ ਚੁੱਪ ਹੈ ਕਿਉਂਕਿ ਉਨ੍ਹਾਂ ਨਾਲ ਸਾਡੀ ਮਜ਼ਹਬੀ ਮੁਖਾਲਫ਼ਿਤ ਨਹੀਂ ਹੈ ਪਰ ਜੇਕਰ ਗਾਂਧੀ ਦੇ ਕਹੇ ਮੁਤਾਬਿਕ ਹਿੰਦੂ ਸਮਰਾਜ ਆ ਗਿਆ ਤਾਂ ਸਾਨੂੰ ਕਿਸੇ ਨੇ ਗੁਰਧਾਮਾਂ ਦੇ ਨੇੜੇ ਫਟਕਣ ਨਹੀਂ ਦੇਣਾ ਕਿਉਂਕਿ ਹਿੰਦੂ ਸਾਡੇ ਨਾਲ ਮਜ਼ਹਬੀ ਮੁਖਾਲਫਿਤ ਰੱਖਦਾ ਹੈ ਅਤੇ ਸਾਡੇ ਧਰਮ ਦੇ ਵਿਰੋਧ ਵਿਚ ਖੜਦਾ ਹੈ। ਇਹ ਕੌਮ ਦੇ ਸੁਹਿਰਦ ਪੰਥਕ ਲੀਡਰਾਂ ਦੀ ਦੂਰ ਅੰਦੇਸ਼ ਸੋਚ ਸੀ ਕਿ ਉਹ ਬਿਪਰਵਾਦੀ ਮਾਨਸਿਕਤਾ ਨੂੰ ਸਮਝਦੇ ਸਨ ਪ੍ਰੰਤੂ ਅਫ਼ਸੋਸ ਕਿ ਐਸੇ ਬਹੁਤ ਘੱਟ ਸਨ ਅਤੇ ਬਹੁਗਿਣਤੀ ਬਿਪਰਵਾਦ ਦੀ ਗੱਦੀ ਦਾ ਨਿੱਘਾ ਮਾਨਣਾ ਚਾਹੁੰਦੇ ਸਨ। ਅਸੀਂ ਸਿਆਸੀ ਧੜੇਬੰਦੀਆਂ ਵਿਚ ਵੰਡੇ ਰਹੇ ਪਰੰਤੂ ਆਪਣੇ ਪ੍ਰਮੁੱਖ ਦੁਸ਼ਮਣ ਦੀ ਪਹਿਚਾਣ ਕਰਨ ਤੋਂ ਅਸਮਰਥ ਰਹੇ ਕਿਉਂਕਿ ਸਾਡੀਆਂ ਅੱਖਾਂ ਉੱਪਰ ਬਿਪਰਵਾਦ ਨੇ ਲਾਲਚ ਦੀ ਪੱਟੀ ਬੰਨ੍ਹ ਦਿੱਤੀ ਹੈ। ਹਿਰਦੇ ਅੰਦਰ ਬਿਪਰਵਾਦ ਦੀ ਅਖੌਤੀ ਅਜ਼ਾਦੀ ਦਾ ਨਿੱਘ ਮਾਨਣ ਦਾ ਭੂਤ ਸਵਾਰ ਰਿਹਾ ਡੋਗਰਿਆਂ ਨੇ ਖੂਨ ਡੋਲ੍ਹ ਕੇ ਲਿਆ ਸਿੱਖ ਰਾਜ ਪਿੱਠ ਵਿਚ ਛੁਰਾ ਮਾਰ ਕੇ ਜ਼ਖਮੀ ਕਰ ਦਿੱਤਾ ਅਤੇ ਜ਼ਖਮੀ ਪਏ ਸ਼ੇਰ ਨੂੰ ਨੋਚਣ ਵਾਸਤੇ ਆਰੀਆ ਸਮਾਜ ਬਘਿਆੜਾਂ ਨੇ ਵਹੀਰਾਂ ਘੱਤ ਲਈਆਂ, ਗੁਰਧਾਮਾਂ ਉਪਰ ਬਿਪਰਵਾਦੀ ਮਸੰਦ ਕਾਬਜ਼ ਹੋ ਬੈਠੇ, ਪੰਜਾਬ ਦੇ ਹਿੰਦੂਆਂ ਨੇ ਇਸ ਘੜੀ ਸਿੱਖਾਂ ਨਾਲ ਹਮਦਰਦੀ ਜਤਾਉਣ ਦੀ ਬਜਾਏ ਪੂਰੀ ਤਰ੍ਹਾਂ ਨਾਲ ਸਿੱਖ ਵਿਰੋਧੀ ਅਨਸਰਾਂ ਦਾ ਸਾਥ ਦਿੱਤਾ ਗੁਰਬਾਣੀ ਦਾ ਕਥਨ ਹੈ:-

ਜੋ ਜੀਇ ਸੁ ਉਗਵੈ ਮੁਹ ਕਾ ਕਹਿਆ ਵਾਉ॥

ਪੰਡਿਤ ਨਹਿਰੂ ਵਰਗੇ ਸਿਆਸਤਦਾਨ ਕੋਲੋਂ ਵੀ ਇਹ ਸੱਚੀ ਗੱਲ ਲੁਕੀ ਨਾ ਰਹੀ ਅਤੇ ਹਾਈ ਕੋਰਟ ਦੇ ਉਦਘਾਟਨ ਦੇ ਸਮੇਂ ਕੌੜਾ ਸੱਚ ਬੋਲ ਦਿੱਤਾ ਕਿ ਪੰਜਾਬੀ ਹਿੰਦੂ ਪੰਜਾਬ ਵਿਚ ਫਿਰਕੂ ਮਾਹੌਲ ਪੈਦਾ ਕਰਨ ਦਾ ਜ਼ਿੰਮੇਵਾਰ ਹੈ ਅਤੇ ਪੰਜਾਬ ਇਸ ਬਿਮਾਰੀ ਦਾ ਸੈਂਟਰ ਬਣ ਗਿਆ ਹੈ।

ਆਰੀਆ ਸਮਾਜੀਆਂ ਅਤੇ ਪੰਥ ਵਿਰੋਧੀ ਲੇਖਕਾਂ ਦਾ ਬਿਰਪਵਾਦੀਆਂ ਵੱਲੋਂ ਡੱਟ ਕੇ ਸਾਥ ਦਿੱਤਾ ਗਿਆ। ਬਿਨਾਂ ਕਿਸੇ ਕੁਰਬਾਨੀ ਤੋਂ 'ਪੰਜਾਬ ਕੇਸਰੀ' ਬਣੇ ਲਾਲਾ ਲਾਜਪਤ ਰਾਏ ਨੇ ਜਿੱਥੇ ਪੰਜਾਬ ਵਿਚ ਆਰੀਆ ਸਮਾਜੀਆਂ ਦਾ ਡੱਟ ਕੇ ਸਾਥ ਦਿੱਤੇ ਉਥੇ ਨਾਲ ਹੀ, ਸਿੱਖ ਵਿਰੋਧੀ ਲੋਕਾਂ ਜਿਵੇਂ ਐਰਨੈਸਟਰੰਪ ਦੀ ਖੁੱਲ੍ਹ ਕੇ ਮਦਦ ਕੀਤੀ। ਹਿੰਦੂ ਵਾਦੀ ਲੋਕ ਜੋ ਉਸ ਸਮੇਂ ਪੰਜਾਬ ਵਿਚ ਸਿੱਖਾਂ ਦੀ ਮਾਨਸਿਕ ਅਤੇ ਰਾਜਸੀ



ਸਥਿਤੀ ਦਾ ਲਾਭ ਲੈਂਦਿਆਂ ਹੋਇਆਂ ਹਿੰਦੂਤਵ ਦਾ ਪ੍ਰਚਾਰ ਕਰ ਰਹੇ ਸਨ ਤਾਂ ਜੋ ਖਾਲਸਾ ਪੰਥ ਨੂੰ ਆਪਣੀ ਆਗੋਸ਼ ਵਿਚ ਸਦਾ ਲਈ ਲਿਆ ਜਾ ਸਕੇ। ਉਨ੍ਹਾਂ ਵਾਸਤੇ ਇਹ ਸੁਨਹਿਰੀ ਮੌਕਾ ਸੀ, ਕਿ ਟਰੰਪ ਜਿਸ ਤੋਂ ਸੁਹਿਰਦ ਸਿੱਖ ਨਿਰਾਸ਼ ਹੋ ਚੁੱਕੇ ਹਨ ਪਰ ਇੰਡੀਆ ਆਫਿਸ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਵਾਦ ਦੀ ਆਗਿਆ ਮਿਲੀ ਹੋਈ ਹੈ, ਕਿਉਂ ਨਾ ਇਸ ਕੋਲੋਂ ਮਨਮਰਜ਼ੀ ਸਹਿਤ ਵਿਆਖਿਆ ਕਰਾਈ ਜਾਵੇ। ਖਾਲਸਾ ਪੰਥ ਦੇ ਵਿਰੋਧੀਆਂ ਨੇ ਉਸ ਦਾ ਸਾਥ ਬੜੀ ਸੁਹਿਰਦਤਾ ਨਾਲ ਦਿੱਤਾ। ਕੱਟੜਵਾਦੀ ਹਿੰਦੂ ਵਾਦੀ ਜਥੇਬੰਦੀਆਂ ਓਰੀਐਂਟਲ ਸੁਸਾਇਟੀ ਅਤੇ ਅੰਜਮਨ-ਏ-ਪੰਜਾਬ ਦੀ ਸਰਪ੍ਰਸਤੀ ਹੇਠ ੧੮ ਮਹੀਨਿਆਂ ਦੇ ਸਮੇਂ ਉਪਰੰਤ ਮਿ: ਟਰੰਪ ਨੇ ਅਨੁਵਾਦ ਪ੍ਰਕਾਸ਼ਤ ਕੀਤਾ, ਜਿਸ ਵੇਲੇ ਇਹ ਵਿਦਵਾਨ, ਅਜੇ ਅਨੁਵਾਦ ਕਰ ਰਿਹਾ ਸੀ ਠੀਕ ਉਸ ਸਮੇਂ ਸਿੱਖ ਵਿਰੋਧੀਆਂ ਨੇ ਇਸ ਦੀ ਆੜ ਹੇਠ ਪੰਥ ਵਿਰੋਧੀ ਪ੍ਰਚਾਰ ਪ੍ਰਚੰਡਤਾ ਨਾਲ ਅਰੰਭ ਕਰ ਦਿੱਤਾ। ਸ਼ਰਧਾ ਰਾਮ ਫਲੌਰੀ ਵਰਗੇ ਅਖੌਤੀ ਪੰਜਾਬੀ ਹਤੈਸ਼ੀਆਂ ਨੇ ਗੁਰੂ ਸਾਹਿਬਾਨ ਪ੍ਰਤੀ ਘਟੀਆ ਸ਼ਬਦਾਵਲੀ ਸਟੇਜਾਂ ਉੱਪਰ ਵਰਤਣੀ ਅਰੰਭ ਕਰ ਦਿੱਤੀ। ਆਰੀਆ ਸਮਾਜੀਆਂ ਨੇ ਸੁਨਹਿਰੀ ਮੌਕਾ ਜਾਣ ਕੇ ਪਿੰਡ-ਪਿੰਡ ਜਾ ਕੇ ਪ੍ਰਚਾਰ ਅਰੰਭਿਆ ਤਾਂ ਜੋ ਸਿੱਧ ਕੀਤਾ ਜਾ ਸਕੇ ਕਿ ਸਿੱਖ ਹਿੰਦੂ ਹਨ, ਗੁਰਬਾਣੀ ਵੇਦਾਂ ਦਾ ਸਾਰ ਹੈ, ਜਪੁ ਜੀ ਸਾਹਿਬ ਗੀਤਾ ਦਾ ਰੂਪ ਹੈ ਅਤੇ ਗੁਰੂ ਸਾਹਿਬਾਨ ਅਨਪੜ੍ਹ ਵਿਅਕਤੀ ਸਨ।

ਹਿੰਦੂਆਂ ਨੂੰ ਸਵਰਾਜ ਮਿਲ ਗਿਆ ਅਤੇ ਸਿਆਸੀ ਖਾਤਮੇ ਦੇ ਨਾਲ ਸਿੱਖਾਂ ਦੀ ਧਾਰਮਿਕ ਹਮਲਿਆਂ ਪ੍ਰਤੀ ਕਿਰਿਆ ਤੇਜ਼ ਹੋ ਗਈ ਜਿਸ ਦੀਆਂ ਕੁਝ ਮਿਸਾਲਾਂ ਹੇਠ ਲਿਖੀਆਂ ਹਨ:-

੧. ੧੭ ਜੁਲਾਈ ਸ੍ਰੀ ਦਰਬਾਰ ਸਾਹਿਬ 'ਚ ਸਿਗਰਟਾਂ ਸੁਟੀਆਂ ਗਈਆਂ।

੨. ੩-੮-੧੯੫੭ ਨੂੰ ਕਿਸੇ ਬਲਦੇਵ ਰਾਜ ਨੇ ਇਕ ਅਜੀਤ ਸਿੰਘ ਦੇ ਵਾਲ ਕੱਟੇ (ਬਲਦੇਵ ਰਾਜ ਨੂੰ ਇਕ ਸਾਲ ਦੀ ਨੇਕ ਚਲਣੀ ਦੀ ਜ਼ਮਾਨਤ ਦੇ ਕੇ ਛੱਡ ਦਿੱਤਾ ਗਿਆ)।

੩. ੩-੮-੧੯੫੭ ਨੂੰ ਅੰਮ੍ਰਿਤਸਰ ਵਿਚ ਲਛਮਨਸਰ ਤੋਂ ਚਾਟੀਵਿੰਡ ਤੱਕ ਸ੍ਰੀ ਸੁਖਮਨੀ ਸਾਹਿਬ ਗੁਟਕਾ ਟੁਕੜੇ-ਟੁਕੜੇ ਕਰਕੇ ਖਲਾਰਿਆ ਗਿਆ।

੪. ਇਸੇ ਦਿਨ ਗੁਰਬਚਨ ਸਿੰਘ ਕੁਲਦੀਪ ਸਿੰਘ ਕਲਾਥ ਸਟੋਰ ਪਟਿਆਲਾ ਨੂੰ ਡਾਕ ਰਾਹੀਂ ਸਿਗਰਟਾਂ ਭੇਜੀਆਂ ਗਈਆਂ।

੪. ੩ ਅਗਸਤ ਨੂੰ ਠਾਕੁਰ ਦਾਸ ਨੂੰ ਚੌਂਕ ਬਾਬਾ ਸਾਹਿਬ, ਅੰਮ੍ਰਿਤਸਰ ਵਿਚ ਪੰਜਾਬੀ ਦੀ ਪਲੇਟ ਮਿਟਾਂਦਾ ਪਕੜਿਆ ਗਿਆ। ਉਸ ਨੇ ਮੰਨਿਆ ਕੇ ਜਨ ਸੰਘੀ ਨੇਤਾ ਪ੍ਰੇਮ ਨਾਥ ਨੇ ਉਸ ਨੂੰ ਅਜਿਹਾ ਕਰਨ ਵਾਸਤੇ ਕਿਹਾ ਸੀ।

੬. ੬ ਅਗਸਤ ਨੂੰ ਅਰਜਨ ਸਿੰਘ (ਬਾਲਮੀਕਿ ਗੇਟ ਜਲੰਧਰ) ਦੇ ਵਾਲ

ਛੱਡੇ ਗਏ।

੭. ੧੬ ਅਗਸਤ ਨੂੰ ਗੁਰਦੁਆਰਾ ਸੇਵਕ ਜਥਾ ਪਟਿਆਲਾ ਵਿਚ ਸਿਗਰਟਾਂ ਸੁੱਟੀਆਂ ਗਈਆਂ।

੮. ੨੫ ਅਗਸਤ ਨੂੰ ਧਰਮ ਪਾਲ ਮਿਊਂਸਪਲ ਕਮਿਸ਼ਨਰ, ਅੰਮ੍ਰਿਤਸਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੰਦੀਆਂ ਗਾਲਾਂ ਕੱਢੀਆਂ।

੯. ੧੩ ਸਤੰਬਰ ਨੂੰ ਇਕ ਰਵੇਲ ਸਿੰਘ ਦੇ ਸਿਰ ਉਪਰ ਨੰਦੀ ਨਾਂ ਦੇ ਇਕ ਹਿੰਦੂ ਨੇ ਬਲਦੀ ਸਿਗਰਟ ਸੁੱਟੀ।

੧੦. ੯ ਨਵੰਬਰ ਨੂੰ ਬਟਾਲੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਸਾੜਿਆ ਗਿਆ।

੧੧. ੧੩ ਸਤੰਬਰ ਨੂੰ ਹਿਸਾਰ ਗੁਰਦੁਆਰਾ ਸਿੰਘ ਸਭਾ 'ਚ ਸਿਗਰਟਾਂ ਸੁੱਟੀਆਂ ਗਈਆਂ।

੧੨. ੯ ਨਵੰਬਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੱਤਰੇ ਪਾੜ ਕੇ ਬਠਿੰਡੇ ਦੇ ਇਕ ਗੁਰਦੁਆਰੇ ਦੇ ਵਿਚ ਸੁੱਟੇ ਗਏ।

੧੩. ੧੬ ਸਤੰਬਰ ੧੯੫੭ ਨੂੰ ਚੰਡੀਗੜ੍ਹ ਦੇ ਇਕ ਗੁਰਦੁਆਰੇ ਵਿਚ ਬੰਬ ਰੱਖਿਆ ਗਿਆ।

੧੪. ਦਸੰਬਰ ਦੇ ਸ਼ੁਰੂ ਵਿਚ ਸ੍ਰੀ ਹਰਿਮੰਦਰ ਸਾਹਿਬ ਵਿਚ ਸਿਗਰਟਾਂ ਸੁੱਟੀਆਂ ਤੇ ਇਕ ਪੋਸਟਰ 'ਚ ਧਮਕੀ ਦਿੱਤੀ ਕਿ ਹਰ ਮਹੀਨੇ ਸੁੱਟਾਂਗੇ।

੧੫. ੩੦-੩੧ ਦਸੰਬਰ ੧੯੫੭ ਦੀ ਰਾਤ ਮਾਸਟਰ ਤਾਰਾ ਸਿੰਘ ਦੇ ਘਰ ਦੇ ਬਾਹਰ ਇਕ ਜੱਗ ਵਿਚ ਗੁਟਕੇ ਦੇ ਟੁਕੜੇ ਪਾਣੀ ਵਿਚ ਤੰਬਾਕੂ ਮਿਲਾ ਲਟਕਾ ਦਿੱਤਾ।

੧੬. ਗੁ: ਬੰਗਲਾ ਸਾਹਿਬ (ਦਿੱਲੀ) ਦੂਖ ਨਿਵਾਰਣ (ਪਟਿਆਲਾ) 'ਚ ਸਿਗਰਟਾਂ ਸੁੱਟੀਆਂ ਗਈਆਂ।

੧੭. ਸੀਸ ਗੰਜ ਦਿੱਲੀ ਦੇ 'ਤੇ ਰੋੜੇ ਇੱਟਾਂ 'ਤੇ ਜੁੱਤੀਆਂ ਸੁੱਟੀਆਂ ਗਈਆਂ।

ਪੰਜਾਬੀ ਸੂਬੇ ਦੀ ਮੰਗ ਕਰਕੇ ਪੰਜਾਬ ਸੂਬੀ ਲੈ ਕੇ ਸੰਤੁਸ਼ਟ ਹੋਏ ਰਵਾਇਤੀ ਅਕਾਲੀਆਂ ਨੇ ਜਿੱਥੇ ਰਾਜਸੀ ਖੇਤਰ ਨੂੰ ਸੀਮਤ ਕਰਕੇ ਆਪਣੇ ਆਪ ਨੂੰ ਗੁਲਾਮ ਬਣਾ ਲਿਆ ਉਥੇ ਬਿਪਰਵਾਦ ਵੱਲੋਂ ਧਾਰਮਿਕ ਹਮਲੇ ਤੇ ਦੇਹਧਾਰੀ ਗੁਰੂ ਡੰਮ੍ਹ ਦੀ ਸਥਾਪਤੀ ਦੇ ਕਾਰਨਾਮੇ ਸ਼ੁਰੂ ਹੁੰਦੇ ਗਏ। ਲਾਲ ਬਹਾਦਰ ਸ਼ਾਸਤਰੀ ਨੇ ਲੋਕ ਸਭਾ ਦੇ ਸਪੀਕਰ ਸ: ਹੁਕਮ ਸਿੰਘ ਨੂੰ ਪੰਜਾਬੀ ਸੂਬੇ ਬਾਰੇ ਵਿਚਾਰ ਕਰਨ ਵਾਲੀ ਕਮੇਟੀ ਦਾ ਮੁੱਖੀ ਬਣਾ ਦਿੱਤਾ। ਜਿਸ ਬਾਰੇ ਇੰਦਰਾ ਗਾਂਧੀ ਖੁਦ ਲਿਖਦੀ ਹੈ ਕਿ ਸਾਡੀ ਬਦਕਿਸਮਤੀ ਹੈ ਕਿ ਮਿਸਟਰ ਸ਼ਾਸਤਰੀ ਨੇ ਲੋਕ ਸਭਾ ਦੇ ਸਪੀਕਰ ਸ: ਹੁਕਮ ਸਿੰਘ ਜੋ ਜ਼ਾਤੀ ਤੌਰ 'ਤੇ ਪੰਜਾਬੀ ਸੂਬੇ ਦੇ ਹੱਕ ਵਿਚ ਸੀ, ਨੂੰ ਪੰਜਾਬੀ ਸੂਬੇ ਬਾਰੇ ਵਿਚਾਰ ਕਰਨ ਵਾਲੀ ਪਾਰਲੀਮੈਂਟਰੀ ਕਮੇਟੀ ਦਾ ਪ੍ਰਧਾਨ ਬਣਾ ਦਿੱਤਾ।



My truth, Page 17

ਸ: ਹੁਕਮ ਸਿੰਘ ਨੂੰ ਇਕ ਕਮੇਟੀ ਦੇ ਮੁੱਖੀ ਬਣਨ ਤੋਂ ਰੋਕਣ ਲਈ ਇੰਦਰਾ ਗਾਂਧੀ, ਗੁਲਜ਼ਾਰੀ ਲਾਲ ਨੰਦਾ, ਅਤੇ ਕੁਝ ਹੋਰਾਂ ਵੱਲੋਂ ਜਤਨ ਜਿੱਥੇ ਸਿੱਖਾਂ ਨਾਲ ਸਿਆਸੀ ਵਿਤਕਰਾ ਕੱਢਣ ਦਾ ਪ੍ਰਗਟਾਅ ਸੀ ਉਥੇ ਦੂਸਰੇ ਪਾਸੇ ਇਹ ਸਾਰੇ ਹੀ ਨਿੰਰਕਾਰੀ ਗੁਰਬਚਨ ਦੇ ਅਸ਼ੀਰਵਾਦ ਅਤੇ ਗੋਦ ਦਾ ਨਿੱਘ ਮਾਣ ਰਹੇ ਸਨ ਅਤੇ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਦਖਲ ਅੰਦਾਜ਼ੀ ਕਰਨ ਲਈ ਉਸ ਨੂੰ ਗੁਰੂ ਵਾਂਗ ਉਭਾਰ ਰਹੇ ਸਨ।

ਉਸ ਦੇ ਕੁਕਰਮਾਂ ਨੇ ਅਤੇ ਲਿਖਤਾਂ ਨੇ ਸਿੱਖ ਕੌਮ ਦਾ ਹਿਰਦਾ ਵਲੂੰਧਰ ਕੇ ਰੱਖ ਦਿੱਤਾ, ਅਵਤਾਰ ਬਾਣੀ ਦੇ ਮੁੱਖ ਬੰਦ ਦੇ ਲੇਖਕ ਨੇ ਇਸ ਨੂੰ ਬ੍ਰਹਮਗਿਆਨ ਦੀ ਬਾਣੀ ਕਿਹਾ ਹੈ, ਪਰ ਕੀ ਇਹ ਵੀਰ ਇਹ ਗੱਲ ਦੱਸ ਸਕਦੇ ਹਨ ਕਿ ਇਸ ਬ੍ਰਹਮਬਾਣੀ ਵਿਚ ਕਿਹੜਾ ਆਤਮਿਕ ਉਪਦੇਸ਼ ਹੈ। ਖੈਰ! ਬਾਣੀ ਦੀ ਵਿਚਾਰ ਅੱਗੇ ਚਲ ਕੇ ਕਰਾਂਗੇ।

ਇਸ ਗ੍ਰੰਥ ਦਾ ਮੰਗਲਾ ਚਰਨ ਇਸ ਤਰ੍ਹਾਂ ਹੈ:-

ਜਗਤ ਮਾਤਾ ਨੇ ਜਗਤ ਨੂੰ, ਕਿਹਾ ਅੰਤ ਪੁਕਾਰ।
ਗੁਰਬਚਨ ਗੁਰੂ ਹੈ ਜਗਤ ਦਾ, ਆਪੇ ਹੈ ਅਵਤਾਰ।
ਧੰਨ-ਧੰਨ ਆਖੋ ਜਗਤ ਮਾਂ ਜਿਸ ਜਾਇਆ ਦੀਨ ਦਇਆਲ।
ਨਿਰਗੁਣ ਸਰਗੁਣ ਆਪ ਹੈ, ਹਰ ਦਮ ਰਹਿੰਦਾ ਨਾਲ।

(ਅਵਤਾਰ ਬਾਣੀ, ਪੰਨਾ ੧)

ਇਸ ਮੰਗਲਾ ਚਰਨ ਵਿਚ ਅਵਤਾਰ ਸਿੰਘ ਦੀ ਪਤਨੀ ਅਤੇ ਗੁਰਬਚਨ ਸਿੰਘ ਦੀ ਮਾਤਾ ਨੂੰ ਜਗਤ ਮਾਤਾ ਕਿਹਾ ਗਿਆ ਹੈ, ਪਰ ਸਮਝ ਨਹੀਂ ਆਉਂਦੀ ਕਿ ਇਸ ਜਗਤ ਮਾਤਾ ਨੇ ਇਸ ਸੰਸਾਰ ਨੂੰ ਕਿਹੜਾ ਆਤਮਿਕ ਉਪਦੇਸ਼ ਦਿੱਤਾ। ਕੋਈ ਤਿਆਗ ਕੀਤਾ ਹੈ? ਜਾਂ ਕੋਈ ਬਲੀਦਾਨ ਦਿੱਤਾ ਹੈ? ਦੇਸ਼ ਦੀ, ਕੌਮ ਦੀ, ਧਰਮ ਦੀ ਰੱਖਿਆ ਵਾਸਤੇ ਕੋਈ ਔਕੜ ਸਹੀ ਹੈ? ਨਿਰੰਕਾਰੀ ਮੁੱਖੀਆਂ ਦੀ ਰਵਾਇਤੀ ਅਕਾਲੀਆਂ ਵੱਲੋਂ ਵੀ ਦਿਲ ਖੋਲ੍ਹ ਕੇ ਮਦਦ ਕੀਤੀ ਗਈ।

ਨਾਮਧਾਰੀ ਲਹਿਰ ਨੇ ਆਪਣਾ ਫੈਲਾਅ ਵੀ ਸਿਆਸੀ ਛਤਰੀ ਹੇਠ ਹੀ ਕੀਤਾ ਅਤੇ ਸਿੱਖਾਂ ਦੀ ਸੁਧਾਰਕ ਲਹਿਰ ਤੋਂ ਦੇਹਧਾਰੀ ਗੁਰੂ ਡੰਮ੍ਹ ਦੀ ਸਥਾਪਤੀ ਤੱਕ ਦਾ ਸਫ਼ਰ ਬਿਪਰਵਾਦ ਦੀ ਗੋਦ ਵਿਚ ਬੈਠ ਕੇ ਕੀਤਾ। ਨਾਮਧਾਰੀਆਂ ਨੇ ਆਪਣੀ ਪ੍ਰਕਾਸ਼ਿਤ ਕਿਤਾਬ 'ਪੁਰਖ ਗੁਰੂ' ਵਿਚ ਇਸ ਤਰ੍ਹਾਂ ਸਿੱਖ ਇਤਿਹਾਸ ਨੂੰ ਰੋਲਿਆ,

..... ਗੁਰੂ ਕੋਈ ਇਕ ਵਿਅਕਤੀ ਹੀ ਹੋ ਸਕਦਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਾਂ ਪੰਥ ਨਹੀਂ।

(ਪੁਰਖ ਗੁਰੂ ਪੰਨ ੭)

.... ਬਜਾਏ ਇਸ ਦੇ ਕਿ ਇਹ ਪਾਖੰਡ ਖਤਮ ਹੋ ਜਾਏ, ਇਹ ਦਿਨੋ ਦਿਨ ਵਧਣ

ਦੀ ਆਸ ਕਰਨੀ ਚਾਹੀਦੀ ਹੈ... ਇਸੇ ਲੇਖੇ 'ਗੁਰੂ ਗ੍ਰੰਥ ਮਾਨਿਓ ਪ੍ਰਗਟ ਗੁਰਾਂ ਕੀ ਦੇਹ' ਵਾਲੀ ਪੰਗਤੀ ਦੁਆਰਾ ਪਾਖੰਡ ਦਾ ਬੀਜ ਬੀਜਿਆ ਗਿਆ ਹੈ! ਜਿਸ ਨੂੰ ਅਜੇ ਅਕੁੰਰ ਹੀ ਨਿਕਲੇ ਹਨ ਅਤੇ ਇਸ ਦੇ ਵਧਣ ਫੁੱਲਣ ਦੀ ਪੂਰੀ ਸੰਭਾਵਨਾ ਹੈ। ਇਹ ਸਮਾਂ ਹੀ ਦੱਸੇਗਾ ਕਿ ਸਿੱਖ ਪੰਥ ਦੇ ਹਤੈਸ਼ੀ ਵਿਦਵਾਨ ਇਸ ਪੰਗਤੀ ਦੁਆਰਾ ਵੱਧ ਰਹੇ ਪਖੰਡ ਨੂੰ ਦੇਖਣਾ ਪਸੰਦ ਕਰਨਗੇ ਜਾਂ ਇਸ ਪੰਗਤੀ ਨੂੰ ਸਮਾਪਤ ਕਰਨਗੇ।

(ਪੁਰਖ ਗੁਰੂ, ਪੰਨਾ ੮੬)

.... ਇਹ ਸਭ ਪ੍ਰਚਾਰ ਦੀ ਕਰਾਮਾਤ ਹੈ ਕਿ ਝੂਠ ਨੂੰ ਵੀ ਸੱਚ ਕਰ ਵਿਖਾਂਦਾ ਹੈ।

(ਪੁਰਖ ਗੁਰੂ, ਪੰਨਾ ੨੪੬0

.... ਵਾਹੁ-ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ ਆਦਿਕ ਵਾਕਾਂ ਤੋਂ ਸੰਗਤ ਵਿਚ ਬੜੇ ਅਜੀਬ ਸ਼ਬਦਾਂ ਨਾਲ ਪ੍ਰਚਾਰ ਕੀਤਾ ਜਾਂਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਦੀ ਯਾਚਨਾ ਕੀਤੀ ਤੇ ਅੰਮ੍ਰਿਤ ਛਕ ਕੇ ਚੇਲੇ ਬਣ ਗਏ। ਆਪਣੇ ਪ੍ਰਚਾਰ ਦੇ ਬਲ ਨਾਲ ਇਸ ਨੂੰ ਪ੍ਰਚੱਲਤ ਕਰ ਦਿੱਤਾ ਗਿਆ ਹੈ, ਨਹੀਂ ਤਾਂ ਇਤਿਹਾਸ ਇਸ ਤੋਂ ਉੱਕਾ ਹੀ ਉਲਟ ਹੈ।

(ਪੁਰਖ ਗੁਰੂ ਪੰਨਾ ੨੪੫)

.... ਸ੍ਰੀ ਦਸਮੇਸ਼ ਜੀ ਨੇ ਗੁਰਗੱਦੀ ਕਦੀਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਹੀਂ ਦਿੱਤੀ ਅਤੇ ਨਾ ਹੀ ਪੰਜ ਪਿਆਰਿਆਂ ਨੂੰ ਕਦੀ ਗੁਰੂ ਮੰਨਿਆ ਹੈ।

(ਪੁਰਖ ਗੁਰੂ ਪੰਨਾ ੧੨੮)

ਸਿੱਖਾਂ ਅੰਦਰ ਗੁਰੂ ਗ੍ਰੰਥ ਵਾਲਾ ਸਿਧਾਂਤ ਅੰਗਰੇਜ਼ ਦੇ ਮੇਲ ਮਿਲਾਪ ਵਿਚੋਂ ਹੀ ਪ੍ਰਗਟ ਹੋਇਆ ਸੀ ਤੇ ਉਸੇ ਦੀ ਸਰਪ੍ਰਸਤੀ ਹੇਠ ਉਸੇ ਦੀ ਸਹਾਇਤਾ ਨਾਲ ਕਾਫੀ ਪ੍ਰਚਲਿਤ ਹੋ ਚੁੱਕਾ ਹੈ।

(ਪੁਰਖ ਗੁਰੂ ਪੰਨਾ ੧੯੩)

... ਕਹਿੰਦੇ ਹਨ ਕਿ ਇਕ ਝੂਠ ਨੂੰ ਛੁਪਾਉਣ ਵਾਸਤੇ ਹੋਰ ਕਈ ਝੂਠ ਬੋਲਣੇ ਪੈਂਦੇ ਹਨ। ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਸਿੱਧ ਕਰਨ ਵਾਸਤੇ ਹੀ ਇਸ ਸਿਧਾਂਤ ਦੇ ਮੰਨਣ ਵਾਲੇ ਵਿਦਵਾਨ ਮਜ਼ਬੂਰ ਹਨ ਇਹੋ ਜਿਹੀਆਂ ਘੜਤਾਂ ਘੜਨ ਵਾਸਰਤੇ ਤੇ ਪ੍ਰਚਾਰਨ ਵਾਸਤੇ ....।

(ਪੁਰਖ ਗੁਰੂ ਪੰਨਾ ੫੫)

ਜਿਸ ਕਿਸੇ ਨੇ ਵੀ ਇਤਿਹਾਸ ਨੂੰ ਨਿਰਪੱਖ ਹੋ ਕੇ ਖੋਜਿਆ ਹੈ ਤਾਂ ਇਸ ਨਤੀਜੇ ਤੇ ਪੁਜਾ ਹੈ ਕਿ .... ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕਣੇ ਤੇ ਪੰਜਾਂ ਪਿਆਰਿਆਂ ਨੂੰ ਗੁਰੂ ਮੰਨ ਕੇ ਆਪ ਉਨ੍ਹਾਂ ਦਾ ਚੇਲਾ ਬਣਨਾ ਇਹ ਬਾਅਦ ਵਿਚ ਹੀ ਪ੍ਰਚੱਲਤ ਕੀਤੀ ਹੋਈ ਕਹਾਣੀ ਹੈ।



(ਪੁਰਖ ਗੁਰੂ ਪੰਨਾ ੧੪)

... ਗ੍ਰੰਥ ਗੁਰੂ ਦੇ ਹੱਕ ਵਿਚ ਪ੍ਰਾਪੇਗੰਡਾ ਕਰਨ ਵਾਲੇ ਟੋਲੇ ਦੇ ਲੀਡਰ ਜਾਂ ਮੁਹਰੀ ਹਨ ਡਾ. ਗੰਡਾ ਸਿੰਘ ਐਮ.ਏ., ਪੀ. ਐਚ. ਡੀ., ਡੀ.ਲਿਟ., ਪਟਿਆਲਾ।

(ਪੰਨਾ ੫੧)

.... ਪਾਠਕ ਜਾਣ ਗਏ ਹੋਣਗੇ ਕਿ ਇਸ ਸਿਧਾਂਤ ਤੇ ਪ੍ਰਚਾਰ ਕਰਨ ਵਿਚ ਡਾ. ਗੰਡਾ ਸਿੰਘ ਜੀ ਆਪਣੇ ਪਿਛਲੱਗੂਆਂ ਨੂੰ ਕਿਹੋ ਜਿਹੀ ਸਿੱਖਿਆ ਦੇ ਰਹੇ ਹਨ।

(ਪੰਨਾ ੧੨੬)

ਸੰਘ ਮੁਖੀਆਂ ਨਾਲ ਇਨ੍ਹਾਂ ਦੇ ਨੇੜੇ ਦੇ ਸੰਬੰਧ ਹਨ।

ਇਸੇ ਸਮੇਂ ਦੌਰਾਨ ਸਿੱਖ ਕੌਮ ਦੇ ਧਾਰਮਿਕ ਮਸਲਿਆਂ ਵਿਚ ਦਖਲ ਅੰਦਾਜ਼ੀ ਲਈ ਅਨੇਕਾਂ ਗੁਰੂ ਪੈਦਾ ਹੋਏ ਅਤੇ ਬਿਪਰਵਾਦ ਨੇ ਰੱਜ ਕੇ ਇਸਦਾ ਸਾਥ ਦਿੱਤਾ। ਜਦੋਂ ਪਿਆਰਾ ਸਿੰਹੁ ਭਨਿਆਰਾ ਵਾਲੇ ਨੇ ਸਿੱਖ ਗੁਰੂ ਸਾਹਿਬਾਨ ਦੀ ਬਰਾਬਰੀ ਕਰਨ ਦੀ ਗੁਸਤਾਖੀ ਕੀਤੀ ਤਾਂ ਭਾਵੇਂ ਉਸ ਸਮੇਂ ੧੭ ਅਗਸਤ ੧੯੯੬ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਕਰਕੇ ਉਸ ਨੂੰ ਛੇਕਿਆ ਪ੍ਰੰਤੂ ਉਸ ਤੋਂ ਬਾਅਦ ਉਸ ਦੇ ਗ੍ਰੰਥ ਲਿਖਣ ਤੱਕ ਅਕਾਲੀ ਲੀਡਰ ਅਤੇ ਇਨ੍ਹਾਂ ਦੇ ਪਰਿਵਾਰ ਉਸ ਨਾਲ ਘਿਉ ਖਿਚੜੀ ਰਹੇ ਅਤੇ ਸੰਘ ਪਰਿਵਾਰ ਨੇ ਉਸ ਨੂੰ ਹਰ ਮਦਦ ਦਿੱਤੀ ਅਤੇ ਕੁਝ ਘਟਨਾਵਾਂ ਤੋਂ ਉਸ ਦੇ ਅਤੇ ਸੰਘ ਪਰਿਵਾਰ ਦੇ ਸਬੰਧਾਂ ਦੀ ਤਸਵੀਰ ਉਘੜ ਕੇ ਸਾਹਮਣੇ ਆਈ। ਮਿਸਾਲ ਦੇ ਤੌਰ 'ਤੇ ਪਿਆਰਾ ਸਿੰਹੁ ਭਨਿਆਰਾ ਵਾਲੇ ਨੇ ਗੁਰ ਸਿਧਾਂਤਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੱਜ ਕੇ ਬੇਅਦਬੀ ਕੀਤੀ। ਉਸ ਨੂੰ ਕੱਟੜ ਵਿਧੀ ਨਾਲ ਹਿੰਦੂਤਵ ਲਾਗੂ ਕਰਨ ਵਾਲੇ ਤੁਅਸਬੀ ਸੰਗਠਨਾਂ ਦੀ ਸ਼ਹਿ ਸੀ। ਉਸ ਨੇ ਸਰਕਾਰੀ ਜ਼ਮੀਨ ਉਪਰ ਕੀਤੇ ਕਬਜ਼ੇ ਵਿਚ ਅਨੇਕਾਂ ਜਾਨਵਰ ਪਾਲੇ ਹੋਏ ਸਨ ਜਿਨ੍ਹਾਂ ਵਿਚ ਗਊਆਂ ਦੀ ਗਿਣਤੀ ਵਧੇਰੇ ਸੀ। ਉਸ ਦੇ ਇਸ ਜਾਨਵਰ ਗ੍ਰਹਿ ਵਿਚ ਇਕ ਦੋ ਗਊਆਂ ਦੀ ਭੇਦ ਭਰੀ ਹਾਲਤ ਵਿਚ ਮੌਤ ਹੋ ਗਈ ਤਾਂ ਹਿੰਦੂ ਸੁਰੱਖਿਆ ਸੰਮਤੀ ਨੇ ਜਿੱਥੇ ਗੁਮਰਾਹਕੁੰਨ ਬਿਆਨ ਦੇ ਕੇ ਬਾਬੇ ਦੀ ਪਿੱਠ ਠੋਕੀ ਉਥੇ ਨਾਲ ਹੀ ਸਿੱਖ ਸੰਪਰਦਾਵਾਂ ਅਤੇ ਸੰਗਠਨਾਂ ਨੂੰ ਸ਼ਰੇਆਮ ਵੰਗਾਰਿਆ। ਹਿੰਦੂ ਸੁਰੱਖਿਆ ਸੰਮਤੀ ਦੇ ਪ੍ਰਧਾਨ ਸੰਜੀਵ ਭਾਰਦਵਾਜ (ਇਸੇ ਹੀ ਸੰਜੀਵ ਭਾਰਦਵਾਜ ਨੇ ਸੰਤ ਜਰਨੈਲ ਸਿੰਘ ਦੀ ਫੋਟੋ ਲਾਹੁਣ ਵਾਲੇ ਲਈ ਇਨਾਮ ਦੀ ਪੇਸ਼ਕਸ਼ ਕੀਤੀ) ਨੇ ਕਿਹਾ ਕਿ,

"ਡੇਰਾ ਭਨਿਆਰਾ ਦੇ ਮੁੱਖੀ ਬਾਬਾ ਪਿਆਰਾ ਸਿੰਹੁ ਨੂੰ ਗਊਆਂ ਨਾਲ ਅਥਾਹ ਪਿਆਰ ਹੈ। ਗਊਆਂ ਦੀ ਰੱਖਿਆ ਅਤੇ ਸੇਵਾ ਹਿੱਤ ਹੀ ਉਨ੍ਹਾਂ ਨੇ ੧੯੮੦ ਈ. ਵਿਚ ਡੇਰੇ ਦਾ ਨਿਰਮਾਣ ਕੀਤਾ। ਗਊਆਂ ਦੀ ਰੱਖਿਆ ਵਾਸਤੇ ਬਾਬਾ ਜੀ ਨੇ ਯਤਨ ਕੀਤੇ ਅਤੇ ਅਨੇਕਾਂ ਗਊਆਂ ਨੂੰ ਅੱਤਿਆਚਾਰੀਆਂ ਦੇ ਟੋਲੇ ਕੋਲੋਂ ਛੁਡਵਾਇਆ। ਇਸ ਕਰਕੇ ਹੀ ਗਊ ਵਿਰੋਧੀ

ਤੱਤ ਇਨ੍ਹਾਂ ਦੇ ਦੁਸ਼ਮਣ ਬਣ ਗਏ... ਬਾਬਾ ਜੀ ਨੂੰ ਜਾਨਵਰਾਂ ਨਾਲ ਇੰਨਾ ਪਿਆਰ ਹੈ ਕਿ ਸਵੇਰੇ ਹੀ ਜਾਨਵਰਾਂ ਨੂੰ ਦਾਣਾ ਖੁਆਉਣ ਚਲ ਪੈਂਦੇ ਹਨ। ਉਹ ਦੂਰ ਜੰਗਲ ਵਿਚ ਨੰਗੇ ਪੈਰ ਜਾ ਕੇ ਅਨਾਜ਼ ਵੰਡਦੇ ਹਨ। ਕੁਝ ਅਸਮਾਜਿਕ ਤੱਤਾਂ ਵੱਲੋਂ ਇਹ ਬਰਦਾਸ਼ਤ ਨਹੀਂ ਕੀਤਾ ਜਾ ਰਿਹਾ, ਉਥੇ ਉਹ ਬਾਬਾ ਜੀ ਅਤੇ ਡੇਰੇ ਨੂੰ ਬਦਨਾਮ ਕਰਨ ਲਈ ਗਊ ਹੱਤਿਆ ਕਰਵਾ ਰਹੇ ਹਨ। ਬਾਬਾ ਜੀ ਹਰ ਵੇਦ ਗ੍ਰੰਥ ਦਾ ਆਦਰ ਕਰਦੇ ਹਨ, ਗਊਆਂ ਅਤੇ ਪਸ਼ੂਆਂ ਦੀ ਸੇਵਾ ਕਰਦੇ ਹਨ ਜੇਕਰ ਉਹਨਾਂ ਨੂੰ ਕੋਈ ਡਰਾ ਜਾਂ ਧਮਕਾ ਕੇ ਝੁਕਾਉਣਾ ਚਾਹੁੰਦਾ ਹੈ ਤਾਂ ਇਹ ਸੰਭਵ ਨਹੀਂ ਹੈ। ਉਹ ਕੂੜ ਦੇ ਅੱਗੇ ਕਦੀ ਨਹੀਂ ਝੁਕਣਗੇ। ਜੇਕਰ ਸਰਕਾਰ ਦੁਆਰਾ ਛੇੜੀ ਹੀ ਪਸ਼ੂ ਹੱਤਿਆ ਵਰਗੀ ਕਾਰਵਾਈ ਨੂੰ ਨਾ ਰੋਕਿਆ ਗਿਆ ਤਾਂ ਹਿੰਦੂ ਸੁਰੱਖਿਆ ਸੰਮਤੀ ਉਥੇ ਬਾਬੇ ਦੇ ਡੇਰੇ ਜਾ ਕੇ ਅੰਦੋਲਨ ਅਰੰਭ ਕਰੇਗੀ ਅਤੇ ਬਾਬਾ ਪਿਆਰਾ ਸਿੰਘ ਭਨਿਆਰਾ ਨੂੰ ਪੂਰਨ ਸਹਿਯੋਗ ਦੇਵੇਗੀ। (ਦੈਨਿਕ ਜਾਗਰਣ, ੬ ਜਨਵਰੀ ੨੦੦੦)"

ਪੰਜਾਬ ਦਾ ਮਾਹੌਲ ਖਰਾਬ ਕਰਨ ਲਈ ਇਕ ਬਿਹਾਰੀ ਭਈਏ ਆਸ਼ੂਤੋਸ਼ ਨੂੰ ਇਸ ਸੰਘ ਪਰਿਵਾਰ ਅਤੇ ਇਸ ਦੇ ਸਹਿਯੋਗੀਆਂ ਵੱਲੋਂ ਖੁੱਲ੍ਹ ਕੇ ਹਮਾਇਤ ਦਿੱਤੀ ਗਈ ਅਤੇ ਉਸ ਦੇ ਜ਼ਰਖਰੀਦ ਚੇਲਿਆਂ ਵੱਲੋਂ ਕੀਤੀ ਗਈ ਤਕਰੀਰ ਨੇ ਅਤੇ ਉਸ ਦੇ ਵਖਿਆਨਾਂ ਨੇ ਬਿਪਰਵਾਦੀ ਸੰਘ ਸੋਚ ਦਾ ਸਪੱਸ਼ਟ ਖੁਲਾਸਾ ਕਰਕੇ ਕੌਮ ਦੇ ਹਿਰਦਿਆਂ ਨੂੰ ਵਲੂੰਧਰਿਆ। ਪਰ ਸਾਡੇ ਰਵਾਇਤੀ ਅਕਾਲੀ ਉਸ ਦੇ ਚਰਨਾਂ ਦੀ ਚਰਨ ਧੂੜ ਲੈਣ ਲਈ ਪਰਿਵਾਰਾਂ ਸਮੇਤ ਉਸ ਦੇ ਦਾਸ ਬਣੇ ਰਹੇ ਅਤੇ ਸੰਘ ਅਕਾਲੀ ਸਰਕਾਰ ਸਮੇਂ ਉਸ ਖਿਲਾਫ ਕੋਈ ਠੋਸ ਕਾਰਵਾਈ ਨਾ ਕੀਤੀ ਗਈ। ਉਸ ਦੇ ਚਾਟੜੇ ਸ਼ਰਧਾ ਨੰਦ ਨੇ ਸਿੱਖਾਂ ਨੂੰ ਵੰਗਾਰ ਕੇ ਕਿਹਾ : (ਬੜੇ ਜੋਸ਼ ਵਿਚ ਆ ਕੇ) ਕੰਨ ਖੋਲ੍ਹ ਕੇ ਸੁਣ ਲਵੋ ਜਿਹੜੇ ਭਾਰਤ ਨੂੰ ਤੋੜਨ ਦੀ ਗੱਲ ਕਰਦੇ ਹਨ, ਜੇ ਤੁਸੀਂ ਭਾਰਤ ਨੂੰ ਤੋੜੋਗੇ ਅਸੀਂ ਪੂਰੇ ਵਿਸ਼ਵ ਨੂੰ ਭਾਰਤ ਬਣਾ ਦਿਆਂਗੇ। ... ਅਸੀਂ ਬਹੁਤ ਸਹਿ ਚੁੱਕੇ ਹਾਂ। ਕੁਝ ... ਅਖ਼ਬਾਰਾਂ ਜੋ ਆਪਣੇ ਆਪ ਨੂੰ ਪੰਜਾਬ ਦੀ ਅਵਾਜ਼ ਕਹਿੰਦੀਆਂ ਹਨ ਉਨ੍ਹਾਂ ਅਖ਼ਬਾਰਾਂ ਦੇ ਸੰਪਾਦਕਾਂ ਨੂੰ ਪੁੱਛਦਾ ਹਾਂ ਕਿ ਤੁਸੀਂ ਪੰਜਾਬ ਦੀ ਅਵਾਜ਼ ਛੱਡ ਕੇ ਪਾਕਿਸਤਾਨ ਦੀ ਅਵਾਜ਼ ਕਿਉਂ ਬਣੇ ਹੋਏ ਹੋ। ਇਨ੍ਹਾਂ ਦੀ ਅਖ਼ਬਾਰਾਂ ਨੇ ਅਤਿਵਾਦ ਦੇ ਦਿਨਾਂ ਵਿਚ ਵੱਡੇ-ਵੱਡੇ ਅਤਿਵਾਦੀਆਂ ਦੇ ਪੋਸਟਰ ਛਾਪੇ ਸਨ.... ਇਹ ਅਤਿਵਾਦੀਆਂ ਦੇ ਲੇਖ ਛਾਪਦੇ ਸਨ ..... ਜੋ ਸਿੱਖ ਫੁਲਵਾੜੀ ਅਤੇ ਖੰਡੇਧਾਰ ਵਰਗੇ ਰਸਾਲੇ ਛਾਪਦੇ ਹਨ ਉਹ ਭਾਰਤੀ ਨਹੀਂ ਪਾਕਿਸਤਾਨੀ ਏਜੰਟ ਹਨ ..... ਇਹ ਪਾਕਿਸਤਾਨ ਦੇ ਏਜੰਟ ਹਨ ਅਤਿਵਾਦੀ ਹਨ, ਉਗਰਵਾਦੀ ਹਨ ਅਤੇ ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਅਸੀਂ ਸਾਵਧਾਨ ਹੋ ਕੇ ਜਾਣੀਏ ਕਿ ਸਾਰੇ ਆਸ਼ੂਤੋਸ਼ ਦੇ ਚੇਲੇ ਹੁ ਇਹ ਕੁਚੱਕਰ



ਚੱਲਣ ਨਹੀਂ ਦੇਵਾਂਗੇ..... ਇਨ੍ਹਾਂ ਸੱਪਾਂ ਨੂੰ ਪਲਣ ਨਹੀਂ ਦੇਵਾਂਗੇ ..... ਇਨ੍ਹਾਂ ਨੂੰ ਕੁਚਲ ਦਿੱਤਾ ਜਾਵੇਗਾ। 'ਇਹ ਸਿੱਖ ਫੁਲਵਾੜੀ' ਅਤੇ 'ਖੰਡੇਧਾਰ' ਵਾਲੇ ਸਾਡੇ ਮਹਾਰਾਜ ਬਾਰੇ ਗੰਦ ਬੋਲਦੇ ਹਨ ਕਿਉਂਕਿ ਇਨ੍ਹਾਂ ਕੋਲ ਗੰਦ ਤੋਂ ਬਿਨਾਂ ਹੋਰ ਕੁਝ ਨਹੀਂ ਹੈ। .... ਇਹ ਸਾਡੇ ਮਹਾਰਾਜ ਉੱਪਰ ਚਰਿੱਤਰ ਦੇ ਦੋਸ਼ ਲਗਾਉਂਦੇ ਹਨ ਇਹ ਖੁਦ ਚਰਿਤਰਹੀਨ ਹਨ। ਇਹ ਆਸ਼ੂਤੋਸ਼ ਦੇ ਖਿਲਾਫ ਬੋਲਦੇ ਹਨ ਜਿਵੇਂ ਸੂਰਜ 'ਤੇ ਥੁਕਦੇ ਹਨ। ਇਹ ਲੋਕ ਦੁਸ਼ਟਤਾ ਉੱਪਰ ਉੱਤਰ ਆਏ ਹਨ ਇਨ੍ਹਾਂ ਉੱਪਰ ਪਾਬੰਦੀ ਲੱਗਣੀ ਚਾਹੀਦੀ ਹੈ। ਹੁਣ ਅਸੀਂ ਚੁੱਪ ਨਹੀਂ ਰਹਾਂਗੇ, ਬਰਦਾਸ਼ਤ ਨਹੀਂ ਕਰਾਂਗੇ, ਹੁਣ ਸਤਿਗੁਰੂ ਦੇ ਚੇਲੇ ਚੇਲੀਆਂ ਪਿੱਛੇ ਨਹੀਂ ਰਹਿਣਗੇ ਹੁਣ ਬਹੁਤ ਕੁਝ ਹੋਵੇਗਾ.... ਅਸੀਂ ਇਕੱਠੇ ਹੋ ਕੇ ਇਨ੍ਹਾਂ ਸਿੱਖਾਂ ਦਾ ਮੂੰਹ ਤੋੜ ਜਵਾਬ ਦੇਵਾਂਗੇ।

ਸਰਸੇ ਦੇ ਇਕ ਦੇਹਧਾਰੀ ਗੁਰੂ ਗੁਰਮੀਤ ਰਾਮ ਰਹੀਮ ਸਿੰਘ ਬਾਰੇ ਉਸ ਦੇ ਡੇਰੇ ਵਿਚ ਬਲਾਤਕਾਰ ਦਾ ਸ਼ਿਕਾਰ ਹੋਈ ਬੀਬੀ ਨੇ ਪ੍ਰਧਾਨ ਮੰਤਰੀ (ਉਸ ਸਮੇਂ ਅਟੱਲ ਬਿਹਾਰੀ ਵਾਜਪਾਈ) ਨੂੰ ਚਿੱਠੀ ਵਿਚ ਲਿਖਿਆ :-

੧. ਬਾਬਾ ਲੜਕੀਆਂ ਨੂੰ ਜ਼ਬਰਦਸਤੀ ਡੇਰੇ ਵਿਚ ਰੱਖਦਾ ਹੈ।
੨. ਬਾਬਾ ਬਲਿਊ ਫਿਲਮਾਂ ਵੇਖਣ ਦਾ ਸ਼ੌਕੀਨ ਹੈ।
੩. ਡੇਰੇ ਵਿਚ ਨਜਾਇਜ਼ ਹਥਿਆਰ ਹਨ।
੪. ਬਾਬਾ ਨਸ਼ਿਆਂ ਦਾ ਆਦੀ ਹੈ।
੫. ਮੈਨੂੰ ਡਰਾ, ਧਮਕਾ ਕੇ ਮੇਰੇ ਨਾਲ ਬਲਾਤਕਾਰ ਕੀਤਾ ਗਿਆ।

ਇਹ ਚਿੱਠੀ ਜਨਤਕ ਤੌਰ 'ਤੇ ਪ੍ਰਕਾਸ਼ਤ ਕਰਨ ਵਾਲੇ ਇਕ ਪ੍ਰੈਸ ਰਿਪੋਰਟਰ ਨੂੰ ਡੇਰੇ ਦੇ ਮੁੱਖੀ ਸਾਧ ਦੇ ਕਰਿੰਦਿਆਂ ਨੇ ਕਤਲ ਕਰ ਦਿੱਤਾ ਪਰ ਸੰਘ ਅਕਾਲੀ ਸਰਕਾਰ ਉਸ ਸਮੇਂ ਖਿਲਾਫ ਕੋਈ ਨਹੀਂ ਕਾਰਵਾਈ ਨਾ ਹੋਈ। ਜਦੋਂ ਕਾਂਗਰਸ ਸਰਕਾਰ ਨੇ ਉਸ ਡੇਰੇ ਦੀ ਸੀ.ਬੀ.ਆਈ. ਦੀ ਜਾਂਚ ਦੀ ਕਾਰਵਾਈ ਨੂੰ ਅੱਗੇ ਤੋਰਿਆ ਸੀ ਤਾਂ ਅਕਾਲੀ ਵਧਾਇਕ (ਸਾਬਕਾ) ਗੋਬਿੰਦ ਸਿੰਘ ਕਾਂਝਲਾ ਨੇ ਕਿਹਾ ਕਿ ਬਾਬਾ ਜੀ ਖਿਲਾਫ ਝੂਠਾ ਪ੍ਰਚਾਰ ਕੀਤਾ ਜਾ ਰਿਹਾ ਹੈ। ਬਾਬਾ ਜੀ ਤਾਂ ਅਨੇਕਾਂ ਪ੍ਰਾਣੀਆਂ ਨੂੰ ਸਿੱਧੇ ਰਸਤੇ ਉਪਰ ਤੋਰ ਰਹੇ ਹਨ।

ਦਿੱਲੀ ਵਿਚ ਆਪਣਾ ਡੇਰਾ ਚਲਾ ਰਹੇ ਸਾਧ ਵਿਰਸਾ ਸਿੰਘ ਦੇ ਭਾਜਪਾ ਆਗੂਆਂ ਸੰਘ-ਅਕਾਲੀ ਜੁੰਡਲੀ ਨਾਲ ਨੇੜੇ ਦੇ ਸਬੰਧ ਹਨ। ਉਸ ਨੇ ਆਪਣੀਆਂ ਲਿਖਤਾਂ ਵਿਚ ਸਿੱਖ ਸਿਧਾਂਤਾਂ ਨੂੰ ਤੋੜ-ਮਰੋੜਨ ਵਿਚ ਕੋਈ ਕਸਰ ਨਹੀਂ ਛੱਡੀ ਪਰ ੩੦੦ ਸਾਲਾ ਸਾਜਨਾ ਦਿਵਸ ਸਮੇਂ ਕੁਝ ਸੰਘੀ ਅਤੇ ਬਜਰੰਗੀ ਬਹੁਰੂਪੀਆਂ ਨੇ ਉਸ ਦੇ ਡੇਰੇ ਵਿਚ ਅੰਮ੍ਰਿਤਪਾਨ ਕਰਕੇ ਸੰਘ-ਸਾਧ ਸੰਬੰਧਾਂ ਦਾ ਖੁਲਾਸਾ ਕੀਤਾ। ਸੋ ਇਨ੍ਹਾਂ ਕੁਝ ਮਿਸਾਲਾਂ ਤੋਂ ਸਪੱਸ਼ਟ ਹੈ ਕਿ ਪੰਜਾਬ ਵਿਚ ਪੈਦਾ ਹੋ ਰਹੇ ਇਹ ਦੇਹਧਾਰੀ ਗੁਰੂ-ਡੰਮ੍ਹ ਦੇ ਜਾਲ ਪਿੱਛੇ ਬਿਪਰਵਾਦ ਦਾ ਖੁਫੀਆ ਤੰਤਰ ਕਾਰਜ਼ਸ਼ੀਲ ਹੈ ਜੋ ਸੰਘ ਜਾਂ ਕਾਂਗਰਸ ਦੇ ਰੂਪ ਵਿਚ ਇਨ੍ਹਾਂ ਦੀ ਫ਼ਸਲ ਨੂੰ ਪਨਪਣ ਵਾਸਤੇ ਤਿਆਰ ਕਰਦਾ ਹੈ।

## ਡੇਰਾ ਸੱਚਾ ਸੌਦਾ ਦੇ ਅੰਦਰਲੇ ਹਾਲਾਤ ਬਾਰੇ ਇਕ ਪੀੜਿਤ ਲੜਕੀ ਦਾ ਪੱਤਰ ਜੋ ਉਸ ਨੇ ਉਦੋਂ ਦੇ ਪ੍ਰਧਾਨ ਮੰਤਰੀ ਦੇ ਨਾਂ ਲਿਖਿਆ ਸੀ

ਵੱਲ
ਪ੍ਰਧਾਨ ਮੰਤਰੀ
ਸ੍ਰੀ ਅਟਲ ਬਿਹਾਰੀ ਵਾਜਪਾਈ

ਵਿਸ਼ਾ : ਸੱਚੇ ਸੌਦੇ ਵਾਲੇ ਮਹਾਰਾਜ ਵੱਲੋਂ ਸੈਂਕੜੇ ਕੁੜੀਆਂ ਨਾਲ ਕੀਤੇ ਬਲਾਤਕਾਰਾਂ ਦੀ ਜਾਂਚ ਸੰਬੰਧੀ।

ਸ੍ਰੀ ਮਾਨ ਜੀ,

ਮੈਂ ਪੰਜਾਬ ਦੀ ਰਹਿਣ ਵਾਲੀ ਇਕ ਲੜਕੀ ਹਾਂ। ਮੈਂ ਡੇਰਾ ਸੱਚਾ ਸੌਦਾ ਸਿਰਸਾ (ਹਰਿਆਣਾ) ਵਿਚ ਸਾਧਵੀ ਦੇ ਤੌਰ 'ਤੇ ਪਿਛਲੇ ਪੰਜ ਸਾਲ ਤੋਂ ਸੇਵਾ ਕਰ ਰਹੀ ਹਾਂ। ਮੈਥੋਂ ਬਿਨਾਂ ਇਸ ਡੇਰੇ ਵਿਚ ਹੋਰ ਵੀ ਸੈਂਕੜੇ ਕੁੜੀਆਂ ਹਨ, ਜਿਹੜੀਆਂ ਹਰ ਰੋਜ਼ ੧੮ ਘੰਟੇ ਸੇਵਾ ਕਰਦੀਆਂ ਹਨ। ਪਰ ਸਾਡਾ ਇੱਥੇ ਸਰੀਰਕ ਸ਼ੋਸ਼ਣ ਹੁੰਦਾ ਹੈ। ਡੇਰੇ ਦੇ ਮਹਾਰਾਜ ਗੁਰਮੀਤ ਸਿਘ ਕੁੜੀਆਂ ਨਾਲ ਬਲਾਤਕਾਰ ਕਰਦੇ ਹਨ। ਮੈਂ ਬੀ.ਏ. ਪਾਸ ਹਾਂ। ਮੇਰੇ ਪਰਿਵਾਰ ਦੀ ਮਹਾਰਾਜ ਵਿਚ ਅੰਨ੍ਹੀ ਸ਼ਰਧਾ ਹੈ। ਉਨ੍ਹਾਂ ਦੇ ਕਹਿਣ 'ਤੇ ਹੀ ਮੈਂ ਸਾਧਵੀ ਬਣੀ। ਸਾਧਵੀ ਬਣਨ ਤੋਂ ਦੋ ਸਾਲ ਬਾਅਦ ਮਹਾਰਾਜ ਗੁਰਮੀਤ ਦੀ ਇਕ 'ਖਾਸ' ਚੇਲੀ ਸਾਧਵੀ ਗੁਰਜੋਤ ਰਾਤੀਂ ੧੦ ਵਜੇ ਮੇਰੇ ਕੋਲ ਆਈ ਅਤੇ ਕਿਹਾ ਕਿ ਮਹਾਰਾਜ ਨੇ ਮੈਨੂੰ ਆਪਣੀ ਗੁਫਾ ਵਿਚ ਬੁਲਾਇਆ ਤੇ ਮੈਂ ਬੜੀ ਖੁਸ਼ ਹੋਈ ਕਿ ਮਹਾਰਾਜ ਨੇ ਖੁਦ ਮੈਨੂੰ ਬੁਲਾਇਆ ਹੈ ਤੇ ਮੈਂ ਪਹਿਲੀ ਵਾਰ ਉਨ੍ਹਾਂ ਕੋਲ ਜਾ ਰਹੀ ਸੀ। ਮੈਂ ਜਦੋਂ ਪੌੜੀਆਂ ਉਤਰ ਕੇ ਥੱਲੇ ਗਈ ਅਤੇ ਮਹਾਰਾਜ ਦੀ ਗੁਫਾ ਵਿਚ ਦਾਖ਼ਲ ਹੋਈ ਤਾਂ ਦੇਖਿਆ ਕਿ ਮਹਾਰਾਜਾ ਬੈੱਡ 'ਤੇ ਬੈਠੇ ਸਨ। ਉਨ੍ਹਾਂ ਦੇ ਹੱਥ ਵਿਚ ਟੀ.ਵੀ. ਦਾ ਰਿਮੋਟ ਫੜਿਆ ਹੋਇਆ ਸੀ ਤੇ ਉਹ ਬਲੂ ਫ਼ਿਲਮ (ਅਸ਼ਲੀਲ ਫ਼ਿਲਮ) ਦੇਖ ਰਹੇ ਸਨ। ਉਨ੍ਹਾਂ ਦੇ ਸਿਰਹਾਣੇ ਦੇ ਨਾਲ ਬੈੱਡ 'ਤੇ ਇਕ ਰਿਵਾਲਵਰ ਪਿਆ ਸੀ। ਇਹ ਸਾਰਾ ਕੁਝ ਦੇਖ ਕੇ ਮੈਂ ਘਬਰਾ ਗਈ। ਮੈਂ ਮਹਾਰਾਜ ਦੇ ਅਜਿਹੇ ਕਿਰਦਾਰ ਬਾਰੇ ਕਦੇ ਸੋਚਿਆ ਵੀ ਨਹੀਂ ਸੀ। ਮਹਾਰਾਜ ਨੇ ਟੀ.ਵੀ. ਬੰਦ ਕਰ ਦਿੱਤਾ ਤੇ ਮੈਨੂੰ ਆਪਣੇ ਕੋਲ ਬਿਠਾ ਲਿਆ। ਮਹਾਰਾਜ ਨੇ ਮੈਨੂੰ ਪਾਣੀ ਪਿਲਾਇਆ ਅਤੇ ਕਿਹਾ ਕਿ ਉਨ੍ਹਾਂ ਨੇ ਮੈਨੂੰ ਇਸ ਕਰਕੇ ਬੁਲਾਇਆ ਹੈ ਕਿ ਉਹ ਮੈਨੂੰ ਆਪਣੇ ਕਰੀਬ ਸਮਝਦੇ ਹਨ। ਮੇਰਾ ਇਹ ਪਹਿਲਾ ਅਨੁਭਵ ਸੀ। ਮਹਾਰਾਜ ਨੇ ਮੈਨੂੰ ਆਪਣੀ ਜਕੜ ਵਿਚ ਲੈ ਲਿਆ ਅਤੇ ਕਿਹਾ ਉਹ



ਮੈਨੂੰ ਆਪਣੇ ਦਿਲ ਦੀ ਗਹਿਰਾਈ 'ਚੋਂ ਪਿਆਰ ਕਰਦੇ ਹਨ। ਮਹਾਰਾਜ ਨੇ ਇਹ ਵੀ ਕਿਹਾ ਕਿ ਉਹ ਮੇਰੇ ਨਾਲ ਪਿਆਰ ਕਰਨਾ ਚਾਹੁੰਦੇ ਹਨ। ਮਹਾਰਾਜ ਨੇ ਕਿਹਾ ਕਿ ਮੈਂ ਉਨ੍ਹਾਂ ਦੀ ਚੇਲੀ ਬਣਨ ਵੇਲੇ ਆਪਣਾ ਤਨ ਮਨ ਧਨ ਉਨ੍ਹਾਂ ਨੂੰ ਸੌਂਪ ਚੁੱਕੀ ਹਾਂ ਅਤੇ ਉਨ੍ਹਾਂ ਨੇ ਮੇਰੀ ਭੇਟਾ ਸਵੀਕਾਰ ਕਰ ਲਈ ਹੈ। ਜਦੋਂ ਮੈਂ ਇਸ 'ਤੇ ਇਤਰਾਜ਼ ਕੀਤਾ ਤਾਂ ਮਹਾਰਾਜ ਬੋਲੇ ਕਿ ਇਸ 'ਚ ਕੋਈ ਸ਼ੱਕ ਨਹੀਂ ਕਿ ਮੈਂ ਰੱਬ ਹਾਂ' ਜਦੋਂ ਮੈਂ ਪੁੱਛਿਆ ਕਿ ਕੀ ਰੱਬ ਵੀ ਅਜਿਹੇ ਕੰਮ ਕਰਦਾ ਹੈ? ਤਾਂ ਮਹਾਰਾਜ ਬੋਲੇ :

੧. ਸ੍ਰੀ ਕ੍ਰਿਸ਼ਨ ਵੀ ਭਗਵਾਨ ਸਨ ਤੇ ਉਨ੍ਹਾਂ ਕੋਲ ੩੬੦ ਗੋਪੀਆਂ ਸਨ, ਜਿਨ੍ਹਾਂ ਨਾਲ ਉਹ ਪ੍ਰੇਮ ਲੀਲਾ ਰਚਾਉਂਦੇ ਸਨ। ਤਾਂ ਵੀ ਲੋਕ ਉਨ੍ਹਾਂ ਨੂੰ ਰੱਬ ਮੰਨਦੇ ਸਨ। ਇਸ ਵਿਚ ਕੋਈ ਹੈਰਾਨ ਹੋਣ ਵਾਲੀ ਗੱਲ ਨਹੀਂ ਹੈ।

੨. ਮੈਂ ਤੈਨੂੰ ਇਸ ਰਿਵਾਲਵਰ ਨਾਲ ਮਾਰ ਸਕਦਾ ਹਾਂ ਤੇ ਇੱਥੇ ਹੀ ਤੇਰੀ ਲਾਸ਼ ਦਬਾ ਸਕਦਾ ਹਾਂ। ਤੇਰੇ ਪਰਿਵਾਰ ਵਾਲੇ ਮੇਰੇ ਪੱਕੇ ਸ਼ਰਧਾਲੂ ਹਨ ਤੇ ਉਨ੍ਹਾਂ ਨੂੰ ਮੇਰੇ 'ਤੇ ਅੰਨ੍ਹਾ ਵਿਸ਼ਵਾਸ ਹੈ। ਤੈਨੂੰ ਇਹ ਚੰਗੀ ਤਰ੍ਹਾਂ ਪਤਾ ਹੈ ਕਿ ਤੇਰੇ ਪਰਿਵਾਰ ਵਾਲੇ ਮੇਰੇ ਵਿਰੁੱਧ ਨਹੀਂ ਜਾ ਸਕਦੇ।

੩. ਸਰਕਾਰਾਂ 'ਤੇ ਵੀ ਮੇਰਾ ਚੰਗਾ ਅਸਰ ਹੈ। ਹਰਿਆਣਾ ਅਤੇ ਪੰਜਾਬ ਦੇ ਮੁੱਖ ਮੰਤਰੀ ਅਤੇ ਪੰਜਾਬ ਦੇ ਕੇਂਦਰੀ ਮੰਤਰੀ ਮੈਨੂੰ ਮੱਥਾ ਟੇਕਣ ਆਉਂਦੇ ਹਨ। ਸਿਆਸਤਦਾਨ ਲੋਕ ਸਾਥੋਂ ਮਦਦ ਲੈਂਦੇ ਹਨ। ਉਹ ਸਾਥੋਂ ਪੈਸਾ ਵੀ ਲੈਂਦੇ ਹਨ। ਉਹ ਮੇਰੇ ਖਿਲਾਫ ਕੋਈ ਕਾਰਵਾਈ ਨਹੀਂ ਕਰ ਸਕਦੇ। ਅਸੀਂ ਤੇਰੇ ਪਰਿਵਾਰ ਵਾਲਿਆਂ ਨੂੰ ਨੌਕਰੀਆਂ ਤੋਂ ਕਢਵਾ ਦਿਆਂਗੇ ਅਤੇ ਆਪਣੇ ਸੇਵਾਦਾਰਾਂ ਤੋਂ ਮੈਂ ਉਨ੍ਹਾਂ ਨੂੰ ਕਿਤੇ ਮਰਵਾ ਖਪਾ ਦਿਆਂਗਾ। ਅਸੀਂ ਉਨ੍ਹਾਂ ਦੇ ਕਤਲ ਦਾ ਕੋਈ ਸਬੂਤ ਵੀ ਨਹੀਂ ਛੱਡਾਂਗੇ। ਤੈਨੂੰ ਇਹ ਪਤਾ ਹੈ ਕਿ ਪਹਿਲਾਂ ਵੀ ਅਸੀਂ ਡੇਰੇ ਦੇ ਮੈਨੇਜਰ ਫਕੀਰ ਚੰਦ ਨੂੰ ਗੁੰਡਿਆਂ ਕੋਲੋਂ ਮਰਵਾ ਚੁੱਕੇ ਹਾਂ। ਅੱਜ ਤੱਕ ਉਸਦੇ ਕਤਲ ਦੀ ਉੱਘ ਸੁੱਘ ਨਹੀਂ ਨਿਕਲੀ। ਡੇਰੇ ਨੂੰ ਹਰ ਰੋਜ਼ ੧ ਕਰੋੜ ਰੁਪਏ ਦੀ ਆਮਦਨ ਹੁੰਦੀ ਹੈ। ਇਸ ਨਾਲ ਅਸੀਂ ਲੀਡਰਾਂ, ਪੁਲਿਸ ਅਤੇ ਜੱਜਾਂ ਨੂੰ ਖਰੀਦ ਸਕਦੇ ਹਾਂ।

ਇਸ ਤੋਂ ਬਾਅਦ ਮਹਾਰਾਜ ਨੇ ਮੇਰੇ ਨਾਲ ਖੇਹ ਖਾਧੀ। ਮਹਾਰਾਜ ਪਿਛਲੇ ਤਿੰਨ ਸਾਲ ਤੋਂ ਮੇਰੇ ਨਾਲ ਇਹ ਕੁਝ ਕਰਦੇ ਆ ਰਹੇ ਹਨ। ਹਰ ੨੫-੩੦ ਦਿਨਾਂ ਬਾਅਦ ਮੇਰੀ ਵਾਰੀ ਆਉਂਦੀ ਹੈ। ਮੈਨੂੰ ਇਹ ਵੀ ਪਤਾ ਚਲਿਆ ਹੈ ਕਿ ਮਹਾਰਾਜ ਨੇ ਮੈਥੋਂ ਪਹਿਲੀ ਵੀ ਡੇਰੇ 'ਚ ਮੌਜੂਦ ਜਿਹੜੀਆਂ ਕੁੜੀਆਂ ਨੂੰ ਬੁਲਾਇਆ, ਉਨ੍ਹਾਂ ਨਾਲ ਵੀ ਇਹੀ ਕੁਝ ਕੀਤਾ। ਇਨ੍ਹਾਂ 'ਚੋਂ ਬਹੁਤ ਸਾਰੀਆਂ ਕੁੜੀਆਂ ਦੀ ਉਮਰ ੩੫-੪੦ ਸਾਲ ਹੈ ਅਤੇ ਉਹ ਵਿਆਹ ਦੀ ਉਮਰ ਵੀ ਲੰਘਾ ਚੁੱਕੀਆਂ ਹਨ। ਉਨ੍ਹਾਂ ਕੋਲ ਇਸ ਹਾਲਤ ਵਿਚ ਰਹਿਣ ਤੋਂ ਸਿਵਾ ਹੋਰ ਕੋਈ ਰਾਹ ਵੀ ਨਹੀਂ ਬਚਿਆ। ਜ਼ਿਆਦਾਤਰ ਕੁੜੀਆਂ ਪੜ੍ਹੀਆਂ ਲਿਖੀਆਂ ਹਨ ਅਤੇ ਉਨ੍ਹਾਂ ਕੋਲ ਬੀ.ਏ., ਐਮ.ਏ., ਬੀ.ਐੱਡ. ਆਦਿ

ਫਿਰਦੀਆਂ ਹਨ। ਪਰ ਉਹ ਡੇਰੇ ਵਿਚ ਨਰਕ ਭੋਗ ਰਹੀਆਂ ਹਨ ਸਿਰਫ਼ ਇਸ ਕਰਕੇ ਕਿਉਂਕਿ ਉਨ੍ਹਾਂ ਦੇ ਪਰਿਵਾਰ ਵਾਲਿਆਂ ਦੀ ਮਹਾਰਾਜ ਵਿਚ ਅੰਨ੍ਹੀ ਸ਼ਰਧਾ ਹੈ। ਅਸੀਂ ਚਿੱਟੇ ਕੱਪੜੇ ਪਹਿਨਦੀਆਂ, ਸਿਰ 'ਤੇ ਪਟਕਾ ਬੰਨ੍ਹਦੀਆਂ, ਮਰਦਾਂ ਵੱਲ ਨਹੀਂ ਦੇਖ ਸਕਦੀਆਂ ਅਤੇ ਮਹਾਰਾਜ ਦੇ ਆਦੇਸ਼ ਮੁਤਾਬਕ ਬੰਦਿਆਂ ਨਾਲ ੫-੧੦ ਫੁੱਟ ਦੀ ਦੂਰੀ 'ਤੇ ਖੜੇ ਕੇ ਗੱਲ ਕਰਦੀਆਂ ਹਾਂ। ਅਸੀਂ ਦੇਖਣ ਵਾਲਿਆਂ ਨੂੰ ਦੇਵੀਆਂ ਲੱਗਦੀਆਂ ਹਾਂ ਪਰ ਅਸੀਂ ਵੇਸਵਾਵਾਂ ਦੀ ਜੂਨ ਭੋਗ ਰਹੀਆਂ ਹਾਂ। ਕਈ ਵਾਰ ਮੈਂ ਆਪਣੇ ਘਰ ਵਾਲਿਆਂ ਨੂੰ ਦੱਸਣ ਦੀ ਕੋਸ਼ਿਸ਼ ਕੀਤੀ ਕਿ ਡੇਰੇ ਵਿਚ ਸਭ ਕੁਝ ਅੱਛਾ ਨਹੀਂ, ਪਰ ਮੇਰੇ ਪਰਿਵਾਰ ਵਾਲਿਆਂ ਨੇ ਮੈਨੂੰ ਡਾਂਟ ਦਿੱਤਾ ਤੇ ਕਿਹਾ ਕਿ ਡੇਰੇ ਤੋਂ ਅੱਛੀ ਥਾਂ ਹੋਰ ਕੋਈ ਨਹੀਂ ਕਿਉਂਕਿ ਇੱਥੇ ਅਸੀਂ ਭਗਵਾਨ (ਮਹਾਰਾਜ) ਦੀ ਸੰਗਤ ਵਿਚ ਹਾਂ। ਉਨ੍ਹਾਂ ਕਿਹਾ ਕਿ ਮੈਂ ਡੇਰੇ ਬਾਰੇ ਆਪਣੇ ਮਨ ਵਿਚ ਮੰਦੀ ਸੋਚ ਪੈਦਾ ਕਰ ਲਈ ਹੈ। ਉਨ੍ਹਾਂ ਨੇ ਮੈਨੂੰ ਸਤਿਗੁਰੂ ਦਾ ਜਾਪ ਕਰਨ ਲਈ ਕਿਹਾ। ਮੈਂ ਇੱਥੇ ਮਜ਼ਬੂਰ ਹਾਂ ਕਿਉਂਕਿ ਮੈਨੂੰ ਮਹਾਰਾਜ ਦੇ ਹਰ ਹੁਕਮ ਦੀ ਪਾਲਣਾ ਕਰਨੀ ਪੈਂਦੀ ਹੈ। ਕਿਸੇ ਕੁੜੀ ਨੂੰ ਦੂਜੀ ਕੁੜੀ ਨਾਲ ਗੱਲ ਕਰਨ ਦੀ ਆਗਿਆ ਨਹੀਂ। ਮਹਾਰਾਜ ਦੇ ਆਦੇਸ਼ਾਂ ਮੁਤਾਬਕ ਕੁੜੀਆਂ ਆਪਣੇ ਘਰਦਿਆਂ ਨਾਲ ਵੀ ਟੈਲੀਫ਼ੋਨ 'ਤੇ ਗੱਲ ਨਹੀਂ ਕਰ ਸਕਦੀਆਂ। ਜੇ ਕੋਈ ਕੁੜੀ ਡੇਰੇ ਦੀ ਅਸਲੀਅਤ ਬਾਰੇ ਕਿਤੇ ਗੱਲ ਕਰੇ ਤਾਂ ਮਹਾਰਾਜ ਦੇ ਆਦੇਸ਼ਾਂ ਮੁਤਾਬਕ ਉਸ ਨੂੰ ਸਜ਼ਾ ਦਿੱਤੀ ਜਾਂਦੀ ਹੈ। ਪਿੱਛੇ ਜਿਹੇ ਬਠਿੰਡੇ ਦੀ ਇਕ ਕੁੜੀ ਨੇ ਮਹਾਰਾਜ ਦੀਆਂ ਕਰਤੂਤਾਂ ਬਾਰੇ ਦੱਸ ਦਿੱਤਾ। ਇਸ ਤੋਂ ਬਾਅਦ ਸਾਰੀਆਂ ਚੇਲੀਆਂ ਨੇ ਉਸ ਨੂੰ ਕੁਟਾਪਾ ਚਾੜ੍ਹਿਆ। ਰੀੜ੍ਹ ਦੀ ਹੱਡੀ ਵਿਚ ਫਰੈਕਚਰ ਕਾਰਨ ਉਹ ਹਾਲੇ ਵੀ ਬੈੱਡ 'ਤੇ ਪਈ ਹੋਈ ਹੈ। ਇਸ ਤੋਂ ਬਾਅਦ ਉਸਦੇ ਪਿਤਾ ਨੇ ਡੇਰੇ ਦੀ ਸੇਵਾਦਾਰੀ ਛੱਡ ਦਿੱਤੀ ਅਤੇ ਆਪਣੇ ਘਰ ਚਲੇ ਗਏ। ਉਹ ਮਹਾਰਾਜ ਦੇ ਡਰ ਅਤੇ ਆਪਣੀ ਬਦਨਾਮੀ ਕਾਰਨ ਕਿਸੇ ਨੂੰ ਕੁਝ ਨਹੀਂ ਦੱਸ ਰਿਹਾ।

ਇਸੇ ਤਰ੍ਹਾਂ ਕੁਰੂਕਸ਼ੇਤਰ ਦੀ ਇਕ ਕੁੜੀ ਵੀ ਡੇਰਾ ਛੱਡ ਕੇ ਆਪਣੇ ਘਰ ਚਲੀ ਗਈ। ਜਦੋਂ ਉਸਨੇ ਸਾਰੀ ਕਹਾਣੀ ਆਪਣੇ ਪਰਿਵਾਰ ਵਾਲਿਆਂ ਨੂੰ ਦੱਸੀ ਤਾਂ ਉਸਦੇ ਭਰਾ ਨੇ ਡੇਰਾ ਛੱਡ ਦਿੱਤਾ ਜਿਹੜਾ ਕਿ ਡੇਰੇ ਵਿਚ ਸੇਵਾਦਾਰ ਵਜੋਂ ਕੰਮ ਕਰਦਾ ਸੀ। ਜਦੋਂ ਸੰਗਰੂਰ ਦੀ ਇਕ ਕੁੜੀ ਡੇਰਾ ਛੱਡ ਕੇ ਆਪਣੇ ਘਰ ਗਈ ਅਤੇ ਉਸ ਡੇਰੇ ਦੇ ਹਥਿਆਰਬੰਦ ਸੇਵਾਦਾਰ/ਗੁੰਡੇ ਕੁੜੀ ਦੇ ਘਰ ਪਹੁੰਚ ਗਏ। ਦਰਵਾਜ਼ਾ ਅੰਦਰੋਂ ਬੰਦ ਕਰਨ ਤੋਂ ਬਾਅਦ ਉਨ੍ਹਾਂ ਕੁੜੀ ਨੂੰ ਮਾਰ ਦੇਣ ਦੀ ਧਮਕੀ ਦਿੱਤੀ। ਨਾਲ ਹੀ ਉਨ੍ਹਾਂ ਕਿਹਾ ਕਿ ਅੱਜ ਤੋਂ ਬਾਅਦ ਕੋਈ ਗੱਲ ਨਹੀਂ ਨਿਕਲਣੀ ਚਾਹੀਦੀ। ਇਸੇ ਤਰ੍ਹਾਂ ਮਾਨਸਾ, ਫਿਰੋਜ਼ਪੁਰ, ਪਟਿਆਲਾ ਅਤੇ ਲੁਧਿਆਣੇ ਜ਼ਿਲ੍ਹਿਆਂ ਦੀਆਂ ਹੋਰ ਵੀ ਕੁੜੀਆਂ ਜਿਹੜੀਆਂ ਡੇਰੇ ਬਾਰੇ ਕੁਝ ਵੀ ਦੱਸਣ ਤੋਂ ਡਰ ਰਹੀਆਂ ਹਨ। ਭਾਵੇਂ ਉਹ ਡੇਰਾ ਛੱਡ ਚੁੱਕੀਆਂ ਹਨ ਪਰ ਉਹ ਆਪਣੀ ਜਾਨ ਨੂੰ ਖਤਰੇ ਦੇ ਡਰੋਂ ਕੁਝ ਵੀ ਨਹੀਂ ਦੱਸ ਰਹੀਆਂ।



ਇਸੇ ਤਰ੍ਹਾਂ ਸਿਰਸਾ, ਹਿਸਾਰ, ਫਤਿਆਬਾਦ, ਹਨੂਮਾਨਗੜ੍ਹ ਅਤੇ ਮੇਰਠ ਜ਼ਿਲ੍ਹਿਆਂ ਦੀਆਂ ਕੁੜੀਆਂ ਡੇਰੇ ਦੇ ਗੁੰਡਿਆਂ ਕਾਰਨ ਆਪਣੇ ਨਾਲ ਹੋਈਆਂ ਕਹਾਣੀਆਂ ਬਾਹਰ ਨਹੀਂ ਕੱਢ ਰਹੀਆਂ।

ਜੇ ਮੈਂ ਆਪਣਾ ਨਾਂ ਦੱਸ ਦੇਵਾਂ ਤਾਂ ਮੈਨੂੰ ਅਤੇ ਮੇਰੇ ਪਰਿਵਾਰ ਨੂੰ ਖ਼ਤਮ ਕਰ ਦਿੱਤਾ ਜਾਵੇਗਾ। ਮੈਂ ਆਮ ਲੋਕਾਂ ਨੂੰ ਇਹ ਸੱਚਾਈ ਦੱਸਣਾ ਚਾਹੁੰਦੀ ਹਾਂ, ਕਿਉਂਕਿ ਮੈਂ ਅਜਿਹੀ ਪਰੇਸ਼ਾਨੀ ਬਰਦਾਸ਼ਤ ਨਹੀਂ ਕਰ ਸਕਦੀ। ਪਰ ਮੈਨੂੰ ਆਪਣੀ ਜਾਨ ਦਾ ਖ਼ਤਰਾ ਹੈ। ਜੇ ਪ੍ਰੈਸ ਜਾਂ ਕਿਸੇ ਹੋਰ ਏਜੰਸੀ ਜ਼ਰੀਏ ਜਾਂਚ ਕਰਵਾਈ ਜਾਵੇ ਤਾਂ ਡੇਰੇ ਵਿਚ ਵਿਚ ਰਹਿ ਰਹੀਆਂ ੪੦-੫੦ ਕੁੜੀਆਂ ਸੱਚਾਈ ਬਿਆਨ ਕਰਨ ਲਈ ਸਾਹਮਣੇ ਆ ਜਾਣਗੀਆਂ। ਸਾਡੀ ਮੈਡੀਕਲ ਜਾਂਚ ਵੀ ਹੋ ਸਕਦੀ ਹੈ ਤਾਂ ਕਿ ਪਤਾ ਚੱਲ ਸਕੇ ਕਿ ਅਸੀਂ ਕੁਆਰੀਆਂ ਚੇਲੀਆਂ ਹਾਂ ਜਾਂ ਨਹੀਂ। ਜੇ ਅਸੀਂ ਕੁਆਰੀਆਂ ਨਹੀਂ ਤਾਂ ਇਸ ਦੀ ਪੜਤਾਲ ਕੀਤੀ ਜਾਵੇ ਕਿ ਕਿਸੇ ਨੇ ਸਾਡਾ ਕੁਆਰਾਪਨ ਭੰਗ ਕੀਤਾ। ਇਹ ਗੱਲ ਸਾਹਮਣੇ ਆਏਗੀ ਕਿ ਮਹਾਰਾਜ ਗੁਰਮੀਤ ਰਾਮ ਰਹੀਮ ਸਿੰਘ ਡੇਰਾ ਸੱਚਾ ਸੌਦਾ ਨੇ ਸਾਡੀਆਂ ਜ਼ਿੰਦਗੀਆਂ ਬਰਬਾਦ ਕੀਤੀਆਂ ਹਨ।

**ਇਕ ਦੁੱਖੀ ਅਬਲਾ**

# ਕੀ ਹੈ ਨਿਰੰਕਾਰੀ (ਨਰਕਧਾਰੀ) ਮਤਿ ?

ਡਾ. ਸੁਖਪ੍ਰੀਤ ਸਿੰਘ ਉਦੋਕੇ

ਮੌਜੂਦਾ ਪੰਥਕ ਦਸ਼ਾ ਅਤੇ ਪੰਥਕ ਰਾਜਨੀਤਕ ਮਹਾਂਰਥੀਆਂ ਦੀ ਦਿਨੋ ਦਿਨ ਨਿੱਘਰਦੀ ਦਸ਼ਾ ਨੂੰ ਵੇਖ ਕੇ ਹਰ ਪੰਥ ਦਰਦੀ ਸਿੱਖ ਦਾ ਮਨ ਪੰਥ ਪ੍ਰਤੀ ਹਮਦਰਦੀ ਪ੍ਰਗਟ ਕਰਨ ਨੂੰ ਕਰਦਾ ਹੈ ਅਤੇ ਇਸ ਦੁਰਦਸ਼ਾ ਭਰੇ ਸਮੇਂ ਵਿਚ ਹਰ ਪੰਥ ਦਰਦੀ ਦਾ ਫ਼ਰਜ਼ ਵੀ ਇਹ ਬਣਦਾ ਹੈ ਕਿ ਉਹ ਪੰਥਕ ਸੋਚ ਨੂੰ ਮੁੱਖ ਰੱਖ ਕੇ ਨਿਰਪੱਖ ਤੌਰ 'ਤੇ ਅਤੇ ਨਿਝੱਕ ਹੋ ਕੇ ਆਪਣੀ ਰਾਏ ਪ੍ਰਗਟ ਕਰੇ, ਕਿਉਂਕਿ ਇਕ ਗ਼ਲਤੀ ਅਸੀਂ ਬਹੁਤ ਵਾਰ ਦੁਹਰਾ ਚੁੱਕੇ ਹਾਂ, ਜਦੋਂ ਲੋਹਾ ਗਰਮ ਹੁੰਦਾ ਹੈ, ਅਸੀਂ ਅਵੇਸਲੇ ਹੋ ਜਾਂਦੇ ਹਾਂ, ਪਰ ਜਦੋਂ ਲੋਹਾ ਠੰਡਾ ਹੋ ਜਾਂਦਾ ਹੈ ਅਸੀਂ ਸੱਟਾਂ ਮਾਰ ਮਾਰ ਕੇ ਖ਼ੁਦ ਲਹੂ-ਲੁਹਾਨ ਹੋ ਜਾਂਦੇ ਹਾਂ। ਅੱਜ ਰਾਜਨੀਕ ਤਾਕਤ ਅਖੌਤੀ ਅਕਾਲੀਆਂ ਕੋਲ ਹੈ, ਜੇ ਇਮਾਨਦਾਰੀ ਅਤੇ ਦਿਆਨਤਦਾਰੀ ਨਾਲ ਵਿਚਾਰੀਏ ਤਾਂ ਅਸੀਂ ਪਿਛਲੇ ਕੀਤੇ ਤੋਂ ਸਬਕ ਸਿੱਖ ਕੇ ਅੱਗਾ ਸਵਾਰ ਸਕਦੇ ਹਾਂ। ਜਿਸ ਮੋੜ 'ਤੇ ਅੱਜ ਅਸੀਂ ਖੜੇ ਹਾਂ ਸਾਨੂੰ ਕਿਸੇ ਬਾਹਰੀ ਜਾਂ ਗ਼ੈਰ-ਸਿੱਖ ਤਾਕਤ ਤੋਂ ਖ਼ਤਰਾ ਘੱਟ ਹੈ ਪਰ ਜੇਕਰ ਕਦਮ ਸੋਚ ਕੇ ਨਾ ਰੱਖੇ ਤਾਂ ਖ਼ੁਦ ਹੀ ਪੰਥ ਦੇ ਨੁਕਸਾਨ ਦਾ ਕਾਰਨ ਬਣ ਸਕਦੇ ਹਾਂ। ਕੋਈ ਸ਼ੱਕ ਨਹੀਂ ਕਿ ਰਾਜਸੀ ਤਾਕਤ ਅਖੌਤੀ ਸਿੱਖਾਂ ਕੋਲ ਹੈ ਪਰ ਇੰਝ ਮਹਿਸੂਸ ਹੋ ਰਿਹਾ ਹੈ ਜਿਵੇਂ ਰਾਜਨੀਤੀ ਧਰਮ 'ਤੇ ਭਾਰੂ ਹੋ ਚੁੱਕੀ ਹੈ। ਨਿਰਪੱਖ ਤੌਰ 'ਤੇ ਵਿਚਾਰੀਏ ਤਾਂ ਧਰਮ ਤਾ ਪੱਲੜਾ ਕਾਫ਼ੀ ਹਲਕਾ ਲੱਗ ਰਿਹਾ ਹੈ। ਜੇ ਇਸ ਖ਼ਤਰਨਾਕ ਸ਼ੌਕ ਨੂੰ ਅਪਣਾਈ ਰੱਖਿਆ ਤਾਂ ਸਾਡੇ ਸ਼ਾਨਦਾਰ ਵਿਰਸੇ ਨੂੰ ਖ਼ਤਰਾ ਪੈਦਾ ਹੋ ਜਾਵੇਗਾ। ਜ਼ਰਾ ਸੋਚੋ! ਕਿਤੇ ਆਪਣੀਆਂ ਕੀਤੀਆਂ ਗ਼ਲਤੀਆਂ ਦਾ ਨਿਰਣਾ ਇਤਿਹਾਸ ਦੀਆਂ ਮਸ਼ਾਲਾਂ ਦੀ ਰੌਸ਼ਨੀ ਵਿਚ ਕਰੀਏ ਤਾਂ ਅਸੀਂ ਪ੍ਰਾਪਤੀ ਘੱਟ ਕੀਤੀ ਹੈ ਅਤੇ ਗਵਾਇਆ ਜ਼ਿਆਦਾ ਹੈ। ਸਾਡੀ ਰਾਜਨੀਤਕ ਕੁਰਸੀ, ਸਾਡੀ ਨੌਜਵਾਨੀ ਦੇ ਘਾਣ ਉਪਰ ਖੜ੍ਹੀ ਹੈ। ਅੱਜ ਪੰਥ ਦੀ ਬੇੜੀ ਮੱਲਾਹਾਂ ਦੀ ਕਿਰਪਾ ਸਦਕਾ ਝੱਖੜ-ਝੋਲੇ ਦੇ ਹਵਾਲੇ ਹੈ। ਸਾਨੂੰ ਆਪਣਾ ਤਾਰੀਖ਼ੀ ਅਤੇ ਇਤਿਹਾਸਕ ਕਰਤਵ ਪਛਾਣਨ ਦੀ ਲੋੜ ਹੈ।

ਜਿਵੇਂ ਮੈਂ ਉਪਰ ਕਿਹਾ ਹੈ ਕਿ ਜਿਸ ਮੁਹਾਜ਼ 'ਤੇ ਅੱਜ ਅਸੀਂ ਖੜੇ ਹਾਂ, ਜੇਕਰ ਸਮਝਦਾਰੀ, ਸਿਆਣਪ, ਦਿਆਨਤਦਾਰੀ ਤੇ ਪੰਥਕ ਸੂਝ-ਬੂਝ ਤੋਂ ਕੰਮ ਨਾ ਲਿਆ ਤਾਂ ਹੋ ਸਕਦਾ ਹੈ ਕਿ ਘਰ ਦੇ ਚਿਰਾਗ ਨਾਲ ਹੀ ਘਰ ਨੂੰ ਅੱਗ ਲੱਗ ਜਾਵੇ, ਕੁਝ ਲਮਹਿਆਂ ਦੀ ਗ਼ਲਤੀ ਨੂੰ ਸੁਧਾਰਨ ਲਈ ਸਦੀਆਂ ਦਾ ਸਮਾਂ ਲੱਗ ਜਾਂਦਾ ਹੈ। ਅਕਾਲੀ ਵੀਰ ਅੱਜ ਦੇ ਨੇਤਾ ਅਤੇ ਇਤਿਹਾਸ ਦੇ ਬਹਾਦਰ ਸੂਰਮੇ ਹਨ। ਖ਼ਾਲਸਾ ਪੰਥ ਨੇ



ਆਪਣਾ ਫ਼ਤਵਾ ਅਕਾਲੀ ਲੀਡਰਸ਼ਿਪ ਦੇ ਹੱਕ ਵਿਚ ਦਿੱਤਾ ਹੈ ਪਰ ਇਹ ਸਮਝ ਲੈਣਾ ਕਿ ਪੰਥ ਨੇ ਪੰਥਕ ਸੋਚ ਤਿਆਗ ਦਿੱਤੀ ਹੈ, ਇਤਿਹਾਸਕ ਭੁੱਲ ਹੋਵੇਗੀ। ਕਾਂਗਰਸ ਦੇ ਜ਼ੁਲਮਾਂ, ਜਬਰਾਂ, ਅਨਿਆਂ ਅਤੇ ਸਰਕਾਰੀ ਦਹਿਸ਼ਤਗਰਦੀ ਕਰਕੇ ਗਰਮ ਦਲੀ ਵੀਰਾਂ ਦੇ ਕੁਰਾਹੇ ਪੈ ਜਾਣ ਕਰਕੇ ਅਤੇ ਗਰਮ ਦਲੀ ਸਿਆਸੀ ਆਗੂਆਂ ਵੱਲੋਂ ਸਮੇਂ ਦੀ ਨਜ਼ਾਕਤ ਨਾ ਪਛਾਣਨ ਕਰਕੇ ਖ਼ਾਲਸਾ ਪੰਥ ਨੇ ਰਵਾਇਤੀ ਲੀਡਰਸ਼ਿਪ ਨੂੰ ਆਪਣਾ ਮੁਖੀ ਚੁਣਿਆ ਹੈ ਪਰ ਇਹ ਸਮਝਣਾ ਭੁੱਲ ਹੈ ਕਿ ਸਿੱਖਾਂ ਨੇ ਪੰਥਕ ਸੋਚ ਤਿਆਗ ਦਿੱਤੀ ਹੈ।

ਸਾਡੇ ਵਿਚ ਗੁਰੂ ਅਰਜਨ ਦੇਵ ਜੀ ਦਾ ਸਿਦਕ, ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੂਰਬੀਰਤਾ, ਗੁਰੂ ਤੇਗ ਬਹਾਦਰ ਜੀ ਦਾ ਤਿਆਗ ਅਤੇ ਬਲੀਦਾਨ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਮਹਾਰਾਜ ਦੇ ਖ਼ੂਨ ਦੀ ਲਾਲੀ ਮੌਜੂਦ ਹੈ। ਗੁਰੂ ਪਾਤਸ਼ਾਹ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਅਸੀਂ ਹਰ ਔਕੜ ਵਿਚੋਂ ਸੁਰਖ਼ਰੂ ਹੋ ਨਿਕਲਦੇ ਹਾਂ। ਅੱਜ ਵੀ ਔਕੜਾਂ ਦਾ ਕੋਈ ਘਾਟਾ ਨਹੀਂ ਹੈ, ਕਈ ਮੁਹਾਜ਼ਾਂ ਤੋਂ ਖ਼ਤਰਾ ਹੈ। ਕਿਤੇ ਦੇਹਧਾਰੀ ਗੁਰੂ ਡੰਮ ਹੈ, ਕਿਤੇ ਅਖੌਤੀ ਸੰਤਵਾਦ ਹੈ, ਕਿਤੇ ਸਾਡੀ ਰਾਜਸੀ ਲਾਲਸਾ ਸਾਡੇ ਪੈਰਾਂ ਦੀਆਂ ਬੇੜੀਆਂ ਬਣੀ ਖੜੀ ਹੈ। ਇਕ ਸ਼ਾਇਰ ਦੀ ਗੱਲ ਯਾਦ ਆ ਜਾਂਦੀ ਹੈ :

ਏਕ ਚਾਰ ਹੋ ਤੋ ਸੀ ਲੂੰ ਹਮਦਮ ਗਿਰੇਬਾਂ ਅਪਨਾ,
ਜ਼ਾਲਿਮ ਨੇ ਫਾੜ ਡਾਲਾ ਹੈ ਤਾਰ ਤਾਰ ਕਰ ਕੇ।

ਮੌਜੂਦਾ ਪੰਥਕ ਦਸ਼ਾ, ਨੌਜਵਾਨ ਦਾ ਕਤਲੇਆਮ, ਗੁਰਧਾਮਾਂ ਦੀ ਬੇਅਦਬੀ, 84 ਦਾ ਕਤਲੇਆਮ, ਸਰਕਾਰੀ ਦਹਿਸ਼ਤਗਰਦੀ ਅਤੇ ਸਿੱਖ ਪੰਥ ਦੀ ਅਸੰਤੁਸ਼ਟਤਾ ਦਾ ਇਕ ਕਾਰਨ ਇਹ ਨਕਲੀ ਨਿਰੰਕਾਰੀ ਮੰਡਲ ਹੈ। ਸਮੁੱਚੀ ਸਿੱਖ ਕੌਮ ਨੂੰ ਇਸ ਪ੍ਰਤੀ ਰੋਸ ਹੈ ਅਤੇ ਜ਼ਿਆਦਾ ਰੋਸ ਇਸ ਗੱਲ ਦਾ ਹੈ ਕਿ ਜੇ ਸਰਕਾਰ ਚਾਹੁੰਦੀ ਤਾਂ ਇਸ ਕਤਲੇਆਮ ਨੂੰ ਅਤੇ ਇਸ ਦੇਹਧਾਰੀ ਗੁਰੂਡੰਮ ਦੇ ਪਸਾਰੇ ਨੂੰ ਯੋਗ ਤਰੀਕਿਆਂ ਸਦਕਾ ਰੋਕ ਸਕਦੀ ਸੀ। ਇਹ ਗੱਲ ਠੀਕ ਹੈ ਕਿ ਲੋਕਤੰਤਰਿਕ ਪ੍ਰਣਾਲੀ ਵਿਚ ਕੋਈ ਮਨੁੱਖ ਕੋਈ ਵੀ ਧਰਮ ਅਪਣਾ ਸਕਦਾ ਹੈ, ਪਰ ਕਿਸੇ ਧਰਮ ਵਿਰੁੱਧ ਝੂਠਾ ਪ੍ਰਚਾਰ ਕਰਨ ਦੀ ਖੁੱਲ੍ਹ ਨਹੀਂ ਤੇ ਖ਼ਾਸ ਕਰਕੇ ਉਸ ਧਰਮ ਪ੍ਰਤੀ ਜੋ ਇਸ ਦੇਸ਼ ਦੀ ਰੀੜ੍ਹ ਦੀ ਹੱਡੀ ਹੈ ਅਤੇ ਜੋ ਹਰ ਧਰਮ, ਹਰ ਜ਼ਾਤੀ-ਖੱਤਰੀ, ਬ੍ਰਾਹਮਣ, ਸੂਦ, ਵੈਸ ਨੂੰ ਸਰਬ ਸਾਂਝਾ ਉਪਦੇਸ਼ ਦਿੰਦਾ ਹੈ। ਪਿਛਲੇ ਸਮੇਂ ਤੋਂ ਜੋ ਸੰਕਟ ਖ਼ਾਲਸਾ ਪੰਥ ਉਪਰ ਝੁੱਲਿਆ ਹੈ ਜੇਕਰ ਉਸ ਦੀ ਪੂਰੀ ਇਮਾਨਦਾਰੀ ਨਾਲ, ਡੂੰਘਾਈ ਨਾਲ ਘੋਖ ਕੀਤੀ ਜਾਵੇ ਤਾਂ ਜਿਸ ਤਹਿ 'ਤੇ ਅਸੀਂ ਪਹੁੰਚਾਂਗੇ, ਨਿਰੰਕਾਰੀ ਮੰਡਲ ਉਨ੍ਹਾਂ ਸੰਕਟਾਂ ਪ੍ਰਤੀ ਆਪਣੀ ਜ਼ਿੰਮੇਵਾਰੀ ਤੋਂ ਭੱਜ ਨਹੀਂ ਸਕਦਾ ਹੈ।

ਨਿਰੰਕਾਰੀ ਸ਼ਬਦ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਪ੍ਰਚਲਿਤ ਹੈ ਭਾਵੇਂ ਕਿ ਅੱਜ ਇੰਝ ਲੱਗਦਾ ਹੈ ਕਿ ਜਿਵੇਂ ਇਹ ਸ਼ਬਦ ਸਿਰਫ਼ ਨਰਕਧਾਰੀਆਂ ਨੇ ਹੀ ਰਜਿਸਟਰਡ

ਕਰਵਾ ਲਿਆ ਹੈ। ਪਾਪਾਂ ਅਤੇ ਜਬਰ ਜ਼ੁਲਮ ਦੀ ਅੱਗ ਵਿਚ ਸੜ ਰਹੀ ਲੋਕਾਈ ਨੂੰ ਗੁਰੂ ਜੀ ਨੇ ਫੋਕੇ ਕਰਮ-ਕਾਂਡ ਤੋਂ ਉਪਰ ਚੁੱਕ ਕੇ ਅਕਾਲ ਮੂਰਤ, ਸਦੀਵੀ ਸੱਚ ਅਜੂਨੀ ਨਿਰੰਕਾਰ ਨਾਲ ਜੋੜਿਆ, ਜਿਸ ਕਰਕੇ ਕਈ ਪੁਰਾਤਨ ਇਤਿਹਾਸਕਾਰਾਂ ਨੇ ਗੁਰੂ ਜੀ ਨੂੰ ਨਾਨਕ ਨਿਰੰਕਾਰੀ ਵੀ ਲਿਖਿਆ ਹੈ।

ਅਜੂਨੀ, ਅਜੈ, ਅਮਰ, ਅਬਿਨਾਸ਼ੀ ਅਕਾਲ ਪੁਰਖ ਲਈ 'ਨਿਰੰਕਾਰੀ' ਸ਼ਬਦ ਕਿਰਤਮ ਨਾਮ ਦੇ ਤੌਰ 'ਤੇ ਵਰਤਿਆ ਹੈ। ਗੁਰਮਤਿ ਵਿਆਕਰਨ ਅਨੁਸਾਰ ਜਿਸ ਦਾ ਕੋਈ ਆਕਾਰ ਨਾ ਹੋਵੇ, ਉਸ ਵਾਸਤੇ 'ਨਿਰੰਕਾਰੀ' ਸ਼ਬਦ ਵਰਤਿਆ ਜਾਂਦਾ ਹੈ, ਜੋ ਸੰਗਯਾ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਦੌਰਾਨ ਸਿੱਖਾਂ ਵਿਚ ਕਈ ਕਰਮ-ਕਾਂਡੀ ਬ੍ਰਾਹਮਣ-ਵਾਦੀ ਕੁਰੀਤੀਆਂ ਆ ਗਈਆਂ। ਹਿੰਦੂਵਾਦੀ ਕਰਮ-ਕਾਂਡ ਗੁਰਮਤਿ ਮਰਿਆਦਾ ਉਪਰ ਭਾਰੂ ਹੋ ਗਏ, ਕਈ ਮਹਾਨ ਗੁਰ ਅਸਥਾਨਾਂ ਉਪਰ ਮੂਰਤੀ ਪੂਜਾ ਸ਼ੁਰੂ ਹੋ ਗਈ, ਗੁਰਧਾਮਾਂ ਦੇ ਮਾਲਕ ਗੁਰਮਤਿ ਤੋਂ ਹੀਣੇ ਮਹੰਤ ਬਣ ਬੈਠੇ। ਉਸ ਦੁਬਿਧਾ ਭਰੇ ਸਮੇਂ ਵਿਚ ਬਾਬਾ ਦਿਆਲ ਜੀ ਨੇ 'ਨਿਰੰਕਾਰੀ ਦਰਬਾਰ' ਨਾਮਕ ਸੰਪ੍ਰਦਾਇ ਦੀ ਨੀਂਹ ਰਾਵਲਪਿੰਡੀ ਵਿਚ ਰੱਖੀ, ਗੁਰਮਤਿ ਮਰਿਆਦਾ ਦਾ ਪ੍ਰਚਾਰ ਕੀਤਾ ਅਤੇ 18 ਮਾਘ 1911 ਨੂੰ ਆਪ ਦਾ ਦਿਹਾਂਤ ਹੋ ਗਿਆ। (ਦੇਖੋ ਮਹਾਨ ਕੋਸ਼, ਪੰਨਾ 714) ਇਨ੍ਹਾਂ ਤੋਂ ਬਾਅਦ ਬਾਬਾ ਗੁਰਦਿੱਤ ਸਿੰਘ ਇਸ ਸੰਪ੍ਰਦਾਇ ਦੇ ਮੁਖੀ ਬਣੇ। 1930 ਵਿਚ ਇਹ ਸੰਪ੍ਰਦਾਇ ਬੁਰੀ ਤਰ੍ਹਾਂ ਫੁਟ ਦਾ ਸ਼ਿਕਾਰ ਹੋ ਗਈ ਅਤੇ ਇਕ ਬੂਟਾ ਸਿੰਘ ਨਾਮਕ ਵਿਅਕਤੀ ਨੇ ਆਪਣੇ ਆਪ ਹੀ ਇਸ ਸੰਪ੍ਰਦਾਇ ਤੋਂ ਅਲੱਗ ਹੋ ਕੇ 'ਨਿਰੰਕਾਰੀ ਮੰਡਲ' ਨਾਮਕ ਸੰਸਥਾ ਬਣਾ ਲਈ। ਦੇਸ਼ ਦੀ ਵੰਡ ਤੋਂ ਬਾਅਦ ਬੂਟਾ ਸਿੰਘ ਦਿੱਲੀ ਆ ਗਿਆ ਅਤੇ ਇਸ ਕੂੜ ਦੀ ਦੁਕਾਨ ਦਾ ਪ੍ਰਚਾਰ ਜਾਰੀ ਰੱਖਿਆ। ਬੂਟਾ ਸਿੰਘ ਦੀ ਮੌਤ ਤੋਂ ਬਾਅਦ ਅਵਤਾਰ ਸਿੰਘ ਇਸ ਦਾ ਮੁਖੀ ਬਣਿਆ ਅਤੇ ਕੂੜ ਦਾ ਪਾਸਾਰ ਜਾਰੀ ਰੱਖਿਆ। 1963 ਤੋਂ ਅਵਤਾਰ ਸਿੰਘ ਦੀ ਮੌਤ ਤੋਂ ਬਾਅਦ ਉਸ ਦਾ ਲੜਕਾ ਗੁਰਬਚਨ ਸਿੰਘ ਮੁਖੀ ਬਣਿਆ। ਇਸ ਨੇ ਤਾਂ ਇਸ ਮੱਤ ਦੇ ਪ੍ਰਚਾਰ ਲਈ ਬਹੁਤ ਹੀ ਘਟੀਆ ਹੱਥਕੰਡੇ ਵਰਤੇ। ਗੁਰੂ ਸਾਹਿਬਾਨ ਦੇ ਖ਼ਿਲਾਫ਼ ਬੋਲਣਾ, ਲਿਖਣਾ ਸ਼ੁਰੂ ਕੀਤਾ, ਆਪਣੇ ਅਖੌਤੀ ਸਤਸੰਗਾਂ ਵਿਚ ਗੁਰਬਾਣੀ ਦੇ ਅਰਥਾਂ ਦੇ ਅਨਰਥ ਕਰਨੇ ਸ਼ੁਰੂ ਕੀਤੇ। ਇਸ ਦੇ 'ਗੁਰੂਕਾਲ' ਦੌਰਾਨ ਹੀ ਮੰਡਲ ਦੀਆਂ ਲਿਖਤਾਂ ਵਿਚ ਗੁਰੂ ਸਾਹਿਬਾਨ ਪ੍ਰਤੀ ਘਟੀਆ ਸ਼ਬਦਾਵਲੀ ਵਰਤੀ ਗਈ। 'ਨਿਰੰਕਾਰੀ ਮੰਡਲ' ਵਲੋਂ ਪ੍ਰਕਾਸ਼ਿਤ ਦੋ ਕਿਤਾਬਾਂ 'ਸੰਪੂਰਨ ਅਵਤਾਰ ਬਾਣੀ' ਅਤੇ 'ਯੁਗ ਪੁਰਸ਼' ਇਸ ਦੀਆਂ ਮਿਸਾਲਾਂ ਹਨ। ਇਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਛੋਟੇ ਛੋਟੇ ਕਿਤਾਬਚੇ ਮੰਡਲ ਵੱਲੋਂ ਕਾਵਿ ਅਤੇ ਵਾਰਤਕ ਰੂਪ ਵਿਚ ਪ੍ਰਕਾਸ਼ਿਤ ਕੀਤੇ ਗਏ, ਜਿਨ੍ਹਾਂ ਵਿਚ ਗੁਰੂ ਨਾਨਕ ਦੇਵ ਜੀ, ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਪ੍ਰਤੀ ਅਪਮਾਨਜਨਕ ਸ਼ਬਦਾਵਲੀ ਵਰਤੀ ਗਈ। ਇਸ ਅਖੌਤੀ



ਗੁਰੂ ਨੇ ਸਿੱਖ ਪੰਥ ਖ਼ਿਲਾਫ਼ ਖੁੱਲ੍ਹ ਕੇ ਬੋਲਣਾ ਸ਼ੁਰੂ ਕੀਤਾ ਅਤੇ 'ਮੰਡਲ' ਦੇ ਕੁਝ ਪ੍ਰਮੁੱਖ ਵਿਅਕਤੀਆਂ ਨੂੰ ਗੁਰੂ ਸਾਹਿਬਾਨ ਅਤੇ ਮਹਾਨ ਗੁਰਸਿੱਖਾਂ ਦੇ ਨਾਵਾਂ ਨਾਲ ਪੁਕਾਰਿਆ ਜਾਣ ਲੱਗਾ। ਡੇਰੇ ਅੰਦਰ ਅਸ਼ਲੀਲਤਾ ਦਾ ਬੋਲ ਬਾਲਾ ਸੀ। ਜੇ ਚੰਗੀ ਤਰ੍ਹਾਂ ਖੋਜ ਕੀਤੀ ਜਾਵੇ ਤਾਂ ਇਸ ਮੱਤ ਨੂੰ ਅਜੋਕੇ ਯੁਗ ਦਾ 'ਆਧੁਨਿਕ ਵਾਮ ਮਾਰਗ' ਕਿਹਾ ਜਾ ਸਕਦਾ ਹੈ। ਇਸ ਸਮੇਂ ਦੌਰਾਨ ਹੀ ਇਸ ਅਖੌਤੀ ਗੁਰੂ ਵੱਲੋਂ ਮਸਤੀ ਵਿਚ ਡੁੱਬੇ ਆਪਣੇ ਉਪਾਸ਼ਕਾਂ ਨੂੰ 'ਇਹ ਜੱਗ ਮਿੱਠਾ, ਅਗਲਾ ਕਿਸ ਨੇ ਡਿੱਠਾ' ਦਾ ਅਖੌਤੀ ਪਾਵਨ ਉਪਦੇਸ਼ ਦਿੱਤਾ। ਇਸ ਅਖੌਤੀ ਗੁਰੂ ਨੇ ਚੰਦੋਆ ਲਗਾ ਕੇ ਪੰਜ ਪਿਆਰੀਆਂ ਵਾਂਗ ਸੱਤ ਸਿਤਾਰਿਆਂ ਦੀ ਰਚਨਾ ਕਰਨ ਦਾ ਐਲਾਨ ਕੀਤਾ। 13 ਅਪ੍ਰੈਲ 1978 ਨੂੰ ਇਸ ਨੇ ਆਪ ਪਾਲਕੀ ਵਿਚ ਬੈਠ ਕੇ ਅੰਮ੍ਰਿਤਸਰ ਵਿਖੇ ਇਕ ਜਲੂਸ ਕੱਢਿਆ। ਸਿੱਖਾਂ ਨੇ ਇਸ ਰੋਕਣ ਲਈ ਇਕ ਸ਼ਾਂਤਮਈ ਜੱਥਾ ਤੋਰਿਆ। ਅਪ੍ਰੈਲ 1978 ਨੂੰ ਅੰਮ੍ਰਿਤਸਰ ਦੀ ਪਾਵਨ ਧਰਤੀ 'ਤੇ ਦੁਬਾਰਾ ਫਿਰ ਨਨਕਾਣਾ ਸਾਹਿਬ ਦਾ ਸਾਕਾ ਦੁਹਰਾਇਆ ਗਿਆ। ਸ਼ਾਂਤਮਈ ਤਰੀਕੇ ਨਾਲ ਜਾ ਰਹੇ ਸਿੱਖਾਂ 'ਤੇ ਇਸ ਸਰਕਾਰੀ ਸ਼ਹਿ ਪ੍ਰਾਪਤ ਨਕਲੀ ਗੁਰੂ ਦੇ ਕਿਰਾਏ ਦੇ ਗੁੰਡਿਆਂ ਨੇ ਗੋਲੀਆਂ ਦੀ ਵਰਖਾ ਕੀਤੀ। 13 ਸਿੰਘਾਂ ਨੇ ਜਾਮ-ਏ-ਸ਼ਹਾਦਤ ਪੀਤਾ ਅਤੇ ਇਹ ਕਲਯੁਗੀ ਗੁਰੂ ਸਰਕਾਰ
ਦ
ੀ
ਮਦਦ ਸਦਕਾ ਦਿੱਲੀ ਆ ਗਿਆ। ਉਸ ਤੋਂ ਬਾਅਦ ਕਾਨਪੁਰ ਵੀ ਅਜਿਹਾ ਕਾਂਡ ਵਾਪਰਿਆ, ਪਰ ਸਰਕਾਰ ਦੇ ਕੰਨ 'ਤੇ ਜੂੰ ਨਾ ਸਰਕੀ। ਸਮੁੱਚਾ ਸਿੱਖ ਪੰਥ ਇਸ ਘਟਨਾ ਪ੍ਰਤੀ ਰੋਸ ਵਿਚ ਡੁੱਬਿਆ ਪਿਆ ਸੀ ਅਤੇ ਇਹ ਕਲਯੁਗੀ ਗੁਰੂ ਰੰਗਰਲੀਆਂ ਮਨਾ ਰਿਹਾ ਸੀ।

ਇਸ ਸਰਕਾਰ ਨੇ ਕਰਨਾ ਵੀ ਕੀ ਸੀ? ਕਾਜ਼ੀ ਨੂਰ ਮੁਹੰਮਦ ਨੇ ਜੋ ਸਾਨੂੰ ਮਾਣ ਪੱਤਰ ਅੱਜ ਤੋਂ ਕੁਝ ਸਮਾਂ ਪਹਿਲਾਂ 'ਸਗ' ਕਹਿ ਕੇ ਦਿੱਤਾ ਸੀ, ਆਜ਼ਾਦੀ ਮਿਲਣ ਤੋਂ ਸਿਰਫ਼ 56 ਦਿਨ ਬਾਅਦ ਇਸ ਸਰਕਾਰ ਨੇ ਉਸ ਨੂੰ ਨਵੇਂ ਨਾਮ 'ਜਰਾਇਮ ਪੇਸ਼ਾ' ਅਧੀਨ ਜਾਰੀ ਕਰ ਦਿੱਤਾ ਸੀ। ਇਸ ਅਖੌਤੀ ਲੋਕਤਾਂਤਰਿਕ ਸਰਕਾਰ ਤੋਂ ਹੋਰ ਆਸ ਵੀ ਕੀ ਰੱਖੀ ਜਾ ਸਕਦੀ ਸੀ।

ਕੁਝ ਸਮੇਂ ਬਾਅਦ ਇਹ ਅਖੌਤੀ ਗੁਰੂ ਖ਼ਾਲਸਾ ਪੰਥ ਦੇ ਰੋਹ ਦਾ ਸ਼ਿਕਾਰ ਹੋ ਗਿਆ। ਇਸ ਮ੍ਰਿਤਕ ਗੁਰੂ ਦੇ ਸਮੇਂ ਹੀ ਅਵਤਾਰ ਬਾਣੀ ਨਾਮਕ ਗ੍ਰੰਥ ਦੀ ਰਚਨਾ ਕੀਤੀ ਗਈ ਅਤੇ ਖੁੱਲ੍ਹੇ ਤੌਰ 'ਤੇ ਨਿਰੰਕਾਰੀ ਸਮਾਗਮਾਂ ਵਿਚ ਵੰਡਿਆ ਜਾਣ ਲੱਗਾ। ਇਸ ਗ੍ਰੰਥ (ਕਿਤਾਬਚੇ) ਦਾ ਪੂਰਾ ਨਾਮ 'ਸੰਪੂਰਨ ਅਵਤਾਰ ਬਾਣੀ' ਹੈ। ਜੋ ਅਪਮਾਨਜਨਕ ਸ਼ਬਦ ਇਸ ਕਿਤਾਬਚੇ ਵਿਚ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਵਰਤੇ ਹਨ, ਉਨ੍ਹਾਂ ਨੂੰ ਜਾਣਨਾ ਹਰ ਸਿੱਖ ਲਈ ਬਹੁਤ ਜ਼ਰੂਰੀ ਹੈ, ਕਿਉਂਕਿ ਜੋ ਮਨੁੱਖ ਆਪਣੀਆਂ ਗ਼ਲਤੀਆਂ ਤੋਂ ਕੁਝ ਸਿੱਖਦਾ ਨਹੀਂ, ਉਹ ਹੋਰ ਗ਼ਲਤੀਆਂ ਦਾ ਕਾਰਨ ਬਣਦਾ ਹੈ।

'ਸੰਪੂਰਨ ਅਵਤਾਰ ਬਾਣੀ' ਨਾਮ ਇਸ ਕਿਤਾਬਚੇ ਵਿਚ ਕੂੜਰ ਤੋਲਿਆ ਗਿਆ।

ਇਸ ਕਿਤਾਬ ਦਾ ਮੁੱਖ ਬੰਦ ਰਾਮ ਸ਼ਰਨ ਵੱਲੋਂ ਲਿਖਿਆ ਹੈ ਜਿਸ ਨੂੰ ਭਾਈ ਸਾਹਿਬ ਭਾਈ ਰਾਮ ਸ਼ਰਨ ਬ੍ਰਹਮਲੀਨ ਲਿਖਿਆ ਗਿਆ ਹੈ ਅਤੇ ਮੁੱਖ ਬੰਦ ਵਿਚ ਇਹ ਲੇਖਕ ਲਿਖਦਾ ਹੈ :

ਜੋ ਆਦਿ ਗ੍ਰੰਥ ਵਿਚ ਲਿਖਿਆ ਗਿਆ ਹੈ, ਉਦੋਂ ਇਸ ਵਿਚ ਲਿਖੀ ਗਈ ਬੋਲੀ ਹੀ ਬੋਲ-ਚਾਲ ਦੀ ਆਮ ਬੋਲੀ ਸੀ। ਪਰ ਅੱਜ ਦੇ ਸਮੇਂ, ਸਮੇਂ ਦੇ ਪਰਿਵਰਤਨ ਨਾਲ ਭਾਸ਼ਾ ਦੀ ਰੂਪ ਰੇਖਾ ਬਦਲ ਗਈ ਹੈ। ਇਸ ਲਈ ਆਮ ਲੋਕਾਂ ਨੂੰ ਬ੍ਰਹਮ ਗਿਆਨ ਅਤੇ ਸੱਚਾ ਧਰਮ ਸਮਝਾਉਣ ਲਈ ਸਮੇਂ ਦੇ ਮਹਾਂਪੁਰਸ਼ ਨੇ 'ਸੰਪੂਰਨ ਅਵਤਾਰ ਬਾਣੀ' ਦੀ ਰਚਨਾ ਪ੍ਰਚਲਿਤ ਭਾਸ਼ਾ ਵਿਚ ਕਰਕੇ ਜਿਥੇ ਸਮੇਂ ਦੀ ਲੋੜ ਨੂੰ ਪੂਰਾ ਕੀਤਾ ਹੈ ਉਥੇ ਜਨ ਸਾਧਾਰਨ ਉਪਰ ਵੀ ਮਹਾਨ ਉਪਕਾਰ ਕੀਤਾ ਹੈ।

ਇਸ ਕਿਤਾਬ ਦੇ ਨਾਮ ਅਤੇ ਮੁੱਖ ਬੰਦ ਤੋਂ ਪਾਠਕ ਸਹਿਜੇ ਹੀ ਅੰਦਾਜ਼ਾ ਲਗਾ ਸਕਦੇ ਹਨ ਕਿ ਇਸ ਨਿਰੰਕਾਰੀ ਮੰਡਲ ਦੇ ਆਗੂਆਂ ਨੂੰ ਕਿੰਨਾ ਕੁ ਗਿਆਨ ਹੈ। ਇੰਨੀ ਨਫ਼ਰਤ ਹੈ ਇਨ੍ਹਾਂ ਦੇ ਮਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਕਿ ਇਨ੍ਹਾਂ ਨੇ ਆਦਿ ਗ੍ਰੰਥ ਸਾਹਿਬ ਲਿਖਿਆ ਹੈ ਨਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ। ਸ਼ਾਇਦ ਇਨ੍ਹਾਂ ਵੀਰਾਂ ਨੂੰ ਇਹ ਗਿਆਨ ਨਹੀਂ ਕਿ ਸ੍ਰੀ ਗੁਰੂ ਸਾਹਿਬ ਜੀ ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤ ਹਨ। ਦਸਵੇਂ ਜਾਮੇ ਵਿਚ ਗੁਰੂ ਨਾਨਕ ਮਹਾਰਾਜ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਆਪਣੀ ਆਤਮਿਕ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰੱਖ ਕੇ ਖ਼ਾਲਸਾ ਪੰਥ ਨੂੰ ਹੁਕਮ ਦਿੱਤਾ :

ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਉ ਗ੍ਰੰਥ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਨਿੰਨ ਸੇਵਕ, ਮਹਾਨ ਕਵੀ, ਭਾਈ ਨੰਦ ਲਾਲ ਜੀ ਆਪਣੇ ਰਹਿਤਨਾਮੇ ਵਿਚ ਲਿਖਦੇ ਹਨ ਕਿ ਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਕਿ ਅੱਜ ਤੋਂ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹਨ। ਆਪ ਫ਼ੁਰਮਾਉਂਦੇ ਹਨ :

ਦੂਸਰ ਰੂਪ ਗ੍ਰੰਥ ਜੀ ਜਾਣ। ਉਹ ਕੋ ਅੰਗ ਮੇਰੋ ਕਰ ਮਾਨ।
ਮੇਰਾ ਰੂਪ ਗ੍ਰੰਥ ਜੀ ਜਾਣ। ਇਸ ਮੇਂ ਭੇਦ ਨਹੀਂ ਜਾਨ।

*(ਰਹਿਤਨਾਮਾ ਭਾਈ ਨੰਦ ਲਾਲ ਜੀ)*

ਕਿੰਨਾ ਸਤਿਕਾਰ ਦਿੱਤਾ ਹੈ, ਦਸਮੇਸ਼ ਪਿਤਾ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ! ਪਰ ਪਤਾ ਨਹੀਂ ਕਿਉਂ ਇਨ੍ਹਾਂ ਵੀਰਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਕਹਿੰਦਿਆਂ ਸ਼ਰਮ ਆਉਂਦੀ ਹੈ? ਦੂਸਰੀ ਗੱਲ ਜੋ ਇਸ ਮੁੱਖ ਬੰਦ ਦੇ ਲੇਖਕ ਨੇ ਲਿਖੀ ਹੈ, ਉਹ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਸ਼ਾ ਸਮਝ ਤੋਂ ਬਾਹਰ ਹੈ।



ਬੜੀ ਅਜੀਬ ਗੱਲ ਹੈ ਕਿ ਜਿਸ ਮਹਾਨ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਵਿਸ਼ਵ ਪ੍ਰਸਿੱਧ ਇਤਿਹਾਸਕਾਰਾਂ ਨੇ ਲਿਖਿਆ ਹੈ, "ਜੇ ਕਿਤੇ ਸਾਰਾ ਸੰਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨ ਕੇ, 'ਕਿਰਤ ਕਰੋ, ਨਾਮ ਜਪੋ, ਵੰਡ ਛਕੋ' ਦਾ ਸਿਧਾਂਤ ਅਪਨਾ ਲਵੇ ਤਾਂ ਸਾਰੇ ਸੰਸਾਰ ਦੀ ਬੇਰੁਜ਼ਗਾਰੀ, ਝਗੜਿਆਂ ਆਦਿ ਦਾ ਅੰਤ ਹੋ ਜਾਵੇਗਾ। ਪਰ ਉਸ ਮਹਾਨ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਇਨ੍ਹਾਂ ਵੀਰਾਂ ਦੀ ਸਮਝ ਤੋਂ ਬਾਹਰ ਹੈ। ਪੁਰਾਤਨ ਸਮਿਆਂ ਵਿਚ ਕਈ ਵੇਦ, ਗ੍ਰੰਥ, ਸ਼ਾਸਤਰ ਹਿੰਦੁਸਤਾਨ ਦੇ ਅੰਦਰ ਰਚੇ ਗਏ ਕੁਰਾਨ, ਬਾਈਬਲ ਹਿੰਦੁਸਤਾਨ ਤੋਂ ਬਾਹਰ ਰਚੀਆਂ ਗਈਆਂ ਪਰ ਸਾਰੇ ਵਿਸ਼ਵ ਅੰਦਰ ਕੋਈ ਅਜਿਹਾ ਗ੍ਰੰਥ ਨਹੀਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜਿੰਨੀ ਅਧਿਆਤਮਿਕ ਅਹਿਮੀਅਤ ਰੱਖਦਾ ਹੋਵੇ ਜਾਂ ਕੋਈ ਗੁਰੂ ਪਦ ਦਾ ਅਧਿਕਾਰੀ ਹੋਵੇ। ਸਭ ਤੋਂ ਵੱਡੀ ਗੱਲ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਰੂਹਾਨੀਅਤ ਦਾ ਇਹ ਸੰਦੇਸ਼ ਬਿਨਾਂ ਕਿਸੇ ਜ਼ਾਤੀ ਵਿਤਕਰੇ ਦੇ ਦਰਜ ਹੈ। ਇਸ ਮਹਾਨ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮੁੱਖ ਭਾਰਤੀ ਬੋਲੀਆਂ ਤੋਂ ਇਲਾਵਾ ਗ਼ੈਰ-ਭਾਰਤੀ ਬੋਲੀਆਂ (ਅਰਬੀ, ਫ਼ਾਰਸੀ) ਆਦਿ ਵੀ ਸ਼ਾਮਿਲ ਹਨ। ਪ੍ਰਸਿੱਧ ਅੰਗਰੇਜ਼ ਵਿਦਵਾਨ ਮਿ. ਟਰੰਪ ਲਿਖਦਾ ਹੈ, "ਸ੍ਰੀ ਗੁਰੂ ਗ੍ਰੰਥ ਸਾਹਿਬ ਭਾਰਤੀ ਬੋਲੀਆਂ ਦਾ ਖ਼ਜ਼ਾਨਾ ਹਨ।"

'ਅਵਤਾਰ ਬਾਣੀ' ਦੇ ਮੁੱਖ ਬੰਦ ਦੇ ਲੇਖਕ ਨੇ ਇਸ ਨੂੰ ਬ੍ਰਹਮ ਗਿਆਨ ਦੀ ਬਾਣੀ ਕਿਹਾ ਹੈ, ਪਰ ਕੀ ਇਹ ਵੀਰ ਇਹ ਗੱਲ ਦੱਸ ਸਕਦੇ ਹਨ ਕਿ ਇਸ ਬ੍ਰਹਮਬਾਣੀ ਵਿਚ ਕਿਹੜਾ ਆਤਮਿਕ ਉਪਦੇਸ਼ ਹੈ। ਖ਼ੈਰ! ਬਾਣੀ ਦੀ ਵਿਚਾਰ ਅੱਗੇ ਚੱਲ ਕੇ ਕਰਾਂਗੇ।

ਇਸ ਗ੍ਰੰਥ ਦਾ ਮੰਗਲਾਚਰਨ ਇਸ ਤਰ੍ਹਾਂ ਹੈ :

ਜਗਤ ਮਾਤਾ ਨੇ ਜਗਤ ਨੂੰ ਕਿਹਾ ਅੰਤ ਪੁਕਾਰ।
ਗੁਰਬਚਨ ਗੁਰੂ ਹੈ ਜਗਤ ਦਾ, ਆਪੇ ਹੈ ਅਵਤਾਰ।
ਧੰਨ ਧੰਨ ਆਖੋ ਜਗਤ ਮਾਂ, ਜਿਸ ਜਾਇਆ ਦੀਨ ਦਇਆਲ।
ਨਿਰਗੁਣ ਸਰਗੁਣ ਆਪ ਹੈ, ਹਰਦਮ ਰਹਿੰਦਾ ਨਾਲ।

*(ਅਵਤਾਰ ਬਾਣੀ, ਪੰਨਾ 1)*

ਇਸ ਮੰਗਲਾਚਰਨ ਵਿਚ ਅਵਤਾਰ ਸਿੰਘ ਦੀ ਪਤਨੀ ਅਤੇ ਗੁਰਬਚਨ ਸਿੰਘ ਦੀ ਮਾਤਾ ਨੂੰ ਜਗਤ ਮਾਤਾ ਕਿਹਾ ਗਿਆ ਹੈ, ਪਰ ਸਮਝ ਇਹ ਨਹੀਂ ਆਉਂਦੀ ਕਿ ਇਸ ਜਗਤ ਮਾਤਾ ਨੇ ਇਸ ਸੰਸਾਰ ਨੂੰ ਕਿਹੜਾ ਆਤਮਿਕ ਉਪਦੇਸ਼ ਦਿੱਤਾ ਹੈ? ਕੋਈ ਤਿਆਗ ਕੀਤਾ ਹੈ? ਜਾਂ ਕੋਈ ਬਲੀਦਾਨ ਦਿੱਤਾ ਹੈ? ਦੇਸ਼ ਦੀ, ਕੌਮ ਦੀ, ਧਰਮ ਦੀ ਰੱਖਿਆ ਵਾਸਤੇ ਕੋਈ ਔਕੜ ਸਹੀ ਹੈ?

ਅਖੌਤੀ ਅਵਤਾਰ ਬਾਣੀ ਦੇ ਰਚਣਹਾਰਿਓ, ਕਿਤੇ ਗੁਰੂ ਨਾਨਕ ਦੇ ਨਿਰਮਲ ਪੰਥ ਦੇ ਇਤਿਹਾਸ ਵੱਲ ਗਹੁ ਨਾਲ ਤੱਕੋ, ਕਿਤੇ ਮਾਤਾ ਖੀਵੀ ਸੰਗਤ ਲਈ ਲੰਗਰ ਤਿਆਰ ਕਰਦੀ ਨਜ਼ਰ ਆਵੇਗੀ, ਕਿਤੇ ਮਾਤਾ ਭਾਨੀ ਗੁਰੂ ਘਰ ਦੀ ਸੇਵਾ ਕਰ ਰਹੀ ਹੈ, ਕਿਤੇ

ਮਾਤਾ ਸੁੰਦਰ ਕੌਰ ਅੰਮ੍ਰਿਤ ਦਾ ਬਾਟਾ ਤਿਆਰ ਕਰਵਾ ਰਹੀ ਹੈ, ਕਿਤੇ ਬਿਰਧ ਮਾਤਾ ਗੁਜਰੀ ਛੋਟੇ ਛੋਟੇ ਲਾਲਾਂ ਨੂੰ ਜਾਮ-ਏ-ਸ਼ਹਾਦਤ ਪੀਣ ਵਾਸਤੇ ਤੋਰ ਰਹੀ ਹੈ ਅਤੇ ਕਿਤੇ ਮਾਈ ਭਾਗੋ ਹੱਥ ਵਿਚ ਨੇਜ਼ਾ ਫੜ ਕੇ ਮੈਦਾਨ-ਏ-ਜੰਗ ਵਿਚ ਵੈਰੀਆਂ ਨਾਲ ਜੂਝ ਰਹੀ ਹੈ। ਪਰ ਇਸ ਮਾਤਾ ਨੇ ਪਤਾ ਨਹੀਂ ਕਿਹੜਾ ਪਰਉਪਕਾਰ ਕੀਤਾ ਹੈ? ਹਾਂ! ਇਨਾ ਜ਼ਰੂਰ ਕੀਤਾ ਹੈ ਕਿ ਜਗਤ ਨੂੰ ਇਹ ਸੋਝੀ ਜ਼ਰੂਰ ਦਿੱਤੀ ਹੈ ਕਿ ਜਗਤ ਗੁਰੂ ਗੁਰਬਚਨ ਹੈ। ਪਰ ਨਾਲ ਹੀ ਆਪਣੇ ਪੁੱਤਰ ਦੀ ਤੁਲਨਾ ਨਿਰਗੁਣ, ਸਰਗੁਣ, ਨਿਰਾਕਾਰ, ਸਰਾਕਾਰ, ਅਜੋਨੀ ਅਕਾਲ ਪੁਰਖ ਨਾਲ ਕੀਤੀ ਹੈ, ਪਰ ਮੇਰੇ ਗੁਰਦੇਵ ਪਾਤਸ਼ਾਹ ਦਾ ਫ਼ੁਰਮਾਨ ਹੈ :

ਸਰਗੁਣ ਨਿਰਗੁਣ ਥਾਪੈ ਨਾਉ ॥
ਦੁਹ ਮਿਲਿ ਏਕੈ ਕੀਨੋ ਠਾਉ ॥

*(ਆਸਾ ਮਹਲਾ ੫)*

ਅਰਥਾਤ ਸਰਗੁਣ ਨਿਰਗੁਣ ਦੋਵੇਂ ਹੀ ਅਕਾਲ ਪੁਰਖ ਅਜੋਨੀ ਦੇ ਸਰੂਪ ਹਨ ਅਤੇ ਜੋ ਦੇਹ ਨੂੰ ਨਿਰਗੁਣ ਸਰਗੁਣ ਅਕਾਲ ਪੁਰਖ ਦੱਸਦਾ ਹੈ ਉਸ ਬਾਰੇ ਗੁਰੂ ਜੀ ਦਾ ਫ਼ੁਰਮਾਨ ਹੈ :

ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ)*

ਅਕਾਲ ਪੁਰਖ ਜੋ ਕਿ ਸਭ ਦਾ ਰਚਣਹਾਰ, ਨਿਰਗੁਣ, ਸਰਗੁਣ ਬ੍ਰਹਮ ਹੈ, ਦੀ ਉਪਾਸਨਾ ਛੱਡ ਕੇ ਆਪਣੇ ਆਪ ਨੂੰ ਬ੍ਰਹਮ ਦੱਸਿਆ ਜਾ ਰਿਹਾ ਹੈ। ਨਿਰੰਕਾਰੀ ਅਖਵਾਉਣ ਵਾਲੇ ਗੁਰਮਤਿ ਤੋਂ ਅਣਜਾਣ ਇਹ ਵੀਰ ਸ਼ਾਇਦ ਇਹ ਨਹੀਂ ਜਾਣਦੇ ਕਿ ਨਿਰੰਕਾਰ ਆਕਾਰ ਤੋਂ ਰਹਿਤ ਹੈ। ਦਸਮ ਪਾਤਸ਼ਾਹ ਦਾ ਪਾਵਨ ਫ਼ੁਰਮਾਨ ਹੈ :

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥

*(ਜਾਪੁ ਸਾਹਿਬ, ਪਾ: ੧੦)*

ਇਸ ਤੋਂ ਅੱਗੇ ਜਾ ਕੇ ਸਫ਼ਾ 37 ਉਪਰ ਇਹ ਰਚਣਹਾਰੇ ਲਿਖਦੇ ਹਨ :

ਗਲੇ ਸੜੇ ਨਾ ਪਾਣੀ ਡੋਬੇ, ਦਾਤ ਅਨੋਖੀ ਪਾ ਲਈਏ।
ਅਵਤਾਰ ਦੇ ਚਰਨੀਂ ਲੱਗ ਕੇ ਆਵਣ ਜਾਣ ਮੁਕਾ ਲਈਏ।

*(ਅਵਤਾਰ ਬਾਣੀ, ਪੰਨਾ 37, ਕਾਵਿ ਬੰਦ 76)*

ਕਿੰਨਾ ਵਧੀਆ ਪਾਖੰਡ ਰਚਿਆ ਹੈ, ਇਨ੍ਹਾਂ ਕਲਯੁਗੀ ਗੁਰੂਆਂ ਨੇ ਕਲਯੁਗੀ ਜੀਵਾਂ ਨੂੰ ਮੁਕਤ ਕਰਨ ਦਾ। ਸ਼ਾਇਦ ਇਹ ਅਖੌਤੀ ਗੁਰੂ ਇਸ ਗੱਲ ਤੋਂ ਅਣਜਾਣ ਹਨ ਕਿ ਦੇਹ ਬਿਨਸਣਯੋਗ ਹੈ, ਸ਼ਬਦ ਸਦੀਵੀ ਅਟੱਲ ਹੈ, ਦੇਹ ਕੋਈ ਭਵਜਲ ਤੋਂ ਪਾਰ ਨਹੀਂ ਲੰਘਾ ਸਕਦੀ ਹੈ, ਜੇ ਮਨੁੱਖ ਨੇ ਆਤਮਿਕ ਸ਼ਾਂਤੀ ਪ੍ਰਾਪਤ ਕਰਨੀ ਤਾਂ



ਉਸ ਨੂੰ ਸ਼ਬਦ ਗੁਰੂ ਦਾ ਆਸਰਾ ਲੈ ਕੇ ਅਕਾਲ ਪੁਰਖ ਨਾਲ ਜੁੜਨਾ ਪਵੇਗਾ। ਜੋ ਸੰਗਤਾਂ ਨੂੰ ਸ਼ਬਦ ਦਾ ਆਸਰਾ ਲੈ ਕੇ ਦੇਹ ਨਾਲ ਜੋੜਦੇ ਹਨ, ਉਹ ਧੋਖੇਬਾਜ਼ ਫ਼ਰੇਬੀ ਹਨ। ਗੁਰਦੇਵ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਮੈਂ ਉਸ ਗੁਰੂ (ਸ਼ਬਦ) ਦੇ ਬਲਿਹਾਰ ਜਾਂਦਾ ਹਾਂ ਜੋ ਆਪ ਮੁਕਤ ਹੈ ਅਤੇ ਮੁਕਤੀ-ਦਾਤਾ ਹੈ। ਗੁਰੂ ਪਾਤਸ਼ਾਹ ਦ

ਫ਼ੁਰਮਾਨ ਹੈ :

ਐਸੇ ਗੁਰ ਕਉ ਬਲਿ ਬਲਿ ਜਾਈਐ
ਆਪਿ ਮੁਕਤੁ ਮੋਹਿ ਤਾਰੈ ॥

ਜਿਹੜੇ ਦੇਹ ਦੀ ਪੂਜਾ ਕਰਦੇ ਹਨ ਉਹ ਮੁਕਤ ਕਿਵੇਂ ਹੋ ਸਕਦੇ ਹਨ ਕਿਉਂਕਿ ਦੇਹ ਤਾਂ ਖ਼ੁਦ ਬਿਨਸਣ ਯੋਗ ਹੈ। ਨੌਵੇਂ ਪਾਤਸ਼ਾਹ ਦਾ ਫ਼ੁਰਮਾਨ ਹੈ :

ਇਹੁ ਮਾਰਗੁ ਸੰਸਾਰੁ ਕੋ ਨਾਨਕ ਥਿਰੁ ਨਹੀ ਕੋਇ ॥

*(ਸਲੋਕ ਮਹਲਾ ੯)*

ਜਿਹੜੇ ਆਪ ਵਿਸ਼ੇ-ਵਿਕਾਰਾਂ, ਤ੍ਰਿਸ਼ਨਾ ਵਾਸ਼ਨਾ ਦੇ ਸਮੁੰਦਰ ਵਿਚ ਡੁੱਬੇ ਹੋਏ ਹਨ, ਉਹ ਕਿਸੇ ਨੂੰ ਕੀ ਮੁਕਤ ਕਰ ਸਕਦੇ ਹਨ? ਸਗੋਂ ਉਨ੍ਹਾਂ ਦੇ ਚਰਨੀਂ ਲੱਗਣ ਵਾਲੇ ਮਨੁੱਖ ਅਗਿਆਨੀ ਹਨ। ਦਸਮ ਪਿਤਾ ਦਾ ਪਾਵਨ ਫ਼ੁਰਮਾਨ ਹੈ :

ਕੈਸੇ ਤੋਹਿ ਤਾਰ ਹੈ ਸੁਨਿ ਜੜ ਆਪ ਡੁਬਿਯੋ ਭਵ ਸਾਗਰ ॥

*(ਸ਼ਬਦ ਹਜ਼ਾਰੇ ਪਾ : ੧੦)*

ਇਸ ਅਖੌਤੀ ਰੂਹਾਨੀ ਅਵਤਾਰ ਬਾਣੀ ਦੇ ਰਚਣਹਾਰੇ ਨੇ ਇਸ ਕਿਤਾਬ ਦੇ ਪੰਨਾ 43 'ਤੇ ਕਾਵਿ ਬੰਦ ਨੰ : 89 ਵਿਚ ਤਾਂ ਕਮਾਲ ਹੀ ਕਰ ਛੱਡੀ ਹੈ, ਆਪਣੀ ਮੂਰਖਤਾ ਨੂੰ ਦਰਸਾਉਣ ਦੀ ਕੋਈ ਕਸਰ ਬਾਕੀ ਨਹੀਂ ਛੱਡੀ। ਪਤਾ ਨਹੀਂ ਕਿਸ ਅਗੰਮੀ ਅੰਬਰ ਦੀਆਂ ਉਚਾਈਆਂ ਉਪਰ ਬੈਠ ਕੇ ਇਹ ਬਾਣੀ ਰਚੀ ਹੈ ਕਿ ਇਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਜੀ ਦੀ ਮਹਾਨ ਸ਼ਖ਼ਸ਼ੀਅਤ ਵੀ ਨਜ਼ਰ ਨਾ ਆਈ। ਆਪਣੀ ਮੂਰਖਤਾ ਦਾ ਪ੍ਰਗਟਾਵਾ ਇਸ ਕਲਯੁਗੀ ਗੁਰੂ ਨੇ ਬੜੇ ਹੀ ਸੁੰਦਰ ਢੰਗ ਨਾਲ ਕੀਤਾ ਹੈ :

ਜਿੰਨੇ ਵੀ ਹੋ ਗੁਜ਼ਰੇ ਅੱਜ ਤਕ ਆਪਣਾ ਆਪ ਨਾ ਪਾ ਸਕੇ।
ਰਾਮ ਕ੍ਰਿਸ਼ਨ ਤੇ ਨਾਨਕ ਵਰਗੇ ਖ਼ੁਦ ਨਾ ਪਰਦਾ ਲਾਹ ਸਕੇ।
.... ... .... ... .... ..... ..... ..... .....
ਅਵਤਾਰ ਕਹੇ ਪਰ ਅੰਨ੍ਹੀ ਦੁਨੀਆ ਐਵੇਂ ਪਾਉਂਦੀ ਸ਼ੋਰ ਰਹੀ।

*(ਅਵਤਾਰ ਬਾਣੀ, ਪੰਨਾ 43)*

ਇਸ ਰੂਹਾਨੀਅਤ ਭਰੀ ਅਖੌਤੀ ਅਵਤਾਰ ਬਾਣੀ ਦਾ ਰਚਣਹਾਰਾ ਬੜੇ ਫ਼ਖ਼ਰ ਨਾਲ ਗੱਲ ਲਿਖ ਰਿਹਾ ਹੈ ਕਿ ਜਿੰਨੇ ਵੀ ਹੋ ਗੁਜ਼ਰੇ ਅੱਜ ਤਕ ਅਰਥਾਤ ਸਾਰੇ ਵਲੀ, ਪੀਰ, ਗੁਰੂ ਸਥਿਰ ਨਹੀਂ ਰਹੇ। ਪਰ ਜ਼ਰਾ ਸੋਚੋ, ਕੀ ਇਹ ਸਦਾ ਸਥਿਰ ਰਿਹਾ, ਜਾਂ

ਇਸ ਦੀ ਦੇਹ ਬਿਨਸਣ ਜੋਗ ਨਹੀਂ ਹੈ? ਇਹ ਤਾਂ ਅਕਾਲ ਪੁਰਖ ਦਾ ਹੁਕਮ ਹੈ ਕਿ ਜੋ ਉਪਜਿਆ ਹੈ ਉਸ ਨੇ ਖ਼ਤਮ ਹੋਣਾ ਹੈ। ਪਰ ਵਿਦਵਾਨ ਵੀਰ ਸ਼ਾਇਦ ਇਹ ਨਹੀਂ ਜਾਣਦੇ ਕਿ ਸਿੱਖ ਪੰਥ ਦੇਹ ਦਾ ਉਪਾਸ਼ਕ ਨਹੀਂ ਹੈ, ਸਗੋਂ ਸ਼ਬਦ ਗੁਰੂ 'ਤੇ ਟੇਕ ਰੱਖ ਕੇ ਅਕਾਲ ਪੁਰਖ ਨਾਲ ਜੁੜਦਾ ਹੈ, ਦੇਹ ਦੇ ਪੁਜਾਰੀ ਤਾਂ ਮੇਰੇ ਵੀਰੋ! ਤੁਸੀਂ ਹੋ ਜੋ ਅੰਧਵਿਸ਼ਵਾਸੀ ਭਾਰਤੀ ਲੋਕਾਂ ਨੂੰ ਆਪਣੀਆਂ ਬਿਨਸਣਹਾਰ ਦੇਹਾਂ ਨਾਲ ਜੋੜਦੇ ਹੋ।

ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਸਾਹਿਬ ਨੇ ਸ਼ਬਦ ਨੂੰ ਹੀ ਗੁਰੂ ਕਿਹਾ ਹੈ। ਜਿਹੜਾ ਲਫ਼ਜ਼ 'ਹੋ ਗੁਜ਼ਰੇ' ਮੇਰੇ ਵੀਰਾਂ ਨੇ ਗੁਰੂ ਪਾਤਸ਼ਾਹ ਬਾਰੇ ਲਿਖਿਆ ਹੈ, ਉਹ ਉਨ੍ਹਾਂ ਲਈ ਜਾਇਜ਼ ਹੈ ਜੋ ਦੇਹ ਦੀ ਪੂਜਾ ਕਰਦੇ ਹਨ। ਸਿੱਖ ਪੰਥ ਦੇ ਜਾਗਤ ਜੋਤ ਗੁਰੂ, ਪ੍ਰਗਟ ਗੁਰਾਂ ਕੀ ਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੁਗੋ ਜੁਗ ਅਟੱਲ ਹਨ। ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ :

ਪਵਨ ਅਰੰਭੁ ਸਤਿਗੁਰ ਮਤਿ ਵੇਲਾ।
ਸਬਦੁ ਗੁਰੂ ਸੁਰਤਿ ਧੁਨਿ ਚੇਲਾ॥

*(ਰਾਮਕਲੀ ਮਹਲਾ ੧)*

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੱਕ ਭਾਵੇਂ ਦੇਹਧਾਰੀ ਗੁਰੂ ਦੀ ਪਰੰਪਰਾ ਸੀ ਪਰ ਸਤਿਗੁਰਾਂ ਨੇ ਦੇਹ ਦੀ ਪੂਜਾ ਦਾ ਪ੍ਰਚਾਰ ਨਹੀਂ ਕੀਤਾ, ਸਗੋਂ ਸੰਗਤਾਂ ਨੂੰ ਸ਼ਬਦ ਗੁਰੂ ਨੂੰ ਹੀ ਅਕਾਲ ਪੁਰਖ ਦੀ ਪ੍ਰਾਪਤੀ ਦਾ ਸਾਧਨ ਦੱਸਿਆ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ-ਪਦ ਬਖ਼ਸ਼ ਕੇ ਦੇਹਧਾਰੀ ਗੁਰੂ ਪਰੰਪਰਾ ਨੂੰ ਹਮੇਸ਼ਾ ਲਈ ਖ਼ਤਮ ਕਰ ਦਿੱਤਾ।

ਪਰ ਗੁਰੂ ਸੁਮੱਤ ਬਖ਼ਸ਼ੇ, ਕਿੰਨੇ ਅਣਜਾਣ ਹਨ ਇਹ ਅਖੌਤੀ ਗੁਰੂ ਤੇ ਇਨ੍ਹਾਂ ਤੋਂ ਵੀ ਅਗਿਆਨੀ ਹਨ ਇਨ੍ਹਾਂ ਦੇ ਸ਼ਰਧਾਲੂ ਸਿੱਖ ਜੋ ਇਨ੍ਹਾਂ ਦੇਹਧਾਰੀਆਂ ਨੂੰ ਜਾ ਕੇ ਮੱਥੇ ਟੇਕਦੇ ਹਨ। ਗੁਰੂ ਪਾਤਸ਼ਾਹ ਦਾ ਫ਼ੁਰਮਾਨ ਹੈ :

ਸਬਦੁ ਗੁਰ ਪੀਰਾ ਗਹਿਰ ਗੰਭੀਰਾ
ਬਿਨੁ ਸਬਦੈ ਜਗੁ ਬਉਰਾਨੰ॥

*(ਰਾਗ ਸੋਰਠਿ ਮਹਲਾ ੧, ਪੰਨਾ ੬੩੫)*

ਅਗਲੀ ਸਤਰ ਵਿਚ ਇਹ ਬਾਣੀ ਦੇ ਰਚਣਹਾਰੇ ਅਖੌਤੀ ਗੁਰੂ ਨੇ ਰਾਮ, ਕ੍ਰਿਸ਼ਨ ਅਤੇ ਗੁਰੂ ਨਾਨਕ ਦੇਵ ਜੀ ਨੂੰ ਇਕ ਸਮਾਨ ਦਰਜਾ ਦਿੱਤਾ ਹੈ ਅਤੇ ਲਿਖਿਆ 'ਨਾਨਕ ਵਰਗੇ' ਆਪਣਾ ਪਰਦਾ ਨਾ ਲਹਾ ਸਕੇ, ਲੋਕਾਂ ਦਾ ਤਾਂ ਕੀ ਉਧਾਰ ਕਰਨਾ ਸੀ? ਸਦਕੇ ਜਾਈਏ, ਅਜਿਹੇ ਵਿਦਵਾਨ ਵੀਰ ਦੀ ਬਾਣੀ ਤੋਂ, ਕਿੰਨੀ ਮੂਰਖਤਾਈ ਨਾਲ ਇਸ ਨੇ ਆਪਣੇ ਆਪ ਨੂੰ ਉੱਚਾ ਕਰਨ ਦੀ ਕੋਸ਼ਿਸ਼ ਕੀਤੀ ਹੈ, ਪਰ ਇਥੇ ਸਭ ਤੋਂ ਪਹਿਲਾਂ ਇਹ ਗੱਲ ਸਮਝਣੀ ਜ਼ਰੂਰੀ ਹੈ ਕਿ ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ



ਕਿਰਤਮ ਨਾਮਾਂ ਦੀ ਤਰ੍ਹਾਂ ਰਾਮ, ਕ੍ਰਿਸ਼ਨ ਆਦਿ ਦੀ ਵਰਤੋਂ ਕੀਤੀ ਗਈ ਹੈ ਪਰ ਖ਼ਾਲਸਾ ਪੰਥ ਵਿਚ ਕਿਸੇ ਤਰ੍ਹਾਂ ਦੇ ਅਖੌਤੀ ਦੇਵੀ ਦੇਵਤੇ ਦੀ ਪੂਜਾ ਦਾ ਵਿਧਾਨ ਨਹੀਂ ਹੈ। ਪੰਥਕ ਧਰਮ ਭਾਵੇਂ ਕਿਸੇ ਵਲੀ ਪੀਰ, ਦੇਵਤੇ ਦੀ ਨਿੰਦਿਆ ਨਹੀਂ ਕਰਦਾ ਪਰ ਇਸ਼ਟ ਸਿਰਫ਼ ਅਕਾਲ ਪੁਰਖ ਜੀ ਨੂੰ ਹੀ ਮੰਨਦਾ ਹੈ। ਭਾਵੇਂ ਕਿ ਹਿੰਦੂ ਮੱਤ ਇਨ੍ਹਾਂ ਦੀ ਹੋਂਦ ਦੀ ਸਿੱਖ ਪ੍ਰਗਟ ਕਰਦਾ ਹੈ ਪਰ ਸਿੱਖ ਪੰਥ ਵਿਚ ਇਨ੍ਹਾਂ ਦੀ ਉਪਾਸ਼ਨਾ ਦਾ ਕੋਈ ਵਿਧਾਨ ਨਹੀਂ ਹੈ। ਗੁਰੂ ਦਸਮ ਪਿਤਾ ਦਾ ਫ਼ੁਰਮਾਨ ਹੈ :

ਬਿਨ ਕਰਤਾਰ ਨਾ ਕਿਰਤਮ ਮਾਨੋਂ॥
ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋਂ॥

*(ਸ਼ਬਦ ਹਜ਼ਾਰੇ ਪਾ :੧੦)*

ਜੋ ਇਸ ਅਖੌਤੀ ਮਹਾਂਪੁਰਖ ਨੇ ਰਾਮ, ਕ੍ਰਿਸ਼ਨ ਹੋਰ ਪੀਰਾਂ ਫ਼ਕੀਰਾਂ ਦੀ ਗੁਰੂ ਨਾਨਕ ਦੇਵ ਜੀ ਨਾਲ ਸਮਾਨਿਤ ਤੁਲਨਾ ਕੀਤੀ ਹੈ, ਨਿਰਮੂਲ ਹੈ। ਕਿਸੇ ਹੋਰ ਧਰਮ ਦੇ ਨਾਮਧਰੀਕ ਦੇਵਤੇ ਰਾਮ ਕ੍ਰਿਸ਼ਨ ਤਾਂ ਸੰਸਾਰ ਮਾਰਗ ਤੋਂ ਜਾ ਚੁੱਕੇ ਹਨ ਪਰ ਗੁਰੂ ਨਾਨਕ ਦੇ ਪੰਥ ਦੇ ਅਨੁਯਾਈਆਂ ਦਾ ਰਾਮ ਸਦੀਵੀ ਸੱਚ ਅਤੇ ਅਟੱਲ ਹੈ, ਉਹ ਪ੍ਰਮੇਸ਼ਰ ਅਜੋਨੀ ਅਤੇ ਅਕਾਲ ਮੂਰਤਿ ਹੈ।

ਸਭ ਤੋਂ ਅਣਹੋਣੀ ਗੱਲ ਜੋ ਇਨ੍ਹਾਂ ਵਿਚਾਰਵਾਨ ਵੀਰਾਂ ਨੇ ਲਿਖੀ ਹੈ ਕਿ 'ਨਾਨਕ ਤਕ ਵੀ ਆਪਣਾ ਪਰਦਾ ਨਾ ਲਾਹ ਸਕੇ' ਕਿੰਨੀ ਅਜੀਬ ਗੱਲ ਹੈ ਕਿ ਜਿਸ ਰਹਿਨੁਮਾ ਬਾਰੇ ਅਜਿਹੀ ਗੱਲ ਲਿਖੀ ਹੈ ਉਨ੍ਹਾਂ ਵਰਗਾ ਮਹਾਨ ਕ੍ਰਾਂਤੀਕਾਰੀ ਆਗੂ, ਵਿਚਾਰਵਾਨ, ਸਮਾਜ ਸੁਧਾਰਕ ਅਤੇ ਉਨ੍ਹਾਂ ਜਿਹੀ ਦਇਆਵਾਨ ਹਸਤੀ ਸ਼ਾਇਦ ਕਦੀ ਪਹਿਲਾਂ ਦੁਨੀਆ ਵਿਚ ਪੈਦਾ ਹੀ ਨਹੀਂ ਹੋਈ।

ਅੱਜ ਕਲ੍ਹ ਦੇ ਗੁਰੂ ਤਾਂ ਪੈਸੇ ਕਮਾਉਣ ਅਤੇ ਸਾਧ ਸੰਗਤ ਦੀ ਮਾਇਆ 'ਤੇ ਐਸ਼ ਕਰਨ ਵਿਦੇਸ਼ ਜਾਂਦੇ ਹਨ, ਪਰ ਮੇਰੇ ਗੁਰਦੇਵ ਪਿਤਾ ਨੇ ਸੰਸਾਰਕ ਜੀਵਾਂ ਦੇ ਉਧਾਰ ਵਾਸਤੇ ਪ੍ਰਚਾਰਕ ਦੌਰੇ ਕੀਤੇ। ਆਪ ਜੀ ਦੀ ਅਣਥੱਕ ਮਿਹਨਤ ਅਤੇ ਪ੍ਰਚਾਰਕ ਦੌਰਿਆਂ ਜਾਂ ਉਦਾਸੀਆਂ ਦੀ ਸਫਲਤਾ ਸਦਕਾ ਹਰ ਮਾਈ ਭਾਈ ਦੇ ਮੁਖਾਰਬਿੰਦ ਵਿਚੋਂ ਸੁਭਾਵਿਕ ਹੀ ਨਿਕਲਦਾ ਹੈ :

ਧੰਨ ਨਾਨਕ ਤੇਰੀ ਵਡੀ ਕਮਾਈ॥

ਹਿੰਦੁਸਤਾਨ ਦੇ ਇਤਿਹਾਸ ਵਿਚ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਕੋਈ ਅਜਿਹਾ ਮਹਾਂਪੁਰਸ਼ ਨਹੀਂ ਜਿਸ ਨੇ ਕਿਸੇ ਬਾਹਰੀ ਹਮਲਾਵਰ (ਬਾਬਰ ਵਰਗੇ) ਨੂੰ ਜਾਬਰ ਕਿਹਾ ਹੋਵੇ। ਸੋ ਅਜਿਹੇ ਮਹਾਨ ਯੁੱਗ ਪੁਰਸ਼ ਕ੍ਰਾਂਤੀਕਾਰੀ ਦੇ ਸੰਬੰਧ ਵਿਚ ਅਜਿਹਾ ਲਿਖ ਦੇਣਾ ਇਕ ਮਹਾਨ ਅਪਰਾਧ ਹੈ। 'ਅਵਤਾਰ ਬਾਣੀ' ਨਾਮਕ ਕਿਤਾਬਚੇ ਵਿਚ ਹੋਰ ਵੀ ਕਈ ਇਤਰਾਜ਼ ਯੋਗ ਕਾਵਿ-ਬੰਦ ਹਨ ਜੋ ਹੇਠ ਲਿਖੇ ਅਨੁਸਾਰ ਹਨ :

1. ਰੱਬ ਦਾ ਰਸਤਾ ਪੁੱਛ ਰਿਹਾ ਹੈ ਪੁਸਤਕ ਵੇਦ ਗ੍ਰੰਥਾਂ ਤੋਂ।

ਰੱਬ ਦਾ ਰਸਤਾ ਪੁੱਛ ਰਿਹਾ ਏ ਫ਼ਿਰਕੇਦਾਰੀ ਪੰਥਾਂ ਤੋਂ।

(ਪੰਨਾ 45)

2. ਤੂੰ ਹੀ ਤੂੰ ਹੀ ਨਿਰੰਕਾਰ ਕਰੋ
ਤੇ ਪਲ ਪਲ ਇਹਨੂੰ ਯਾਦ ਕਰੋ।
ਇਸ ਅੰਮ੍ਰਿਤ ਨੂੰ ਰੱਜ ਰੱਜ ਪੀਉ
ਤਨ ਸੌਖਾ ਦਿਲ ਸ਼ਾਦ ਕਰੋ।

(ਪੰਨਾ 87)

3. ਵਿਰਲਾ ਵਿਰਲਾ ਸਤਿਗੁਰੂ (ਅਵਤਾਰ)
ਕੋਲੋਂ ਇਹ ਰਸ ਅੰਮ੍ਰਿਤ ਪੀਂਦਾ ਹੈ।

(ਪੰਨਾ 54)

4. ਗੰਗਾ ਜਮਨਾ ਅੰਮ੍ਰਿਤਸਰ ਵਿਚ
ਨਹਾ ਕੇ ਜੇਕਰ ਪਾਪ ਉਤਰਦੇ।
ਤਾਂ ਤੇ ਮੱਛੀ ਡੱਡੂ ਕੱਛੂ
ਇਕ ਇਕ ਕਰਕੇ ਸਾਰੇ ਤਰਦੇ।

(ਪੰਨਾ 67)

5. ਪਾ ਕੇ ਕੇਵਲ ਸ਼ੇਰ ਦਾ ਚੋਲਾ
ਸ਼ੇਰ ਨਾਮ ਰਖਾਵੇਂ ਤੂੰ।

(ਪੰਨਾ 43)

1. ਪਹਿਲੀ ਗੱਲ ਤਾਂ ਇਹ ਕਿ ਖ਼ਾਲਸਾ ਪੰਥ ਅਜਿਹਾ ਪੰਥ ਹੈ ਜੋ ਫ਼ਿਰਕਾਪ੍ਰਸਤੀ ਵਿਚ ਯਕੀਨ ਨਹੀਂ ਰੱਖਦਾ ਹੈ। ਇਸ ਪੰਥ ਦੇ ਯੁੱਧ ਦਾ ਮਕਸਦ ਜ਼ਰ, ਜ਼ੋਰੂ ਜਾਂ ਜ਼ਮੀਨ ਨਹੀਂ ਰਿਹਾ, ਸਗੋਂ ਮਜ਼ਲੂਮਾਂ ਦੀ ਰੱਖਿਆ ਹੈ।
2. ਸਿੱਖ ਧਰਮ ਅਨੁਸਾਰ ਸਿੱਖ ਉਹ ਹੀ ਅਖਵਾ ਸਕਦਾ ਹੈ ਜੋ ਖੰਡੇ ਦੀ ਪਾਹੁਲ ਦਾ ਧਾਰਨੀ ਹੈ।
3. ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਕੇਵਲ ਪੰਜ ਪਿਆਰਿਆਂ ਤੋਂ ਹੀ ਪ੍ਰਾਪਤ ਹੁੰਦੀ ਹੈ, ਜਿਸ ਬਦਲੇ ਸੀਸ ਭੇਟ (ਤਨ, ਮਨ, ਧਨ) ਅਰਪਣ ਕਰਨਾ ਪੈਂਦਾ ਹੈ।
4. ਭਾਵੇਂ ਸਿੰਘ ਪੰਥ ਤੀਰਥ ਇਸ਼ਨਾਨ ਦਾ ਖੰਡਨ ਕਰਦਾ ਹੈ ਪਰ ਹਰਿਮੰਦਰ ਸਾਹਿਬ ਸਿੱਖਾਂ ਦੀ ਭਗਤੀ ਤੇ ਸ਼ਕਤੀ ਦਾ ਪ੍ਰਤੀਕ ਹੈ। ਇਸ ਨਾਲ ਸਿੱਖਾਂ ਦਾ ਇਤਿਹਾਸ ਅਤੇ ਜਜ਼ਬਾਤੀ ਧਾਰਨਾਵਾਂ ਜੁੜੀਆਂ ਪਈਆਂ ਹਨ।
ਡਿਠੇ ਸਭੇ ਥਾਵ ਨਹੀਂ ਤੁਧੁ ਜੇਹਿਆ॥
ਬਧੋਹੁ ਪੁਰਖੁ ਬਿਧਾਤੈ ਤਾਂ ਤੂ ਸੋਹਿਆ॥
5. ਗੁਰੂ ਪਾਤਸ਼ਾਹ ਦੇ ਪੰਥ ਦੇ ਸਿੰਘ (ਸ਼ੇਰ) ਕੇਵਲ ਨਾਮ ਧਰੀਕ ਹੀ ਨਹੀਂ ਹਨ ਸਗੋਂ



ਸਾਰਾ ਵਿਸ਼ਵ ਇਨ੍ਹਾਂ ਦੀ ਤੇਗ ਦਾ ਲੋਹਾ ਮੰਨਦਾ ਹੈ।

ਅਵਤਾਰ ਬਾਣੀ ਨਾਮਕ ਕਿਤਾਬਚੇ ਵਿਚ ਦਿੱਤੀਆਂ ਇਨ੍ਹਾਂ ਬੇਤੁਕੀਆਂ ਜਿਹੀਆਂ ਲਿਖਤਾਂ ਤੋਂ ਪਾਠਕ ਸਹਿਜੇ ਹੀ ਅੰਦਾਜ਼ਾ ਲਗਾ ਸਕਦੇ ਹਨ ਕਿ ਪਿਛਲੇ ਸਮੇਂ ਤੋਂ ਸੰਕਟ ਪੰਜਾਬ ਉਪਰ ਝੁੱਲਿਆ ਹੈ ਜਾਂ ਜੋ ਅਸ਼ਾਂਤੀ ਦੀ ਸਥਿਤੀ ਪੂਰੇ ਹਿੰਦੁਸਤਾਨ ਵਿਚ ਸਿੱਖਾਂ ਪ੍ਰਤੀ ਪੈਦਾ ਹੈ, ਉਸ ਦੀਆਂ ਜ਼ਿੰਮੇਵਾਰ ਇਹ ਅਖੌਤੀ ਲਿਖਤਾਂ ਅਤੇ ਆਪੇ ਬਣੇ ਗੁਰੂ ਵੀ ਹਨ। ਇਸ ਖ਼ਤਰਨਾਕ ਗੁਰੂ ਡੰਮ ਨੇ ਗਿਣੀ ਮਿਥੀ ਸਾਜ਼ਿਸ਼ ਅਤੇ ਸਰਕਾਰ ਦੀ ਸ਼ਹਿ ਪ੍ਰਾਪਤ ਕਰ ਕੇ ਪੰਜਾਬ ਦੀ ਨੌਜਵਾਨੀ ਦਾ ਘਾਣ ਕੀਤਾ ਹੈ ਪਰ ਇਨ੍ਹਾਂ ਨੂੰ ਇਕ ਕਵੀ ਦੀ ਇਹ ਗੱਲ ਜ਼ਰੂਰ ਯਾਦ ਰੱਖਣੀ ਚਾਹੀਦੀ ਹੈ :

ਐਵੇ ਭਰਮ ਹੈ ਸਾਡੇ ਕਾਤਲਾਂ ਨੂੰ,
ਅਸੀਂ ਹੋਵਾਂਗੇ ਦੋ ਜਾਂ ਚਾਰ ਲੋਕੋ।
ਕਤਲ ਕਰਦਿਆਂ ਕਰਦਿਆਂ ਨਹੀਂ ਮੁੱਕਣੀ,
ਏਨੀ ਲੰਮੀ ਹੈ ਸਾਡੀ ਕਤਾਰ ਲੋਕੋ।

ਸਿੱਖ ਧਰਮ ਹੱਕ ਅਤੇ ਸੱਚ ਨਾਲ ਜੱਦੋ-ਜਹਿਦ ਕਰਨ ਵਾਲੇ ਮਰਜੀਵੜਿਆਂ ਦਾ ਧਰਮ ਹੈ। ਇਸ ਧਰਮ ਖੰਡੇ ਦੀ ਧਾਰ ਅਤੇ ਲਹੂ ਦੀਆਂ ਨਦੀਆਂ ਵਿਚੋਂ ਪੈਦਾ ਹੋਇਆ ਹੈ। ਇਹ ਧਰਮ ਦੇ ਮੋਢੀਆਂ ਨੇ ਜਿਥੇ ਤੱਤੀ ਤਵੀ 'ਤੇ ਬੈਠ ਕੇ ਸਾਨੂੰ ਸਬਰ ਸਿਦਕ ਵਿਚ ਪ੍ਰਪੱਕ ਕੀਤਾ ਹੈ, ਉਥੇ ਮਰਦ ਅਗੰਮੜੇ, ਨਾਸਰੋ ਮਨਸੂਰ, ਬਾਦਸ਼ਾਹ ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਸੂਰਬੀਰਤਾ ਅਤੇ ਕੁਰਬਾਨੀ ਵਿਚ ਪ੍ਰਪੱਕ ਕੀਤਾ।

ਸਿੱਖ ਧਰਮ, ਧਰਮ ਅਤੇ ਰਾਜਨੀਤੀ ਦਾ ਸੁਮੇਲ, ਸ਼ਸਤਰ ਅਤੇ ਸ਼ਾਸਤਰ, ਭਗਤੀ ਅਤੇ ਸ਼ਕਤੀ ਦਾ ਸੁਮੇਲ ਹੈ। ਇਨ੍ਹਾਂ ਮਹਾਨ ਸ਼ਹੀਦਾਂ ਨੇ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਕੇ ਇਸ ਕੌਮ ਵਿਚ ਨਵੀਂ ਰੂਹ ਫੂਕੀ ਹੈ। ਪਰ ਹੁਣ ਸਾਰੀ ਜ਼ਿੰਮੇਵਾਰੀ ਕੌਮੀ ਆਗੂਆਂ ਦੇ ਸਿਰ ਹੈ। ਜੇਕਰ ਪੰਥਕ ਵੀਰ ਇਮਾਨਦਾਰੀ, ਦਿਆਨਤਦਾਰੀ ਅਤੇ ਪੰਥਕ ਪਿਆਰ ਨਾਲ ਆਪਣਾ ਫ਼ਰਜ਼ ਨਿਭਾਉਣਗੇ ਤਾਂ ਜ਼ਰੂਰ ਸਮੁੱਚੇ ਖ਼ਾਲਸਾ ਪੰਥ ਦਾ ਸਨਮਾਨ ਬਹਾਲ ਕਰਨਗੇ। ਪਰ ਜੇਕਰ ਰਾਜਸੀ ਲਾਲਸਾ, ਵੋਟਾਂ ਦੀ ਗਿਣਤੀ ਧਰਮ 'ਤੇ ਹਾਵੀ ਹੋ ਗਈ ਤਾਂ ਇਕ ਦਿਨ ਨੂੰ ਜ਼ਰੂਰ ਕਹਿਣਾ ਪਵੇਗਾ :

ਇਸ ਘਰ ਕੋ ਆਗ ਲਗੀ ਹੈ, ਘਰ ਕੇ ਹੀ ਚਿਰਾਗ ਸੇ।

# ਗੁਰੂ ਘਰ ਦਾ ਦੋਖੀ
# ਪਾਖੰਡੀ ਪਿਆਰਾ ਸਿਹੁੰ ਭਨਿਆਰਾ

ਡਾ. ਸੁਖਪ੍ਰੀਤ ਸਿੰਘ ਉਦੋਕੇ

ਪਿਆਰਾ ਸਿਹੁ ਭਨਿਆਰਾ ਕਾਫ਼ੀ ਸਮੇਂ ਤੋਂ ਹੀ ਪੰਥ ਵਿਰੋਧੀ ਕਾਰਵਾਈਆਂ ਵਾਸਤੇ ਸਰਗਰਮ ਹੈ। 1996-97 ਤੋਂ ਇਸ ਬਾਬੇ ਨੇ ਆਪਣੇ ਆਪ ਨੂੰ ਗੁਰੂ ਅਖਵਾਉਣਾ ਆਰੰਭ ਕੀਤਾ ਅਤੇ ਇਸ ਦੇ ਚੇਲੇ ਬੜੇ ਮਾਣ ਨਾਲ ਇਸ ਨੂੰ ਕਲਗੀਆਂ ਵਾਲਾ ਪਾਤਸ਼ਾਹ ਆਖਦੇ ਹਨ।

ਇਕ ਵਾਰ ਬਾਬਾ ਭਨਿਆਰਾ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਰੂਪ ਦੱਸਦਿਆਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਚੇਲਿਆਂ ਸਮੇਤ ਗਿਆ। ਸ਼੍ਰੋਮਣੀ ਕਮੇਟੀ ਮੁਲਾਜ਼ਮਾਂ ਨੇ ਚੰਗੀ 'ਸੇਵਾ' ਕਰ ਕੇ ਬਾਬੇ ਨੂੰ ਭਜਾਇਆ। ਆਪਣੇ ਅਖੌਤੀ ਗ੍ਰੰਥ ਵਿਚ ਇਹ ਦੇਹਧਾਰੀ ਆਪਣੀ ਕਲਗੀ ਤੇ ਸ਼ਸਤਰਾਂ ਦੀ ਸਿਫ਼ਤ ਬਿਆਨ ਕਰਦਾ ਹੋਇਆ ਪੰਨਾ 27 ਉਪਰ ਲਿਖਦਾ ਹੈ :

ਪਹਿਲਾਂ ਜਿੰਨੇ ਵੀ ਲੋਕ ਤੀਰ, ਕਮਾਨ, ਕਲਗੀ ਆਦਿ ਰੱਖਦੇ ਸਨ, ਉਹ ਸਭ ਮੁੱਲ ਲੈ ਕੇ ਰੱਖਦੇ ਸਨ, ਪਰ ਮੇਰੀ ਕਲਗੀ, ਤੀਰ ਤੇ ਕਮਾਨ ਸਭ ਉਸ ਨੇ ਭੇਜੇ ਹਨ।

*(ਭਵ ਸਾਗਰ ਸਮੁੰਦਰ ਗ੍ਰੰਥ)*

ਉਸ ਸਮੇਂ ਦੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਭਾਈ ਰਣਜੀਤ ਸਿੰਘ ਨੇ ਇਸ ਅਖੌਤੀ ਬਾਬੇ ਦੀਆਂ ਪੰਥ ਵਿਰੋਧੀ ਹਰਕਤਾਂ ਦੇ ਮੱਦੇਨਜ਼ਰ ਇਸ ਨੂੰ ਅਕਾਲ ਤਖ਼ਤ ਸਾਹਿਬ 'ਤੇ ਤਲਬ ਕੀਤਾ, ਪਰੰਤੂ ਇਹ ਹਾਜ਼ਰ ਨਾ ਹੋਇਆ। ਰੋਅਬ ਨਾਲ ਅਖ਼ਬਾਰੀ ਬਿਆਨ ਦਿੱਤਾ ਕਿ ਮੈਂ ਪੰਥ ਦਾ ਅੰਗ ਹੀ ਨਹੀਂ, ਮੈਨੂੰ ਪੰਥ ਵਿਚੋਂ ਕਿਵੇਂ ਛੇਕਿਆ ਜਾ ਸਕਦਾ ਹੈ। ਆਪਣੇ ਅਖੌਤੀ ਗ੍ਰੰਥ ਦੇ ਪੰਨਾ 1240 ਉਪਰ ਇਸ ਘਟਨਾ ਦਾ ਜ਼ਿਕਰ ਕਰਦਾ ਇਹ ਨਰਕੀ ਗੁਰੂ ਲਿਖਦਾ ਹੈ :

ਅੰਮ੍ਰਿਤਸਰ ਤੋਂ ਕਿਸੇ ਵਿਅਕਤੀ ਨੇ ਸਤਿਗੁਰੂ ਪਿਆਰਾ ਸਿੰਘ ਨੂੰ ਚਿੱਠੀ ਕੱਢ ਦਿੱਤੀ ਕਿ ਆਪ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋਵੋ। ਸਤਿਗੁਰੂ ਜੀ ਨੇ ਕਿਹਾ ਕਿ ਮੈਂ ਰੱਬ ਦਾ ਭੇਜਿਆ ਆਇਆ ਹਾਂ ਅਤੇ ਹੁਕਮ ਦੀ ਕਾਰ ਕਰਦਾ ਹਾਂ, ਮੈਂ ਤਖਤ ਤੇ ਪੇਸ਼ ਨਹੀਂ ਹੋਵਾਂਗਾ। ਕੁਝ ਦਿਨ ਬਾਅਦ ਮੇਰੇ ਸੇਵਕਾਂ ਨੇ ਦੱਸਿਆ ਕਿ ਅਖ਼ਬਾਰ ਵਿਚ ਆਇਆ ਹੈ ਕਿ ਆਪ ਨੂੰ ਪੰਥ ਵਿਚੋਂ ਕੱਢ ਦਿੱਤਾ ਗਿਆ ਹੈ। ਸਤਿਗੁਰੂ ਜੀ ਨੇ ਜਵਾਬ ਦਿੱਤਾ ਕਿ ਪੰਥ ਵਿਚ ਰਲਿਆ ਹੀ ਕਦੋਂ ਸੀ? ਮੈਂ ਤੇਰਾ ਸਵਾਲੀ ਕਦੋਂ ਦਾ ਹੋਇਆ ਕਿ ਤੂੰ ਮੈਨੂੰ ਪੰਥ ਵਿਚ ਰਲਾ? ਮੈਂ ਤਾਂ ਕੀ ਮੇਰੀ ਜੁੱਤੀ ਵੀ ਤੈਨੂੰ ਸਲਾਮ ਨਹੀਂ ਕਰਦੀ। ਮੇਰੇ



ਅਕਾਲ ਪੁਰਖ ਨੇ ਕਿਹਾ ਕਿ ਇਹ ਝੂਠੇ ਪੰਥ ਨਹੀਂ ਰਹਿਣੇ।

*(ਭਵ ਸਾਗਰ ਸਮੁੰਦਰ ਗ੍ਰੰਥ)*

ਸੋ ਉਪਰੋਕਤ ਹਵਾਲਿਆਂ ਤੋਂ ਸਪਸ਼ਟ ਹੈ ਕਿ ਇਹ ਦੇਹਧਾਰੀ ਗੁਰੂ ਸਮੁੱਚੇ ਖ਼ਾਲਸਾ ਪੰਥ ਅਤੇ ਗੁਰੂ ਗ੍ਰੰਥ ਜੀ ਦੀ ਬੇਅਦਬੀ ਕਰਨ ਵਿਚ ਕੋਈ ਕਸਰ ਨਹੀਂ ਛੱਡ ਰਿਹਾ।

ਦੂਜੇ ਪਾਸੇ ਬਾਬੇ ਦੇ ਚੇਲਿਆਂ ਦਾ ਕਹਿਣਾ ਹੈ ਕਿ ਭਵ ਸਾਗਰ ਸਮੁੰਦਰ ਗ੍ਰੰਥ ਸਾਡੇ ਵਾਸਤੇ 'ਰੂਹਾਨੀ ਇਲਮ ਦਾ ਸੋਮਾ' ਹੈ। 13 ਅਪ੍ਰੈਲ 2001 ਨੂੰ ਰੋਜ਼ਾਨਾ ਅਖ਼ਬਾਰ 'ਜੱਗਬਾਣੀ' ਵਿਚ ਛਪੇ ਇਕ ਸਪਲੀਮੈਂਟ ਵਿਚ ਇਸ ਅਖੌਤੀ ਬਾਬੇ ਦੇ ਗ੍ਰੰਥ ਦੀ ਜਾਣਕਾਰੀ ਨੇ ਇਸ ਵਿਵਾਦ ਦਾ ਦੁਬਾਰਾ ਮੁੱਢ ਬੰਨ੍ਹਿਆ, ਉਥੇ ਇਸ ਅਖੌਤੀ ਗੁਰੂ ਦੀਆਂ ਕਰਤੂਤਾਂ ਨੂੰ ਵੀ ਸੰਗਤਾਂ ਸਨਮੁੱਖ ਨਸ਼ਰ ਕੀਤਾ। ਇਸੇ ਸੰਦਰਭ ਵਿਚ ਇਸ ਦੀਆਂ ਸਮੂਹ ਕਰਤੂਤਾਂ, ਇਸ ਦੇ ਗ੍ਰੰਥ ਤੇ ਇਸ ਦੇ ਝੋਲੀ ਚੁੱਕ ਚਾਟੜਿਆਂ ਦਾ ਜ਼ਿਕਰ ਅਤਿ ਜ਼ਰੂਰੀ ਹੈ ਕਿਉਂਕਿ ਐਸੇ ਮਨਮੁੱਖੀ ਦੇਹਧਾਰੀਆਂ ਪ੍ਰਤੀ ਗੁਰੂ ਪਾਤਸ਼ਾਹ ਦਾ ਫ਼ੁਰਮਾਨ ਹੈ :

**ਨ ਸਬਦ ਬੂਝੈ ਨ ਜਾਣੈ ਬਾਣੀ॥**
**ਮਨਮੁਖਿ ਅੰਧੇ ਦੁਖਿ ਵਿਹਾਣੀ॥**

*(ਧਨਾਸਰੀ ਮਹਲਾ ੩)*

ਗੁਰੂ ਸਾਹਿਬ ਦੁਆਰਾ ਪ੍ਰਸਾਰਿਆ ਇਹ ਅਕਾਲੀ ਸੰਦੇਸ਼ ਜੋ ਦੁਖਦੀ ਲੁਕਾਈ ਨੂੰ ਬ੍ਰਹਿਮੰਡ ਦੇ ਕਣ ਕਣ ਅੰਦਰ ਵਿਆਪ ਰਹੀ ਅਕਾਲੀ ਜੋਤਿ ਨਾਲ ਜੋੜਦਾ ਸੀ, ਦੇ ਸਦਕਾ ਜਿਥੇ ਮਨੁੱਖਤਾ ਸ਼ਬਦ ਗੁਰੂ ਦੇ ਸੰਕਲਪ ਦੀ ਧਾਰਨੀ ਹੋਣ ਲੱਗੀ, ਉਥੇ ਦੇਹਧਾਰੀਆਂ ਨੇ ਖੁਣਸ ਖਾਣੀ ਆਰੰਭ ਕੀਤੀ ਜੋ 'ਰੋਟੀਆਂ ਕਾਰਨਿ' ਦੁਖਦੀ ਲੁਕਾਈ ਦਾ ਸ਼ੋਸ਼ਣ ਕਰ ਕੇ ਆਪਣਾ ਹਲਵਾ-ਮੰਡਾ ਚਲਾ ਰਹੇ ਸਨ। ਗੁਰੂ ਨਾਨਕ ਦੇ ਦਰ ਤੋਂ ਮਿਲ ਰਹੀ ਮਜੀਠੀ ਰੰਗ ਦੀ ਰੰਗਤ ਤੋਂ ਈਰਖਾ ਵੱਸ ਦੰਭੀਆਂ ਨੇ ਕੁਸੰਭੜੇ ਦੇ ਰੰਗ ਦੀਆਂ ਕੂੜ ਦੀਆਂ ਦੁਕਾਨਾਂ ਖੋਲ੍ਹੀਆਂ। ਸੁਭਾਵਿਕ ਹੈ ਕਿ ਆਮ ਭੋਲਾ ਜਗਿਆਸੂ ਇਹਨਾਂ ਦੰਭੀਆਂ ਵੱਲੋਂ ਵਿਛਾਏ ਭਰਮ-ਜਾਲ ਵਿਚ ਫਸ ਜਾਂਦਾ ਹੈ, ਪਰ ਅੰਤ ਜਦੋਂ ਨਿਰਾਸ਼ਤਾ ਪੱਲੇ ਪੈਂਦੀ ਹੈ ਤਾਂ ਪਤਾ ਚੱਲਦਾ ਹੈ ਕਿ ਇਸ ਕੂੜ ਦੀ ਹੱਟ ਤੇ ਪਏ ਕਸੁੰਭੜੇ ਦੀ ਰੰਗਤ ਥੋੜ੍ਹ-ਚਿਰੀ ਹੈ :

**ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ॥**

*(ਸਿਰੀਰਾਗੁ ਮਹਲਾ ੩)*

ਫਿਰ ਗੁਰਮਤਿ ਦੀ ਮਜੀਠੀ ਰੰਗਤ ਦਾ ਅਹਿਸਾਸ ਹੁੰਦਾ ਹੈ ਜੋ ਗੁਰੂ ਨਾਨਕ ਦੇ ਦਰ ਤੋਂ ਪ੍ਰਾਪਤ ਹੁੰਦਾ ਹੈ, ਜਿਸ ਦੀ ਰੰਗਤ ਸਦੀਵੀ ਹੈ, ਜੋ ਕਦੇ ਮੈਲਾ ਨਹੀਂ ਹੁੰਦਾ, ਜਿਹੜਾ ਦੇਗਾਂ ਵਿਚ ਉਬਾਲਿਆਂ, ਚਰਖੜੀ 'ਤੇ ਚੜ੍ਹਿਆਂ ਤੇ ਆਰਿਆਂ ਹੇਠ ਚੀਰਿਆਂ ਨੂਰਾਨੀ ਰੰਗਤ ਬਖ਼ਸ਼ਿਸ਼ ਕਰਦਾ ਹੈ :

ਜਿਉ ਉਬਲੀ ਮਜੀਠੈ ਰੰਗ ਗਹਗਹਾ
ਤਿਸ ਸਚੇ ਨੋ ਜੀਉ ਦੇਇ॥

*(ਗਉੜੀ ਕੀ ਵਾਰ, ਸਲੋਕ ਮਹਲਾ ੩)*

ਇਸੇ ਪਰਿਪੇਖ ਨੂੰ ਸਾਹਵੇਂ ਰੱਖ ਦੇ ਵਰਤਮਾਨ ਸਥਿਤੀ ਨੂੰ ਗਹੁ ਨਾਲ ਘੋਖਿਆ ਜਾਵੇ ਤਾਂ ਕਈ ਅਜਿਹੇ ਡੇਰੇਦਾਰ ਹਨ ਜੋ ਸ਼ਬਦ ਗੁਰੂ ਸਿਧਾਂਤ ਨੂੰ ਢਾਹ ਲਾਉਣ ਪ੍ਰਤੀ ਤਤਪਰ ਹਨ।

ਪਹਿਲੇ ਉਹ ਹਨ ਜੋ ਆਪਣੇ ਨੂੰ ਗੁਰਮਤਿ ਸਿਧਾਂਤਾਂ ਦੇ ਪ੍ਰਚਾਰਕ ਅਖਵਾਉਂਦੇ ਹਨ ਪਰੰਤੂ ਗੁਰਬਾਣੀ ਦਾ ਆਸਰਾ ਲੈ ਕੇ ਮਨੋਕਲਪਿਤ ਅਰਥ ਕਰ ਕੇ 'ਸੰਤਾਂ ਦੀ ਮਹਾਨਤਾ' ਦਰਸਾ ਕੇ ਆਪਣੇ ਨਾਲ ਜੋੜਦੇ ਹਨ।

ਦੂਸਰੇ ਅਜਿਹੇ ਹਨ, ਜੋ ਆਪਣੇ ਆਪ ਨੂੰ ਪੁਰਾਤਨ ਗੁਰੂ ਪ੍ਰਣਾਲੀਆਂ, ਬੰਸਾਵਲੀਆਂ ਜਾਂ ਸੰਪਰਦਾਵਾਂ ਨਾਲ ਜੋੜ ਕੇ ਮਨੁੱਖਤਾ ਦਾ ਸ਼ੋਸ਼ਣ ਕਰਦੇ ਹਨ।

ਤੀਸਰੇ ਉਹ ਹਨ ਜੋ ਗੁਰਬਾਣੀ ਦੇ ਮਨਮਰਜ਼ੀ ਦੇ ਅਰਥ ਕਰਦੇ ਹੋਏ ਦੇਹੀ ਗੁਰੂ ਦੀ ਪ੍ਰੋੜ੍ਹਤਾ ਕਰਦੇ ਹੋਏ, ਆਪ ਗੁਰੂ ਹੋਣ ਦਾ ਦਾਅਵਾ ਕਰਦੇ ਹਨ।

ਆਖਰੀ ਕਿਸਮ ਉਹਨਾਂ ਲੋਕਾਂ ਦੀ ਹੈ ਜੋ ਪਹਿਰਾਵੇ ਤੋਂ, ਸਾਬਤ ਸੂਰਤ ਸਿੱਖ ਨਜ਼ਰ ਆਉਂਦੇ ਹਨ, ਪਰੰਤੂ ਗੁਰੂ ਘਰ ਦੇ ਸ਼ਰੀਕ ਹਨ, ਅਜਿਹੇ ਲੋਕ ਹੀ ਆਪਣੀਆਂ ਗਿਆਨ-ਹੀਣੀਆਂ ਕਾਵਿ-ਰਚਨਾਵਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਤੁਲ ਦਰਜਾ ਦਿੰਦੇ ਹਨ।

ਅਜਿਹੇ ਦੰਭੀਆਂ ਦਾ ਅਜਿਹਾ ਵਰਤਾਰਾ ਕੋਈ ਨਵੀਂ ਗੱਲ ਨਹੀਂ ਹੈ, ਬਲਕਿ ਇਹਨਾਂ ਵੱਲੋਂ ਇਹ ਕਰਤੂਤਾਂ ਗੁਰੂ ਕਾਲ ਸਮੇਂ ਹੀ ਆਰੰਭ ਹੋ ਗਈਆਂ ਸਨ। ਉਸ ਸਮੇਂ ਵਰਤੇ ਵਾਕਿਆਤ ਦੀ ਗੁਰਮਤਿ ਦੀ ਰੌਸ਼ਨੀ ਵਿਚ ਘੋਖ ਕਰੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਗੁਰਮਤਿ ਵਿਰੋਧੀ ਕੂੜ ਦੀਆਂ ਦੁਕਾਨਾਂ ਦੇ ਮਾਲਕਾਂ, ਜਿਹੜੇ ਕਿ ਇਸ ਗੁਹਜ ਰਮਜ਼ ਨੂੰ ਸਮਝ ਗਏ ਸਨ ਕਿ ਸਿੱਖਾਂ ਦੀ ਬਾਣੀ (ਸ਼ਬਦ) ਪ੍ਰਤੀ ਅਜ਼ੀਮ ਪ੍ਰੀਤ ਹੈ, ਉਹਨਾਂ ਨੇ ਆਪ ਲੋਕਾਂ ਨੂੰ ਆਪਣੇ ਵੱਲ ਖਿੱਚਣ ਲਈ ਗੁਰੂ ਨਾਨਕ ਦੀ ਛਾਪ ਲਾ ਕੇ ਕਾਵਿ-ਰਚਨਾ ਲਿਖਵਾਉਣੀਆਂ ਆਰੰਭ ਕੀਤੀਆਂ। ਅਜਿਹੀਆਂ ਮਨੋਕਲਪਿਤ ਕਾਵਿ-ਰਚਨਾਵਾਂ ਜੋ 'ਧੁਰ ਕੀ ਬਾਣੀ' ਦੇ ਰੂਪ ਵਿਚ ਪ੍ਰਚਾਰੀਆਂ ਜਾ ਰਹੀਆਂ ਸਨ, ਤੋਂ ਸੁਚੇਤ ਕਰਦੇ ਗੁਰੂ ਅਮਰਦਾਸ ਪਾਤਸ਼ਾਹ ਨੇ ਫ਼ੁਰਮਾਇਆ :

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।

*(ਰਾਮਕਲੀ ਮਹਲਾ ੩, ਪਉੜੀ ੨੮)*

ਗੁਰੂ ਅਰਜਨ ਸਾਹਿਬ ਪਾਵਨ ਧੁਰ ਦੀ ਬਾਣੀ ਦਾ ਖ਼ਜ਼ਾਨਾ, ਜੋ ਪਿਤਾ ਗੁਰੂ ਤੋਂ ਬਖ਼ਸ਼ਿਸ਼ ਹੋਇਆ ਸੀ, ਆਪਣੇ ਪਾਸ ਰੱਖਦੇ ਸਨ, ਆਪਣੇ ਪ੍ਰਚਾਰਕ ਦੌਰਿਆਂ ਦੌਰਾਨ ਸੰਗਤਾਂ ਨੂੰ ਧੁਰ ਕੀ ਬਾਣੀ ਨਾਲ ਜੋੜਨਾ, ਆਪ ਪਾਠ ਕਰਨਾ ਅਤੇ ਅੰਮ੍ਰਿਤ ਮਈ



ਬਾਣੀ ਨਾਲ ਗੁਰਮਤਿ ਦਾ ਪ੍ਰਚਾਰ ਕਰਨਾ ਇਕ ਗੁਹਜ ਮੰਤਵ ਸੀ। ਗੁਰੂ ਪਾਤਸ਼ਾਹ ਤੋਂ ਈਰਖਾ-ਵੱਸ ਅਤੇ 'ਨਾਨਕ ਛਾਪ' ਹੇਠ ਧੁਰ ਕੀ ਬਾਣੀ ਦੇ ਮਹਾਤਮ ਦੀ ਗੁਹਜ ਰਮਜ਼ ਨੂੰ ਭਾਂਪਦਿਆਂ ਪ੍ਰਿਥੀ ਚੰਦ ਨੇ 'ਨਾਨਕ ਛਾਪ' ਹੇਠ ਕਾਵਿ ਰਚਨਾ ਲਿਖਣੀ/ਲਿਖਵਾਉਣੀ ਆਰੰਭ ਕੀਤੀ। ਮਿਹਰਬਾਨ ਨੇ ਆਪਣੇ ਸ਼ੁਭ-ਚਿੰਤਕ ਕਾਹਨਾਂ ਦੀ ਉਸਤਤਿ ਵਿਚ ਲਿਖਿਆ :

ਸੂਰਦਾਸ ਦਾਦੂ ਜਸ ਕੀਨਾ।
ਕਾਨ੍ਹ ਦਾਸ ਤੇਰੇ ਨਾਮ ਸੰਗਿ ਲੀਨਾ।
ਨੇਤਿ ਨੇਤਿ ਕਹਿ ਦਾਸ ਸੁਨਾਵੇ।
ਸੰਤ ਧੂਰਿ ਨਾਨਕੁ ਜਨੁ ਪਾਵੇ॥

ਕੁਝ ਭੋਲੇ ਸਿੱਖ ਤਾਂ ਪ੍ਰਿਥੀ ਚੰਦ ਦੀ ਇਸ ਕੂਟਨੀਤੀ ਨੂੰ ਨਾ ਸਮਝਦੇ ਹੋਏ ਅਜਿਹੀਆਂ ਕਾਵਿ-ਰਚਨਾਵਾਂ ਨੂੰ 'ਧੁਰ ਕੀ ਬਾਣੀ' ਸਮਝਦੇ ਹੋਏ ਕੀਰਤਨ ਕਰਨ ਲੱਗ ਪਏ। ਕੁਝ ਸੁਚੇਤ ਸਿੱਖਾਂ ਨੂੰ ਇਸ ਮਾਰੂ ਬੌਧਿਕ ਹਮਲੇ ਦਾ ਪਤਾ ਲੱਗਾ ਤਾਂ ਉਹਨਾਂ ਪਾਤਸ਼ਾਹ ਪਾਸ ਬੇਨਤੀ ਕੀਤੀ। ਇਸ ਸਾਜ਼ਿਸ਼ ਦੇ ਮਾੜੇ ਪ੍ਰਭਾਵ ਨੂੰ ਭਾਂਪਦਿਆਂ ਗੁਰੂ ਪਾਤਸ਼ਾਹ ਨੇ ਉਸੇ ਸਮੇਂ ਹੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਨਿਸ਼ਚਾ ਕੀਤਾ:

ਏਕ ਦਿਵਸ ਪ੍ਰਭ ਪ੍ਰਾਤ: ਕਾਲ।
ਦਿਆ ਭਰੇ ਪ੍ਰਭ ਦੀਨ ਦਿਆਲ।
ਚਿਤ ਉਪਜਿਉ ਪ੍ਰਗਟਿਉ ਜਗ ਪੰਥ।
ਤਿਹ ਕਾਰਨ ਕੀਜੈ ਅਬੈ ਗ੍ਰੰਥ।

*(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ)*

ਸੁਭਾਵਿਕ ਹੈ ਕਿ ਜਿਥੇ ਸੱਚ ਆਚਾਰ ਅਤੇ ਅਣਮੁੱਲ ਹੀਰਿਆਂ ਦੀ ਖਾਣ ਹੋਵੇ, ਉਥੇ ਕੁਝ ਲੋਕ ਨਕਲੀ ਹੀਰੇ ਵੀ ਵੇਚਦੇ ਹਨ। ਇਹ ਸਿਲਸਿਲਾ ਬਾ-ਦਸਤੂਰ ਜਾਰੀ ਹੈ, ਲੋੜ ਸਿਰਫ਼ ਸੁਚੇਤ ਹੋਣ ਦੀ ਹੈ। ਨਰਕਧਾਰੀਆਂ ਦੀ 'ਅਵਤਾਰ ਬਾਣੀ' ਰਾਧਾ ਸੁਆਮੀਆਂ ਦੀ 'ਸਾਰ ਬਚਨ', ਨਾਮਧਾਰੀਆਂ ਦਾ 'ਮਾਲਵੇਂਦਰ ਪ੍ਰਕਾਸ਼' ਇਸੇ ਹੀ ਕੜੀ ਦਾ ਇਕ ਹਿੱਸਾ ਹਨ। ਇਥੋਂ ਤਕ 'ਨਾਨਕ ਛਾਪ' ਹੇਠ ਅਜੇ ਵੀ ਕੱਚੀ ਬਾਣੀ ਉਚਾਰੀ ਜਾ ਰਹੀ ਹੈ। ਉਦਾਹਰਣ ਵਜੋਂ :

1. ਨਾਮ ਖ਼ੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤੁ।
2. ਨਾਨਕ ਨੀਵਾਂ ਜੋ ਚਲੇ ਲਾਗੀ ਨ ਤਾਤੀ ਵਾਉ।
3. ਏਕੋ ਸਿਮਰੋ ਨਾਨਕਾ......
4. ਨਾਨਕ ਸਰ ਭਗਤੀ ਦਾ ਘਰ

ਇਕ ਅਖੌਤੀ ਸਾਧ, ਅਵਤਾਰ, ਨੇਹਕਲੰਕ, ਸੂਰਮੇ ਵਲੋਂ ਲਿਖਿਆ/ਲਿਖਵਾਇਆ ਗ੍ਰੰਥ 'ਭਵ ਸਾਗਰ ਸਮੁੰਦਰ ਗ੍ਰੰਥ' ਇਸੇ ਹੀ ਕੜੀ ਦਾ ਇਕ ਹਿੱਸਾ ਹੈ। ਆਉ ਪਹਿਲਾਂ

ਇਸ ਕੂੜ ਸਾਗਰ ਦੇ ਨਾਮਕਰਨ ਦੀ ਵਿਚਾਰ ਕਰਦੇ ਹਾਂ।

'ਸਾਗਰ' ਸੰਸਕ੍ਰਿਤ ਦਾ ਸ਼ਬਦ ਹੈ, ਜਿਸ ਦਾ ਅਰਥ ਸਮੁੰਦਰ ਹੈ। ਗੁਰਬਾਣੀ ਵਿਚ ਇਹ ਸ਼ਬਦ ਦਰਜ ਹੈ :

ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰ ॥

ਅਰਥਾਤ- ਜੀਵਾਤਮਾ ਵਿਚ ਬ੍ਰਹਮ ਅਤੇ ਬ੍ਰਹਮ ਵਿਚ ਜੀਵਾਤਮਾ ਦੀ ਅਭੇਦਤਾ।

'ਸਮੁੰਦਰ' ਸ਼ਬਦ ਦਾ ਸੰਬੰਧ ਵੀ ਸੰਸਕ੍ਰਿਤ ਨਾਲ ਹੈ, ਜੋ ਦੋ ਸ਼ਬਦਾਂ ਦੇ ਸੁਮੇਲ ਤੋਂ ਬਣਿਆ ਹੈ-ਸਮ+ਉਦ, ਅਰਥਾਤ ਜੋ ਚੰਗੀ ਤਰ੍ਹਾਂ ਉਦ (ਗਿੱਲਾ) ਕਰੇ, ਜਲਨਿਧਿ, ਰਤਾਨਾਕਰ।

'ਭਵ' ਵੀ ਸੰਸਕ੍ਰਿਤ ਦਾ ਸ਼ਬਦ ਹੈ, ਜਿਸ ਦੇ ਅਰਥ ਹਨ-ਹੋਂਦ ਜਾਂ ਸੱਤਾ। ਗੁਰਬਾਣੀ ਵਿਚ ਇਸ ਦੀ ਵਰਤੋਂ ਹੇਠ ਲਿਖੇ ਅਨੁਸਾਰ ਕੀਤੀ ਗਈ ਹੈ :

ਭਵ ਸਾਗਰ ਨਾਵ ਹਰ ਸੇਵਾ॥

*(ਸੂਹੀ ਛੰਤ ਮਹਲਾ ੫)*

ਭਵਜਲਿ-ਭਵਜਲ ਦੇ ਕਾਢਹੁ ਪ੍ਰਭੂ।।

ਭਵਨ ਖੰਡਨ-ਭਵ ਖੰਡਨ ਦੂਖ ਭੰਜਨ ਸੁਆਮੀ।

*(ਧਨਾਸਰੀ ਮਹਲਾ ੫)*

ਭਵਜਲ ਹਰਣ- ਸੋਈ ਨਾਮ ਭਗਤ ਭਵਜਲ ਹਰਣ॥

*(ਸਵੈਯੇ ਮਹਲਾ ੩ ਕੇ)*

ਗੁਰਬਾਣੀ ਵਿਚ ਸਮੁੰਦਰ ਅਤੇ ਸਾਗਰ ਸ਼ਬਦ ਜਿਥੇ ਇਕੱਠੇ ਵਰਤੇ ਗਏ ਹਨ, ਉਥੇ ਸਮੁੰਦ ਸ਼ਬਦ ਵਿਸ਼ੇਸ਼ਣ ਦੇ ਤੌਰ 'ਤੇ ਵਰਤਿਆ ਗਿਆ ਹੈ, ਜਿਸ ਦਾ ਅਰਥ ਹੈ, ਹੱਦ ਤਕ, ਸੀਮਾ ਤਕ।

ਜੇਤਾ ਸਮੁੰਦ ਸਾਗਰ ਨੀਰਿ ਭਰਿਆ

ਤੇਤੇ ਅਉਗੁਣ ਹਮਾਰੇ॥

*(ਗਉੜੀ ਮਹਲਾ ੧)*

ਪਰੰਤੂ ਅਖੌਤੀ ਨੇਹਕਲੰਕ ਅਵਤਾਰ ਪਿਆਰਾ ਸਿੰਹੁ ਨੇ ਇਸ ਗ੍ਰੰਥ ਦਾ ਨਾਮਕਰਨ 'ਭਵ ਸਾਗਰ ਸਮੁੰਦਰ ਗ੍ਰੰਥ' ਕਿਸ ਅਧਾਰ 'ਤੇ ਕੀਤਾ, ਆਪ ਹੀ ਦੱਸ ਸਕਦਾ ਹੈ।

13 ਅਪ੍ਰੈਲ 2001 ਦੀ 'ਜੱਗ ਬਾਣੀ' ਅਖ਼ਬਾਰ ਵਿਚ ਇਸ ਨਾਮਧਰੀਕ ਗ੍ਰੰਥ ਨੂੰ ਸਮਰਪਿਤ ਸਪਲੀਮੈਂਟ ਵਿਚ ਇਸ ਅਖੌਤੀ ਅਵਤਾਰ ਦੀ ਤਸਵੀਰ ਹੇਠ ਪੱਤਰਕਾਰ ਦਾ ਕਾਵਿ-ਟੋਟਾ ਸੁਸ਼ੋਭਿਤ ਹੈ :

ਪਿਆਰਾ ਸੂਰਮਾ ਕਿਸੇ ਨੇ ਨਹੀਂ ਕਹਿਣਾ

ਜੇ ਝੂਠਿਆਂ ਦੇ ਮਾਣ ਨਾ ਤੋੜੇ।

ਪੱਤਰਕਾਰੀ ਦੇ ਪੇਸ਼ੇ ਨਾਲ ਸੰਬੰਧਿਤ ਇਹ ਰੌਸ਼ਨ ਦਿਮਾਗ਼ ਪੱਤਰਕਾਰ ਵੀਰ



ਸ਼ਾਇਦ ਗੁਰਮਤਿ ਦੇ ਇਸ ਸਿਧਾਂਤ ਨੂੰ ਨਹੀਂ ਜਾਣਦਾ ਕਿ ਸੱਚ ਨਾਲ ਸਾਂਝ ਪਾਉਣ ਅਤੇ ਕੂੜ ਦੀ ਪਾਲ ਨੂੰ ਢਾਹੁਣ ਵਾਸਤੇ ਸ਼ਬਦ-ਗੁਰੂ ਦਾ ਆਸਰਾ ਲੈ ਕੇ ਨਿਰਭਉ ਹੋਣ ਦੀ ਜ਼ਰੂਰਤ ਹੈ। ਤੁਹਾਡੇ ਕਾਵਿ-ਟੋਟੇ ਨੇ ਇਸ ਪਾਖੰਡੀ ਨੂੰ ਨਿਰੰਜਨੀ ਜੋਤਿ ਦਾ ਸੂਰਮਾ ਹੋਣ ਦਾ ਪ੍ਰਮਾਣ ਪੱਤਰ ਜਾਰੀ ਨਹੀਂ ਕਰਨਾ।

ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ

ਜਿਚਰ ਸਬਦਿ ਨ ਕਰੇ ਵੀਚਾਰ॥

*(ਵਡਹੰਸ ਕੀ ਵਾਰ, ਮਹਲਾ ੩)*

ਇਸੇ ਹੀ ਪੰਨੇ ਉਪਰ ਕੁਝ ਨਿਹੰਗ ਮੁਖੀਆਂ, ਅਖੌਤੀ ਸੰਤਾਂ, ਨਾਮ-ਧਰੀਕ ਅਕਾਲੀਆਂ ਤੇ ਕੁਝ ਨਾਮਧਰੀਕ ਸਿੱਖਾਂ (ਅ-ਸਿੱਖਾਂ) ਦੀਆਂ ਤਸਵੀਰਾਂ ਹਨ, ਜਿਨ੍ਹਾਂ ਨੇ ਹੱਥ ਵਿਚ ਤਖ਼ਤੀਆਂ ਫੜੀਆਂ ਹੋਈਆਂ ਹਨ ਅਤੇ ਉਪਰ ਅੰਕਿਤ ਹੈ :

ਧੰਨ ਧੰਨ ਮਹਾਂਬਲੀ ਅਵਤਾਰ ਸਤਿਗੁਰੂ ਪਿਆਰਾ ਸਿੰਘ ਜੀ ਨੇ ਨਾ ਕਿਸੇ ਪੀਰ, ਪੈਗ਼ੰਬਰ, ਅਵਤਾਰ ਦੀ ਓਟ ਲਈ ਅਤੇ ਨਾ ਹੀ ਕਿਸੇ ਵੇਦ ਗ੍ਰੰਥ ਦੀ ਨਕਲ ਲਾਹੀ, ਸਿਰਫ਼ ਇਕ ਰੱਬ ਦੀ ਓਟ ਲੈ ਕੇ ਆਪਣਾ ਗ੍ਰੰਥ ਸਾਹਿਬ ਆਪ ਤਿਆਰ ਕੀਤਾ, ਜਿਸ ਦੀ ਖ਼ੁਸ਼ੀ ਵਿਚ ਆਪ ਜੀ ਨੂੰ ਲੱਖ ਲੱਖ ਵਧਾਈ ਹੈ।

ਵੱਲੋਂ ਸ਼ਮਸ਼ੇਰ ਸਿੰਘ ਜੰਗੇੜਾ

ਪ੍ਰਧਾਨ ਸੰਤ ਸਮਾਜ

ਸਾਬਤ ਸੂਰਤ ਬਣ ਕੇ ਅਤੇ ਆਪਣੇ ਆਪ ਨੂੰ ਗੁਰਮਤਿ ਵਿਚਾਰਧਾਰਾ ਦੇ ਪ੍ਰਚਾਰਕ ਦੱਸਣ ਵਾਲਿਆਂ ਦੀ ਸ਼ਨਾਖ਼ਤ ਐਸੇ ਕੌਮਘਾਤੀ ਕੰਮਾਂ ਤੋਂ ਹੀ ਹੁੰਦੀ ਹੈ। ਇਹ ਲੋਕ ਜਾਂ ਤਾਂ ਗੁਰਮਤਿ ਸਿਧਾਂਤਾਂ ਤੋਂ ਬਿਲਕੁਲ ਅਣਜਾਣ ਹਨ ਜਾਂ ਆਪਣੇ ਸਵਾਰਥਾਂ ਅਧੀਨ ਚੜ੍ਹ ਜਾਂ ਚੇਤੰਨ ਮਾਇਆ ਦੇ ਚਕਾਚੌਂਧ ਪਸਾਰੇ ਤੋਂ ਪ੍ਰਭਾਵਿਤ ਹੋ ਕੇ ਗੁਰਮਤਿ ਸਿਧਾਂਤਾਂ ਤੋਂ ਕਿਨਾਰਾਕਸ਼ੀ ਕਰ ਚੁੱਕੇ ਹਨ। ਗੁਰਮਤਿ ਅਨੁਸਾਰ ਲਿਬਾਸ ਪਾ ਕੇ ਗੁਰਮਤਿ ਵਿਚਾਰਧਾਰਾ ਦਾ ਖਿਲਵਾੜ ਅਜਿਹੇ ਡੇਰੇਦਾਰ ਦਾ ਮਨ ਭਾਉਂਦਾ ਸ਼ੁਗਲ ਹੈ। ਇਹਨਾਂ ਦੀ ਤਾਂ ਹਾਲਤ ਹੈ ਕਿ :

ਬਾਹਿਰ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤ।

ਇਹਨਾਂ ਦਾ ਸਿੱਖ ਜਾਂ ਅਸਿੱਖ ਹੋਣ ਦਾ ਪਤਾ ਐਸੇ ਕਰਮਾਂ ਤੋਂ ਹੀ ਲੱਗਦਾ ਹੈ:

ਤਿਉ ਸਾਧ ਅਸਾਧ ਪਰਖੀਅਨਿ ਕਰਤੂਤਿ ਸੁਭਾਖੈ॥

*(ਭਾਈ ਗੁਰਦਾਸ ਜੀ)*

ਜਿਥੋਂ ਤਕ ਨਿਹੰਗ ਸੰਪਰਦਾਵਾਂ ਦਾ ਸਵਾਲ ਹੈ, ਕੁਝ ਇਕ ਨੂੰ ਛੱਡ ਕੇ ਬਾਕੀ ਆਪਣੇ ਸਿਧਾਂਤਾਂ ਅਤੇ ਨਿਸ਼ਾਨੇ ਤੋਂ ਅਵੇਸਲੀਆਂ ਹੋ ਚੁੱਕੀਆਂ ਹਨ। ਨਿਹੰਗ ਸ਼ਬਦ ਦਾ ਸੰਬੰਧ ਸੰਸਕ੍ਰਿਤ ਨਾਲ ਹੈ, ਜਿਸ ਦਾ ਪ੍ਰਵਾਨਿਤ ਅਰਥ ਹੈ, ਨਿਡਰ, ਨਿਰਭੈ, ਮੌਤ ਦੇ ਡਰ ਤੋਂ ਰਹਿਤ। ਭਾਵੇਂ ਕਿ ਇਸ ਸ਼ਬਦ ਦੇ ਹੋਰ ਵੀ ਕਈ ਅਰਥ ਹਨ ਪਰੰਤੂ ਗੁਰਮਤਿ

ਅਨੁਸਾਰ ਅਰਥ ਨਿਰਭੈ ਹੀ ਹੈ।

ਨਿਰਭਉ ਹੋਇਆ ਭਇਆ ਨਿਹੰਗਾ॥

ਨਿਰਭਉ ਹੋਇਆ ਭਇਆ ਨਿਹੰਗਾ॥ ਹੋ ਰਹੇ ਮਾਰੂ ਹਮਲਿਆਂ ਵਿਰੁੱਧ

ਦਰਅਸਲ ਜਿਸ ਫ਼ਿਰਕੇ ਨੇ ਕੌਮੀ ਗ਼ੈਰਤ ਦੇ ਉਪਰ ਹੋ ਰਹੇ ਮਾਰੂ ਹਮਲਿਆਂ ਵਿਰੁੱਧ ਨਿਡਰ ਹੋ ਕੇ ਜੂਝਣਾ ਸੀ, ਅੱਜ ਉਹ ਖ਼ੁਦ ਇਕ ਪੰਥ ਵਿਰੋਧੀ ਸਾਜਿਸ਼ ਦਾ ਹਿੱਸਾ ਬਣ ਚੁੱਕਾ ਹੈ। ਬੇਸ਼ੱਕ ਕੁਝ ਨੇ ਕੌਮ ਦੇ ਵਿਰਸੇ ਨੂੰ ਸਾਂਭਿਆ ਵੀ ਹੋਇਆ ਹੈ। ਅਕਾਲੀ ਦਲ ਅੰਮ੍ਰਿਤਸਰ ਦੇ ਜ਼ਿਲਾ ਪ੍ਰਧਾਨ ਭਾਗ ਸਿੰਘੁ ਸੂਰਤਾਪੁਰੀ ਨੇ ਇਸ ਨਾਮਧਰੀਕ ਗ੍ਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ' ਕਿਹਾ ਹੈ। ਆਪਣੇ ਆਪ ਨੂੰ ਅਕਾਲੀ ਅਖਵਾਉਣ ਵਾਲਾ ਇਹੋ ਜਿਹਾ ਅਖੌਤੀ ਸੂਰਮਾ ਇਕ ਪਾਸੇ ਕਿਸੇ ਦੇਹਧਾਰੀ ਦੇ ਪੈਰ ਚੱਟਣ ਲਈ ਇਕ ਨਾਮ ਧਰੀਕ ਗ੍ਰੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਕਹਿ ਰਿਹਾ ਹੈ ਤੇ ਦੂਸਰੇ ਪਾਸੇ 18 ਸਤੰਬਰ 2001 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਪਮਾਨ ਦੀ ਨਿੰਦਾ ਕਰ ਰਿਹਾ ਹੈ। ਪਤਾ ਨਹੀਂ ਇਹ ਕਿਸ ਮਨੋਰੋਗ ਦਾ ਸ਼ਿਕਾਰ ਹਨ, ਪਰ ਚਲੋ ਫਿਰ ਵੀ :

ਕੀ ਮੇਰੇ ਕਤਲ ਕੇ ਬਾਅਦ ਉਸ ਨੇ ਜ਼ਫ਼ਾ ਸੇ ਤੌਬਾ,
ਹਾਏ ਉਸ ਜ਼ੂਦ ਪਸ਼ੇਮਾ ਕਾ ਪਸ਼ੇਮਾ ਹੋਨਾ।

ਦਰਅਸਲ ਮਾਇਆ ਮੋਹ ਦੇ ਭਰਮਾਏ ਇਹ ਅਸਿੱਖ ਜੋ ਕੇਵਲ ਥੋੜ੍ਹੇ ਜਿਹੇ ਸਮੇਂ ਦੀ ਰਾਜਨੀਤਕ ਮਦਹੋਸ਼ੀ ਦੇ ਨਸ਼ੇ ਵਿਚ ਆਪਣੇ ਆਪ ਨੂੰ ਐਸ਼ਵਰਜ ਦੇ ਮਾਲਕ ਸਮਝੀ ਬੈਠੇ ਹਨ, ਕੇਵਲ ਤੇ ਕੇਵਲ ਤਿਮਰ ਅਗਿਆਨ ਦੇ ਹਨੇਰੇ ਵਿਚ ਹੀ ਟੱਕਰਾਂ ਮਾਰੀ ਜਾ ਰਹੇ ਹਨ। ਇਹ ਜਾਣਦੇ ਨਹੀਂ ਕਿ ਗੁਰੂ ਬਾਣੀ ਕੋਈ ਕਾਵਿ-ਕਿਆਰੀ ਨਹੀਂ, ਬਲਕਿ ਧੁਰ ਕੀ ਬਾਣੀ ਹੈ, ਕਰਤੇ ਦਾ ਇਲਾਹੀ ਹੁਕਮ ਹੈ, ਖਸਮ ਦਾ ਇਲਹਾਮ ਹੈ:

ਧੁਰ ਕੀ ਬਾਣੀ ਆਈ॥ (ਸੋਰਠਿ ਮਹਲਾ )
ਜੈਸੀ ਮੈ ਆਵੈ ਖਸਮ ਕੀ ਬਾਣੀ (ਤਿਲੰਗ ਮਹਲਾ 1)
ਮੈ ਕਹਿਆ ਸਭੁ ਹੁਕਮਾਉ ਜੀਉ॥ (ਸੂਹੀ ਮਹਲਾ)
ਹਰਿ ਕਰਤਾ ਆਪਿ ਮੁਹਹੁ ਕਢਾਏ॥ (ਰਾਮਕਾਲੀ ਮਹਲਾ ੩)

ਸਿਰਫ਼ ਕਿਸੇ ਵੱਡ-ਅਕਾਰੀ ਗ੍ਰੰਥ ਨੂੰ ਕਾਵਿ-ਰੂਪ ਵਿਚ ਲਿਖਿਆਂ ਹੀ ਗੁਰੂ ਗ੍ਰੰਥ ਸਾਹਿਬ ਦਾ ਦਰਜਾ ਨਹੀਂ ਦਿੱਤਾ ਜਾ ਸਕਦਾ। ਕਈ ਵੇਦ, ਸ਼ਾਸਤਰ, ਸਿਮ੍ਰਤੀਆਂ ਤੇ ਹੋਰਨਾਂ ਧਰਮਾਂ ਦੇ ਗ੍ਰੰਥ ਵੱਡ-ਆਕਾਰੀ ਹਨ ਪਰ ਗੁਰੂ ਦਾ ਦਰਜਾ ਹਾਸਲ ਨਹੀਂ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਲਾਹੀ ਫ਼ੁਰਮਾਨਾਂ ਤੋਂ ਅੱਜ ਦੇ ਵਿਗਿਆਨਕ ਵੀ ਸੇਧਾਂ ਲੈ ਰਹੇ ਹਨ, ਉਦਾਹਰਣ ਵਜੋਂ :

ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤਿ ਸਮੋਇ॥

(ਸਿਰੀ ਰਾਗੁ ਮਹਲਾ ੧)

ਪਉਣ ਪਾਣੀ ਸੁੰਨੈ ਤੇ ਸਾਜੇ॥

(ਮਾਰੂ ਮਹਲਾ ੧)



ਕੀਤਾ ਪਸਾਉ ਏਕੋ ਕਵਾਉ।

(ਜਪੁ ਜੀ)

ਏਕ ਕਵਾਵੈ ਤੇ ਸਭਿ ਹੋਆ॥

(ਮਾਰੂ ਮਹਲਾ ੫)

ਪਹਿਲਾ ਪਾਣੀ ਜੀਉ ਹੈ.....
ਸਸ ਘਰ ਸੂਰ ਸਮਾਵੈ....
ਪਾਤਾਲਾ ਪਾਤਾਲ ਲਖ ਅਗਾਸਾ ਅਗਾਸ॥ (ਜਪੁਜੀ)

ਗੁਰੂ ਗ੍ਰੰਥ ਸਾਹਿਬ ਦੇ ਆਕਾਰ ਦਾ ਕੋਈ ਗ੍ਰੰਥ ਲਿਖਿਆਂ ਹੀ ਉਸ ਨੂੰ 'ਗੁਰੂ ਗ੍ਰੰਥ' ਦੀ ਮਾਨਤਾ ਨਹੀਂ ਮਿਲ ਸਕਦੀ। ਗੁਰੂ ਗ੍ਰੰਥ ਸਾਹਿਬ ਸਿੱਖਾਂ ਦੇ ਪੂਜਨੀਕ ਸ਼ਬਦ-ਗੁਰੂ ਹਨ। ਅਨੁਭਵ ਅਤੇ ਗਿਆਨ ਦੇ ਸੁੱਚੇ ਮੋਤੀਆਂ ਦਾ ਅਮੋਲਕ ਭੰਡਾਰਾ ਕੇਵਲ ਤੇ ਕੇਵਲ ਗੁਰੂ ਗ੍ਰੰਥ ਸਾਹਿਬ ਹੈ।

ਲੋੜ ਹੈ, ਗਿਆਨ ਖੜਗ ਨਾਲ ਅਗਿਆਨ ਦਾ ਮੁਕਾਬਲਾ ਕਰਨ ਦੀ, ਗਿਆਨ ਸੂਰਜ ਦੇ ਉਦੈ ਹੋਣ ਨਾਲ ਅਗਿਆਨ ਅੰਧੇਰਾ ਮਿਟ ਜਾਂਦਾ ਹੈ। ਸ਼ਬਦ-ਗੁਰੂ ਦਾ ਆਸਰਾ ਲੈ ਕੇ ਅਜਿਹੇ ਦੰਭੀਆਂ ਨੂੰ ਨੱਥ ਪਾਉਣ ਦੀ ਲੋੜ ਹੈ।

ਉਘਰਿਆ ਗਇਆ ਜੈਸਾ ਖੋਟਾ ਢਬੂਆ
ਨਦਰਿ ਸਰਾਫਾ ਆਇਆ॥

## ਬਾਬਾ ਭਨਿਆਰਾ ਦੇ 'ਭਵ ਸਾਗਰ ਗ੍ਰੰਥ' ਦੇ ਕੁਝ ਅੰਸ਼

ਪੰਨਾ 10

ਇਕ ਵਾਰ ਇਕ ਅੰਮ੍ਰਿਤਧਾਰੀ ਸਿੱਖ ਗੁਰਦੁਆਰੇ ਜਾਂਦਾ ਹੁੰਦਾ ਸੀ। ਉਸ ਨੇ ਬਹੁਤ ਅਰਦਾਸਾਂ ਕੀਤੀਆਂ ਪਰ ਉਸ ਦੀ ਕਿਸੇ ਨੇ ਬਾਂਹ ਨਾ ਫੜੀ। ਪਿਆਰਾ ਸਿੰਘ ਨੇ ਉਸ ਨੂੰ ਦਰਸ਼ਨ ਦੇ ਕੇ ਭਨਿਆਰੇ ਲਿਆਂਦਾ, ਉਸ ਦੀ ਬਾਂਹ ਫੜੀ। ਅੰਮ੍ਰਿਤਧਾਰੀਆਂ ਨੂੰ ਦਰਸ਼ਨ ਦੇ ਕੇ ਫੜ ਲਿਆਂਦਾ; ਵਿਚ ਮੈਦਾਨ ਤੋੜਿਆ ਉਹਨਾਂ ਦਾ ਅਭਿਮਾਨ।

ਪੰਨਾ 11

ਸਾਖੀ ਮਨਜੀਤ ਕੌਰ-ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ 'ਤੇ ਮਨਜੀਤ ਕੌਰ ਨੂੰ ਸਤਿਗੁਰੂ ਪਿਆਰਾ ਸਿੰਘ ਦੇ ਰੂਪ ਵਿਚ ਗੁਰੂ ਅਰਜਨ ਦੇਵ ਜੀ ਨੇ ਦਰਸ਼ਨ ਦਿੱਤੇ ਅਤੇ ਤੱਤੀ ਤਵੀ 'ਤੇ ਬੈਠ ਦਿਖਾਇਆ। ਸਾਰਾ ਸਰੀਰ ਛਾਲਿਆਂ ਨਾਲ ਭਰਿਆ ਪਿਆ ਸੀ। ਰੂਪ ਪਲਟ ਕੇ ਵੇਖਿਆ ਤਾਂ ਪਿਆਰਾ ਸਿੰਘ ਬੈਠੇ ਦਿਖਾਈ ਦਿੱਤੇ। ਉਸ ਦੇ ਕੋਲ ਜਵਾਨ ਲੜਕੀ ਖੜੀ ਦਿਖਾਈ ਦਿੱਤੀ। ਗੁਰੂ ਅਰਜਨ ਦੇਵ ਜੀ ਨੇ ਪਿਆਰਾ ਸਿੰਘ ਦੇ ਰੂਪ ਵਿਚ ਕਿਹਾ ਭਾਈ ਤੂੰ ਜੰਗਲਾਂ ਵਿਚ ਜਾਨਵਰਾਂ ਦੀ ਸੇਵਾ ਕਰਨ ਕਿਉਂ ਨਹੀਂ ਗਈ। ਮੇਰੇ ਹੁਕਮ ਦੀ ਕਾਰ ਕਰ, ਇਹ ਹੁਕਮ ਦੀ ਸੇਵਾ ਹੈ। ਫਿਰ ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ ਕਿਹਾ, ਮੈਨੂੰ ਤਾਂ ਇਹ ਦੁਨੀਆ ਵਾਲਿਆਂ ਨੇ ਤੱਤੀ ਤਵੀ 'ਤੇ ਬੈਠਾ ਦਿੱਤਾ, ਮੈਨੂੰ ਵੀ ਇਹ ਬਖ਼ਸ਼ਿਆ।

ਪੰਨਾ 134

ਦੀਨ ਗਵਾਇਆ ਦੁਨੀ ਸਿਉ ਦੁਨੀ ਨ ਚਲੀ ਸਾਥੀ। ਰੱਬ ਨੂੰ ਭੁੱਲ ਕੇ ਬੈਠ ਗਿਆ ਕਿਸੇ ਨਾ ਦਿੱਤਾ ਸਾਥ।

ਪੰਨਾ 141

ਕਰਨੀ ਆਪੋ ਆਪਣੀ ਲੇਖੇ ਹੋਏ ਹਿਸਾਬ। ਰੱਬ ਨੇ ਲੇਖਾ ਮੰਗਣਾ ਦੇਣਾ ਪਵੇਗਾ ਜਵਾਬ।

ਪੰਨਾ 150

ਇਕ ਗੁਰਦੁਆਰੇ ਵਿਚ ਸਤਿਗੁਰੂ ਪਿਆਰਾ ਸਿੰਘ ਦੀ ਰੀਲ ਲੱਗੀ ਹੋਈ ਸੀ। ਗ੍ਰੰਥੀ ਜੀ ਨੇ ਰੀਲ ਬੰਦ ਕਰ ਦਿੱਤੀ। ਸਤਿਗੁਰੂ ਪਿਆਰਾ ਸਿੰਘ ਨੇ ਦਰਸ਼ਨ ਦੇ ਕੇ ਭਨਿਆਰੇ ਚੁੱਕ ਲਿਆਂਦਾ। ਗ੍ਰੰਥੀ ਸਿੰਘ ਸ਼ਰਧਾਵਾਨ ਹੋ ਗਿਆ ਤੇ ਕਹਿੰਦਾ ਹੈ ਕਿ ਮੈਨੂੰ ਅਸਲ ਰੂਪ ਹੁਣ ਮਿਲਿਆ ਹੈ। ਜਿਸ ਨੇ ਹੁਣ ਮੇਰੀ ਬਾਂਹ ਫੜੀ ਹੈ।



ਪੰਨਾ 721

ਇਕ ਵਾਰੀ ਇਕ ਅੰਮ੍ਰਿਤਧਾਰੀ ਡੇਰੇ ਆ ਗਿਆ ਤੇ ਕਿਹਾ ਕਿ ਤੁਸੀਂ ਇਥੇ ਗੁਰੂ ਗ੍ਰੰਥ ਦਾ ਪ੍ਰਕਾਸ਼ ਕਿਉਂ ਨਹੀਂ ਕੀਤਾ। ਬਾਬਾ ਪਿਆਰਾ ਸਿੰਘ ਨੇ ਕਿਹਾ ਕਿ ਇਸ ਦਾ ਕੋਈ ਮਹਾਤਮ ਨਹੀਂ ਹੈ। ਕੁਝ ਦੇਰ ਬਾਅਦ ਉਸ ਅੰਮ੍ਰਿਤਧਾਰੀ ਦੀਆਂ ਲੱਤਾਂ ਟੁੱਟ ਗਈਆਂ। ਅਕਾਲ ਪੁਰਖ ਨੇ ਮੇਰਾ ਰੂਪ ਧਾਰਨ ਕਰ ਕੇ ਭਨਿਆਰੇ ਲੈ ਆਂਦਾ ਅਤੇ ਠੀਕ ਕੀਤਾ। ਮੈਂ ਪੁੱਛਦਾ ਇਸ ਨੇ ਅੰਮ੍ਰਿਤ ਛਕਿਆ ਹੋਇਆ ਸੀ, ਠੀਕ ਕਿਉਂ ਨਹੀਂ ਹੋਇਆ? ਇਹ ਸਿੰਘ ਮਹਿੰਦੀਆਣੇ ਗੁਰਦੁਆਰੇ ਸੇਵਾ ਕਰਦਾ ਹੁੰਦਾ ਸੀ। ਉਥੇ ਰੱਬ ਨੂੰ ਕਿਸੇ ਅੰਮ੍ਰਿਤਧਾਰੀ ਦੇ ਰੂਪ ਵਿਚ ਦਰਸ਼ਨ ਕਿਉਂ ਨਹੀਂ ਦਿੱਤੇ?

ਪੰਨਾ 757

ਗੁਰਦੁਆਰੇ ਜਾਂ ਮੰਦਰ ਉਪਰ ਸੋਨਾ ਚੜ੍ਹਾਉਣ ਨਾਲ ਕਲਜੁਗ ਦਾ ਵਾਸਾ ਹੁੰਦਾ ਹੈ।

ਪੰਨਾ 826

ਇਕ ਵਾਰ ਗੁਰੂ ਗੋਬਿੰਦ ਸਿੰਘ ਲੋਕਾਂ ਦੇ ਸਤਾਏ ਜੰਗਲਾਂ ਵਿਚ ਚਲੇ ਗਏ ਸਨ।

ਪੰਨਾ 830

ਚਾਨਣੀਆਂ ਨੂੰ ਅੱਗ ਲੱਗਣ ਦੀ ਸਾਖੀ-ਇਕ ਦਿਨ ਅਨੰਦਪੁਰ ਦੇ ਲਾਗੇ ਇਕ ਪਿੰਡ ਵਿਚ ਅਖੰਡ ਪਾਠ ਚੱਲ ਰਹੇ ਸਨ। ਗ੍ਰੰਥੀ ਸਿੰਘ ਨੇ ਮੱਧ ਦੀ ਅਰਦਾਸ ਵੇਲੇ ਸਾਡੇ ਗ੍ਰੰਥ ਦਾ ਸਤਿਕਾਰ ਨਾ ਕੀਤਾ, ਆਪਣੇ ਗ੍ਰੰਥ ਦਾ ਸਤਿਕਾਰ ਕਰ ਲਿਆ ਤਾਂ ਦੇਖਦੇ ਹੀ ਚਾਨਣੀਆਂ ਨੂੰ ਅੱਗ ਲੱਗ ਗਈ। ਘਰ ਵਾਲਿਆਂ ਨੇ ਦੇਖਿਆ ਕਿ ਸਤਿਗੁਰੂ ਪਿਆਰਾ ਸਿੰਘ ਨੇ ਸੀਸ ਗੰਜ ਗੁਰਦੁਆਰੇ ਤੋਂ ਉਤਰ ਕੇ ਅਤੇ ਉਸ ਨਾਲ ਪੰਜ ਆਦਮੀ ਹੋਰ ਸਨ, ਅੱਗ ਬੁਝਾ ਦਿੱਤੀ ਤਾਂ ਸਤਿਗੁਰੂ ਪਿਆਰਾ ਸਿੰਘ ਨੇ ਕਿਹਾ ਕਿ ਗ੍ਰੰਥੀ ਨੇ ਸਾਡੇ ਗ੍ਰੰਥ ਦਾ ਸਤਿਕਾਰ ਨਹੀਂ ਕੀਤਾ ਇਸ ਲਈ ਅੱਗ ਲੱਗੀ ਹੈ। ਇਸ ਦਾ ਵੀ ਸਤਿਕਾਰ ਕਰੋ ਨਹੀਂ ਤਾਂ ਅਖੰਡ ਪਾਠ ਸਿਰੇ ਨਹੀਂ ਚੜ੍ਹਨ ਦੇਵਾਂਗੇ।

ਪੰਨਾ 974

ਮਹਿੰਦੀਆਣੇ ਗੁਰਦੁਆਰੇ ਵਿਚ ਇਕ ਅੰਮ੍ਰਿਤਧਾਰੀ ਜੁਗਰਾਜ ਸਿੰਘ ਰਹਿੰਦਾ ਹੁੰਦਾ ਸੀ। ਉਸ ਨੇ ਬਹੁਤ ਅਰਦਾਸਾਂ ਕੀਤੀਆਂ ਪਰ ਉਸ ਨੂੰ ਦਰਸ਼ਨ ਨਾ ਹੋਏ ਤਾਂ ਸਤਿਗੁਰੂ ਪਿਆਰਾ ਸਿੰਘ ਨੇ ਦਰਸ਼ਨ ਦੇ ਕੇ ਉਸ ਨੂੰ ਨਿਹਾਲ ਕੀਤਾ।

ਪੰਨਾ 985

ਕਰਮਜੀਤ ਸਿੰਘ ਦੀ ਸਾਖੀ-ਕਰਮਜੀਤ ਸਿੰਘ ਜੋ ਕਿ ਪਿੰਡ ਦੇ ਗੁਰਦੁਆਰੇ ਵਿਚ ਗ੍ਰੰਥੀ ਦੀ ਡਿਊਟੀ ਕਰਦਾ ਸੀ। ਉਸ ਦੀਆਂ ਅੱਖਾਂ ਦੀ ਲਾਈਟ ਬੰਦ ਹੋ ਗਈ ਤੇ ਉਸ ਦੀ ਪਤਨੀ ਅਧਰੰਗ ਦੀ ਮਰੀਜ਼ ਹੋ ਗਈ। ਇਹਨਾਂ ਨੇ ਦਰਬਾਰ ਸਾਹਿਬ ਅਖੰਡ ਪਾਠ ਵੀ ਕਰਵਾਇਆ ਅਤੇ ਅਰਦਾਸਾਂ ਵੀ ਕਰਵਾਈਆਂ। ਕਈ ਗੁਰਦੁਆਰਿਆਂ

ਦੀ ਸੇਵਾ ਵੀ ਕੀਤੀ ਪਰ ਠੀਕ ਨਹੀਂ ਹੋਈ। ਬਾਬੇ ਭਨਿਆਰਾਂ ਵਾਲੇ ਨੇ ਉਹਨਾਂ ਦੀ ਬਿਮਾਰੀ ਦੂਰ ਕੀਤੀ। ਕਰਮਜੀਤ ਸਿੰਘ ਨੇ ਅਨੰਦਪੁਰ ਸਾਹਿਬ 300 ਸਾਲਾ ਮਨਾਉਣ ਜਾਣਾ ਸੀ। ਉਸ ਨੇ ਆਪਣੀ ਪਤਨੀ ਨੂੰ ਵੀ ਕਿਹਾ ਕਿ ਤੂੰ ਵੀ ਚੱਲ, ਪਰ ਉਹ ਭਨਿਆਰੇ ਆ ਗਈ ਤੇ ਬਾਬੇ ਨੂੰ ਦੱਸਿਆ। ਬਾਬੇ ਨੇ ਕਿਹਾ ਕਿ 300 ਸਾਲ ਮਨਾਉਣ ਵਾਲੇ 84 ਦੇ ਚੱਕਰਾਂ ਵਿਚ ਪਏ ਹੋਏ ਹਨ। ਜੇ ਗੁਰਦੁਆਰੇ ਵਿਚ ਕੁਝ ਹੁੰਦਾ ਤਾਂ ਤੇਰੀ ਬਿਮਾਰੀ ਉਥੋਂ ਠੀਕ ਨਾ ਹੁੰਦੀ?

ਪੰਨਾ 1044

ਕਿਸੇ ਵੀ ਅਵਤਾਰ ਤਾਂ ਮਹਾਂਪੁਰਸ਼ ਨੇ ਇਕੋ ਸਮੇਂ ਦੋ ਜਗ੍ਹਾ ਨਾਮ ਦਾਨ ਜਾਂ ਅੰਮ੍ਰਿਤ ਨਹੀਂ ਛਕਾਇਆ। ਸਤਿਗੁਰੂ ਪਿਆਰਾ ਸਿੰਘ ਪਰਮ ਅਸਥਾਨ ਤੇ ਬੈਠੇ ਨਾਮ ਦਾਨ ਦੇ ਰਹੇ ਹਨ, ਦੂਜੇ ਪਾਸੇ ਅਕਾਲ ਪੁਰਖ ਦਾ ਰੂਪ ਧਾਰ ਕੇ ਸੰਗਤਾਂ ਨੂੰ ਤਾਰ ਰਹੇ ਹੁੰਦੇ ਹਨ।

ਪੰਨਾ 1386

ਕੇਵਲ ਅੰਮ੍ਰਿਤ ਛਕਾ ਕੇ ਸਿੱਖ ਬਣਾ ਧਰਨ ਵਾਲਾ ਮੁਰਸ਼ਦ ਨਹੀਂ ਕਹਾਉਂਦਾ।

ਪੰਨਾ 1996

ਹੁਕਮੈ ਅੰਦਰ ਸਭ ਕੋ ਬਾਹਰ ਹੁਕਮ ਨ ਕੋਇ। ਜਿਥੇ ਰੱਖੇ ਪਰਮੇਸ਼ਵਰ ਸਵਾਸ, ਉਥੇ ਰੂਹ ਦਾ ਵਾਸ।

ਪੰਨਾ 2165

ਸਤਿਗੁਰੂ ਪਿਆਰਾ ਸਿੰਘ ਜੀ ਪਾਸ ਨਿਹੰਗ ਸਿਘਾਂ ਦੀ ਫ਼ੌਜ ਆਈ। ਉਹਨਾਂ ਵਿਚ ਜਥੇਦਾਰ ਸਤਨਾਮ ਸਿੰਘ ਪ੍ਰਧਾਨ ਸ਼੍ਰੋਮਣੀ ਪੰਥ ਅਕਾਲੀ ਤਰਨਾਂ ਦਲ ਪੰਜਵਾਂ ਤਖ਼ਤ ਗੁਰਦੁਆਰਾ ਸਾਹਿਬ ਅਕਾਲਗੜ੍ਹ ਬਟਾਲਾ ਵੀ ਨਾਲ ਸੀ। ਸਤਗੁਰੂ ਪਿਆਰਾ ਸਿੰਘ ਜੀ ਨੇ ਉਹਨਾਂ ਨੂੰ ਦਰਸ਼ਨ ਦਿੱਤੇ, ਉਹਨਾਂ ਨੇ ਰਸਦ ਦੀ ਮੰਗ ਕੀਤੀ। ਸਤਗੁਰੂ ਪਿਆਰਾ ਜੀ ਨੇ ਉਹਨਾਂ ਨੂੰ ਰਾਸ਼ਨ, ਘਿਉ ਦੇ ਪੀਪੇ, ਬਸਤਰ, ਮਾਇਆ ਦੇ ਕੇ ਵਿਦਾ ਕੀਤਾ ਤੇ ਉਹ ਸਤਗੁਰੂ ਜੀ ਦੇ ਜੈਕਾਰੇ ਲਾਉਂਦੇ ਚਲੇ ਗਏ।

ਗੁਰੂ ਪਿਆਰੀ ਸਾਧ ਸੰਗਤ ਜੀ, ਇਹਨਾਂ ਨਿਹੰਗ ਸਿੰਘਾਂ ਬਾਰੇ ਇਸ ਗ੍ਰੰਥ ਵਿਚ 200 ਸਫ਼ੇ ਲਿਖੇ ਗਏ ਹਨ। ਉਹਨਾਂ ਵਿਚ ਇਹੋ ਲਿਖਿਆ ਗਿਆ ਹੈ ਕਿ ਕਦੀ ਇਕ ਨਿਹੰਗ ਸਿੰਘ ਆਇਆ ਕਦੇ ਦੋ ਨਿਹੰਗ ਸਿੰਘ ਆਏ। ਜਦੋਂ ਵੀ ਆਏ ਇਹਨਾਂ ਨੇ ਮੰਗਤਿਆਂ ਵਾਂਗ ਕੁਝ ਨਾ ਕੁਝ ਪਿਆਰਾ ਸਿੰਘ ਕੋਲੋਂ ਮੰਗਿਆ ਹੈ। ਗ੍ਰੰਥੀ ਸਿੰਘ ਬਾਰੇ ਵੀ ਥਾਂ ਥਾਂ 'ਤੇ ਪ੍ਰਚਾਰ ਕੀਤਾ ਗਿਆ ਹੈ ਕਿ ਜਿਸ ਵੀ ਗ੍ਰੰਥੀ ਸਿੰਘ ਨੇ ਅੱਜ ਤਕ ਪਿਆਰਾ ਸਿੰਘ ਦਾ ਵਿਰੋਧ ਕੀਤਾ ਹੈ, ਪਿਆਰਾ ਸਿੰਘ ਬੱਗੇ ਘੋੜੇ 'ਤੇ ਸਵਾਰ ਹੋ ਕੇ ਉਸ ਨੂੰ ਭਨਿਆਰੇ ਚੁੱਕ ਲਿਆਂਉਂਦਾ ਹੈ।



# ਖੁੰਭਾਂ ਹਾਰ ਉਗ ਰਹੇ ਗੁਰੂ
# ਗੁਰਬਾਣੀ ਅਨੁਸਾਰ ਗੁਰੂ ਕੌਣ ਹੈ?

ਸ. ਪ੍ਰਿਤਪਾਲ ਸਿੰਘ

ਇਸ ਤੋਂ ਪਹਿਲਾਂ ਕਿ ਲੋਕਾਂ ਦੇ ਗੁਰੂ ਅਤੇ ਇਸ਼ਟ ਸਦਾਉਣ ਵਾਲੇ ਕਥਾਵਾਚਕਾਂ ਅਤੇ ਵਿਆਖਿਆਕਾਰਾਂ ਦੀ ਹਸਤੀ (Status) ਬਾਰੇ ਵਿਚਾਰ ਕਰੀਏ, ਆਓ ਪਹਿਲਾਂ ਗੁਰੂ ਗ੍ਰੰਥ ਸਾਹਿਬ ਵਿਚ ਆਏ ਸਤਿਗੁਰਾਂ ਦੇ ਕੁਝ ਉਨ੍ਹਾਂ ਫ਼ਰਮਾਨਾਂ 'ਤੇ ਵਿਚਾਰ ਕਰੀਏ ਜਿਨ੍ਹਾਂ ਦੇ ਸਹੀ ਅਰਥ, ਸਿੱਖੀ ਦੇ ਮੂਲ ਨੂੰ ਸਮਝਣ ਲਈ, ਹਰ ਸਿੱਖ ਲਈ ਜਾਨਣ ਜ਼ਰੂਰੀ ਹਨ। ਗੁਰਬਾਣੀ ਵਿਚ ਤਿੰਨ ਸ਼ਬਦ ਬੜੇ ਵਰਤੋਂ ਵਿਚ ਆਏ ਹਨ। ਗੁਰ ਕੀ ਮੂਰਤਿ, ਗੁਰ ਕੇ ਚਰਨ, ਗੁਰੂ ਕੀ ਸੇਵਾ ਅਤੇ ਚੌਥਾ ਸ਼ਬਦ 'ਗੁਰੂ' ਜੋ ਸਿੱਖ ਧਰਮ ਦਾ ਧੁਰਾ ਹੈ। ਇਨ੍ਹਾਂ ਨਕਲੀ ਗੁਰੂਆਂ ਨੇ ਇਨ੍ਹਾਂ ਚਾਰ ਪਵਿੱਤਰ ਸ਼ਬਦਾਂ ਦੀ ਰੱਜ ਕੇ ਕੁਵਰਤੋਂ ਕੀਤੀ ਹੈ ਅਤੇ ਬਾਣੀ ਦੀ ਵਿਚਾਰ ਧਾਰਾ ਤੋਂ ਵਾਂਝੇ ਭੋਲੇ-ਭਾਲੇ ਸਿੱਖਾਂ ਨੂੰ ਆਪਣੇ ਜਾਲ ਵਿਚ ਫਸਾਇਆ ਹੈ। ਜੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੁੱਛੀਏ ਕਿ ਸਤਿਗੁਰੂ ਜੀ, ਆਪ ਹੀ ਕਿਰਪਾ ਕਰੋ ਤੇ ਦੱਸੋ ਕਿ ਇਨ੍ਹਾਂ ਦੇ ਅਰਥ ਕੀ ਹਨ ਤਾਂ ਜਵਾਬ ਮਿਲੇਗਾ ਕਿ ਗੁਰ ਕੀ ਮੂਰਤਿ ਤੇ ਗੁਰ ਕੇ ਚਰਨ ਦਾ ਅਰਥ ਹੈ 'ਗੁਰ ਕਾ ਸ਼ਬਦ' (ਗੁਰੂ ਦੀ ਸਿਖਿਆ) ਨਾ ਕਿ ਹੱਡ-ਮਾਸ ਦਾ ਚਿਹਰਾ ਅਤੇ ਪੈਰ। ਗੁਰੂ ਕੀ ਸੇਵਾ ਦਾ ਅਰਥ ਹੈ 'ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਉਣਾ' ਨਾ ਕਿ ਕਿਸੇ ਹੱਡ-ਮਾਸ ਦੇ ਸਰੀ ਨੂੰ ਪੱਖਾ ਫੇਰਨਾ, ਇਸ਼ਨਾਨ ਕਰਾਉਣਾ ਜਾਂ ਭੋਜਨ ਛਕਾਉਣਾ।

ਆਓ ਥੋੜ੍ਹਾ ਵਿਸਤਾਰ ਵਿਚ ਜਾਈਏ। 'ਮੂਰਤਿ' ਪਦ ਦੇ ਚਾਰ ਅਰਥ ਹਨ। ਪਹਿਲਾ ਅਰਥ ਹੈ, ਤਸਵੀਰ। ਦੂਸਰਾ ਅਰਥ ਹੈ, ਸ਼ਕਲ। ਤੀਸਰਾ ਅਰਥ ਹੈ, ਹਸਤੀ, ਹੋਂਦ (Reality, Entity) ਅਤੇ ਚੌਥਾ ਅਰਥ ਹੈ, ਸ਼ਬਦ। ਕਹਿੰਦੇ ਹਨ ਕਿ ਸਾਉਣ ਦੇ ਮਹੀਨੇ ਦੇ ਅੰਨ੍ਹੇ ਨੂੰ ਹਰਾ ਹੀ ਹਰਾ ਦਿੱਸਦਾ ਹੈ। ਇਨ੍ਹਾਂ ਨਕਲੀ ਗੁਰੂਆਂ ਨੂੰ 'ਮੂਰਤਿ' ਦੇ ਅਰਥ ਤਸਵੀਰ ਜਾ ਸ਼ਕਲ ਹੀ ਯਾਦ ਆਉਂਦੇ ਹਨ। ਮੂਲ ਮੰਤਰ ਵਿਚ ਨਿਰੰਕਾਰ ਜੀ ਨੂੰ 'ਅਕਾਲ ਮੂਰਤਿ' ਦੱਸਿਆ ਹੈ। ਜ਼ਾਹਰ ਹੈ ਕਿ ਅਰਥ ਹੋਏ, ਕਾਲ ਤੋਂ ਰਹਿਤ ਜੋ ਹਾਜ਼ਰੀ ਜਾਂ ਹੋਂਦ ਹੈ। ਮਾਰੂ ਸੋਹਲਿਆਂ ਵਿਚ ਗੁਰੂ ਅਰਜਨ ਸਾਹਿਬ ਜੀ ਫ਼ਰਮਾਉਂਦੇ ਹਨ :

ਅਮੋਘ ਦਰਸਨ ਆਜੂਨੀ ਸੰਭਉ ॥
ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥

(ਮਾਰੂ ਮ: ੫, ਪੰਨਾ ੧੦੮੨)

ਉਹ ਹਸਤੀ (ਹੋਂਦ) ਐਸੀ ਹੈ, ਜਿਸ 'ਤੇ ਕਾਲ ਹਾਵੀ ਨਹੀਂ (ਸਮੇਂ ਅਤੇ ਦੂਰੀ ਦੇ ਪ੍ਰਭਾਵ ਤੋਂ ਮੁਕਤ ਹੈ) ਤੇ ਨਾ ਹੀ ਕਦੀ ਨਾਸ਼ ਹੁੰਦੀ ਹੈ। ਅਜੂਨੀ ਹੈ ਤੇ ਸੁਤੇ ਸਿਧ ਪ੍ਰਕਾਸ਼ ਹੈ। ਪੰਜਵੀਂ ਪਾਤਸ਼ਾਹੀ ਇਕ ਜਗ੍ਹਾ ਹੋਰ ਫ਼ਰਮਾਉਂਦੇ ਹਨ :

ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥

(ਕੇਦਾਰਾ ਮ:੫, ਪੰਨਾ ੧੧੨੧)

ਜੋ ਸਦਾ ਸਥਿਰ, ਸਰਬ ਸਮਰੱਥ, ਅਵਿਨਾਸ਼ੀ ਮੂਰਤਿ (ਹੋਂਦ ਜਾਂ ਹਸਤੀ) ਹੈ ਉਸ ਦਾ ਹਿਰਦੇ ਵਿਚ ਧਿਆਨ ਧਾਰੋ, ਹੋਰ ਕਿਸੇ ਦਾ ਨਹੀਂ। ਭਾਈ ਗੁਰਦਾਸ ਜੀ ਨੇ ਸਾਫ਼ ਫ਼ੈਸਲਾ ਦਿੱਤਾ ਹੈ :

ਗੁਰ ਮੂਰਤਿ ਗੁਰ ਸਬਦ ਹੈ....।

(ਵਾਰ ੨੪:੨੫)

ਅਰਥਾਤ ਗੁਰੂ ਦਾ ਸ਼ਬਦ ਹੀ ਗੁਰੂ ਦੀ ਮੂਰਤਿ ਹੈ।

ਸੋ ਗੁਰਬਾਣੀ ਵਿਚ 'ਮੂਰਤਿ' ਪਦ ਦਾ ਅਰਥ ਹੈ, ਹੋਂਦ, ਹਸਤੀ, ਸ਼ਬਦ।

ਹੁਣ ਲਈਏ ਪਦ 'ਚਰਨ'। ਇਸ ਦੇ ਕਈ ਅਰਥਾਂ 'ਚੋਂ ਦੋ ਵੱਡੇ ਅਰਥ ਹਨ। ਇਕ ਹੱਡ-ਮਾਸ ਨਾੜੀ ਵਾਲੇ ਪੈਰ ਅਤੇ ਦੂਜਾ—ਸ਼ਬਦ, ਉਪਦੇਸ਼, ਗੁਰਵਾਕ। ਗੁਰੂ ਗ੍ਰੰਥ ਸਾਹਿਬ ਵਿਚ 'ਹਰਿ ਕੇ ਚਰਣ' ਪਦ ਵੀ ਬਹੁਤ ਵਾਰ ਆਇਆ ਹੈ, ਜਿਵੇਂ :

—ਹਰਿ ਕੇ ਚਰਣ ਰਿਦੇ ਮਹਿ ਬਸੇ ॥ (ਗਉੜੀ ਮ: ੫, ਪੰਨਾ ੧੯੭)

—ਹਰਿ ਕੇ ਚਰਨ ਅਰਾਧੀਅਹਿ... ॥

(ਵਾਰ ਕਾਨੜਾ ਮ:੪, ਪੰਨਾ ੧੩੧੮)

—ਹਰਿ ਕੇ ਚਰਨ ਹਿਰਦੈ ਬਸਾਵੈ ॥

(ਗਉੜੀ ਸੁਖਮਨੀ ਮ: ੫, ਪੰਨਾ ੨੭੪)

—ਹਰਿ ਕੇ ਚਰਨ ਹਿਰਦੈ ਗਾਇ ॥

(ਕਾਨੜਾ ਮ: ੫, ਪੰਨਾ ੧੩੦੦)

—ਹਰਿ ਕੇ ਚਰਨ ਕਮਲ ਆਧਾਰ ॥

(ਸੋਰਠਿ ਮ: ੫, ਪੰਨਾ ੬੧੮)

ਹੁਣ ਜੇ ਅਸੀਂ ਚਰਨ ਦੇ ਅਰਥ ਹੱਡ-ਮਾਸ ਦੇ ਪੈਰ ਕਰੀਏ ਤਾਂ ਇਥੇ ਦੋ ਸਵਾਲ ਪੈਦਾ ਹੁੰਦੇ ਹਨ। ਪਹਿਲਾ ਇਹ ਕਿ ਸਿੱਖ ਧਰਮ ਵਿਚ 'ਹਰਿ' ਨਿਰ-ਆਕਾਰ (Formless) ਹੈ, ਸੋ ਉਸ ਦੇ ਪੈਰ ਹੋ ਹੀ ਨਹੀਂ ਸਕਦੇ। ਦੂਜਾ, ਪੈਰ ਗਾਏ ਨਹੀਂ ਜਾ ਸਕਦੇ। ਸੋ ਯਕੀਨਨ ਹੀ ਬਾਣੀ ਵਿਚ 'ਚਰਣ' ਦੇ ਅਰਥ ਵੀ ਸ਼ਬਦ, ਉਪਦੇਸ਼



ਜਾਂ ਗੁਰਬਾਣੀ ਹੈ। ਆਓ ਇਸ ਦੀ ਪ੍ਰੋੜ੍ਹਤਾ ਖੁਦ ਗੁਰੂ ਗ੍ਰੰਥ ਸਾਹਿਬ ਜੀ ਤੋਂ ਕਰਵਾਈਏ। ਗੁਰੂ ਸਾਹਿਬ ਜੀ ਨੇ 'ਚਰਨ ਜਾਂ ਚਰਣ' ਦੇ ਅਰਥ ਜੋ ਆਪ ਗੁਰੂ ਗ੍ਰੰਥ ਸਾਹਿਬ ਵਿਚ ਕੀਤੇ ਹਨ, ਉਹ ਇਸ ਪ੍ਰਕਾਰ ਹਨ :

ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥

(ਧਨਾਸਰੀ ਮ: ੫, ਪੰਨਾ ੬੮੦)

ਭਾਵ ਸਤਿਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸਾਉਣਾ ਹੀ ਹਿਰਦੇ ਵਿਚ ਚਰਨ ਧਾਰਨਾ ਹੈ। ਨਾਨਕ ਨੇ ਇਹ ਗੱਲ੍ਹ ਪੱਕੀ ਤਰ੍ਹਾਂ ਪੱਲੇ ਬੰਨ੍ਹ ਲਈ ਹੈ।

ਚਰਨ ਕਮਲ ਨਮਸਕਾਰ ਗੁਨ ਗੋਬਿਦ ਬੀਚਾਰੇ ॥

(ਧਨਾਸਰੀ ਮ: ੫, ਪੰਨਾ ੬੮੯)

ਭਾਵ ਗੋਬਿੰਦ ਦੇ ਗੁਣ ਵਿਚਾਰਨੇ ਜਾਂ ਗੋਬਿੰਦ ਦੀ ਸਿਫ਼ਤ-ਸਲਾਹ ਕਰਨੀ ਹੈ। ਚਰਨ-ਕਮਲਾਂ ਦੀ ਨਮਸਕਾਰ ਹੈ। ਅਰਥਾਤ ਚਰਨ-ਕਮਲਾਂ ਨੂੰ ਨਮਸਕਾਰ ਕਰਨ ਦਾ ਅਰਥ ਹੈ ਗੋਬਿੰਦ ਦਾ ਜਸ ਗਾਇਨ ਕਰਨਾ। ਸੋ ਚਰਨਾਂ ਬਾਬਤ ਵੀ ਸ਼ੰਕਾ ਦੂਰ ਹੋ ਗਈ।

ਹੁਣ ਵਿਚਾਰ ਕਰੀਏ ਕਿ 'ਗੁਰੂ ਕੀ ਸੇਵਾ' ਪਦ ਦੇ ਕੀ ਅਰਥ ਹਨ? ਹਜ਼ੂਰ ਬਾਣੀ ਵਿਚ ਫ਼ਰਮਾਉਂਦੇ ਹਨ :

ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ ॥

(ਵਾਰ ਸਾਰੰਗ ਮ: ੪, ਪੰਨਾ ੧੨੪੬)

'ਸਤਿਗੁਰੂ ਕੀ ਸੇਵਾ ਚਾਕਰੀ' ਦਾ ਅਰਥ ਹੈ ਸਤਿਗੁਰੂ ਦੇ ਭਾਣੇ ਵਿਚ ਚੱਲਣਾ, ਅਰਥਾਤ ਸਤਿਗੁਰੂ ਦੇ ਹੁਕਮ ਵਿਚ ਚੱਲਣਾ ਹੀ ਸਤਿਗੁਰੂ ਦੀ ਸੇਵਾ ਹੈ, ਚਾਕਰੀ ਹੈ।

ਗੁਰ ਕੀ ਸੇਵਾ ਸਬਦੁ ਵੀਚਾਰੁ ॥ ਹਉਮੈ ਮਾਰੇ ਕਰਣੀ ਸਾਰੁ ॥

(ਗਉੜੀ ਮ: ੧, ਪੰਨਾ ੨੨੩)

ਗੁਰ ਕੀ ਸੇਵਾ ਕੀ ਹੈ? ਉੱਤਰ ਵਿਚ ਹੁਕਮ ਫ਼ਰਮਾਉਂਦੇ ਹਨ, 'ਸ਼ਬਦ ਦੀ ਵਿਚਾਰ ਹੀ ਗੁਰੂ ਦੀ ਸੇਵਾ ਹੈ। ਹਉਮੈ ਨੂੰ ਮਾਰੇ ਇਹ ਹੀ ਕਰਨੀ ਸ੍ਰੇਸ਼ਟ ਹੈ।' ਅੱਗੇ ਹੋਰ ਵੇਖੋ:

ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ ॥

ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥

(ਸਿਰੀਰਾਗੁ ਮ: ੩, ਪੰਨਾ ੩੪)

ਸਤਿਗੁਰੂ ਦਾ ਭਾਣਾ ਭਾਵ ਮਰਜ਼ੀ ਮੰਨਣੀ ਤੇ ਵਿਚਹੁ ਹਉਮੈ ਗਵਾਉਣੀ ਹੀ ਅਸਲ ਸੇਵਾ ਚਾਕਰੀ ਹੈ। ਇਹ ਸੇਵਾ ਚਾਕਰੀ ਕਰਨ ਨਾਲ, ਨਾਮ ਮਨ ਵਿਚ ਵੱਸ ਜਾਂਦਾ ਹੈ।

ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥

(ਧਨਾਸਰੀ ਮ: ੫, ਪੰਨਾ ੬੭੧)

ਭਾਵ ਗੁਰੂ ਦੀ ਆਗਿਆ ਦਾ ਪਾਲਣ ਕਰਨਾ ਹੀ ਗੁਰੂ ਦੀ ਟਹਿਲ ਤੇ ਸੇਵਾ ਹੈ ਸੋ ਸਿੱਧ ਹੋਇਆ ਕਿ ਇਥੇ ਗੁਰੂ ਦੀ ਦੇਹ ਦੀ ਕੋਈ ਗੱਲ ਨਹੀਂ, ਸਿਰਫ ਗੁਰੂ ਦੇ 'ਸ਼ਬਦ', 'ਹੁਕਮ', 'ਭਾਣੇ' ਦੀ ਗੱਲ ਹੈ।

ਆਉ, ਹੁਣ ਇਸ ਫ਼ੁਰਮਾਨ 'ਤੇ ਵਿਚਾਰ ਕਰੀਏ ਜੋ ਦੇਹਧਾਰੀਆਂ ਨੂੰ ਮੰਨਣ ਵਾਲੇ ਆਪਣੇ ਪੱਖ ਵਿਚ ਲੈਂਦੇ ਹਨ :

ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥

(ਸਾਰਗ ਮ: ੫, ਪੰਨਾ ੧੨੦੮)

ਨਕਲੀ ਗੁਰੂ ਅਰਥ ਕਰਦੇ ਹਨ ਕਿ ਅਕਾਲ ਮੂਰਤਿ ਸਾਧ ਸੰਤਨ ਕੀ ਹੈ ਤੇ ਇਹ ਹੀ ਸੁਹਣੇ ਧਿਆਨ ਨੂੰ ਠਹਿਰਾਵਣ ਦੀ ਥਾਂ ਹੈ। ਜਦ ਸਾਧਾਂ ਸੰਤਾਂ ਦਾ ਸਰੀਰ ਵੀ ਨਾਸ਼ਵਾਨ ਹੈ ਤਾਂ ਉਨ੍ਹਾਂ ਦੀ ਮੂਰਤਿ ਅਕਾਲ ਕਿਸ ਤਰ੍ਹਾਂ ਹੋ ਸਕਦੀ ਹੈ? ਅਸਲ ਵਿਚ ਅਕਾਲ ਮੂਰਤਿ (ਕਾਲ ਤੋਂ ਰਹਿਤ ਹਸਤੀ) ਤਾਂ ਕੇਵਲ ਵਾਹਿਗੁਰੂ ਆਪ ਹੈ। ਇਥੇ ਅਕਾਲ ਮੂਰਤਿ 'ਤੇ ਬਿਸਰਾਮ ਦੇਣ ਨਾਲ ਠੀਕ ਅਰਥ ਹੋ ਸਕਣਗੇ ਜੋ ਇਸ ਪ੍ਰਕਾਰ ਹਨ :

ਸਹੀ ਅਰਥ : ਸਾਧਾਂ ਤੇ ਸੰਤਾਂ ਦੇ ਸੁਹਣੇ ਧਿਆਨ ਨੂੰ ਠਹਿਰਾਉਣ ਲਈ ਅਕਾਲ ਹੋਂਦ ਹਸਤੀ ਹੀ ਕੇਵਲ ਹੈ। ਹੋਰ ਕੋਈ ਥਾਂ ਨਹੀਂ, ਜਿਥੇ ਧਿਆਨ ਠਹਿਰਾਉ। ਅਰਥਾਤ ਪਾਤਸ਼ਾਹ ਸਾਧਾਂ ਸੰਤਾਂ ਨੂੰ ਨਸੀਹਤ ਦਿੰਦੇ ਹਨ ਕਿ ਤੁਸੀਂ ਹਮੇਸ਼ਾ ਆਪਣੇ ਸੁਹਣੇ ਧਿਆਨ ਵਿਚ ਅਕਾਲ ਮੂਰਤਿ (ਕਾਲ ਤੋਂ ਰਹਿਤ ਹਸਤੀ-ਹੋਂਦ) ਨੂੰ ਰੱਖੋ। ਇਹ ਗੱਲ ਯਾਦ ਰੱਖੋ ਕਿ ਗੁਰਮਤਿ ਵਿਚ ਤਸਵੀਰ ਜਾਂ ਸਰੀਰ ਨੂੰ ਨਮਸਕਾਰ ਕਰਨੀ ਜਾਂ ਧਿਆਨ ਕਰਨਾ ਗੁਨਾਹ ਹੈ। ਗੁਰੂ ਨਾਨਕ ਪਾਤਸ਼ਾਹ ਨੂੰ ਸਾਰੇ ਸੰਸਾਰ ਨੇ ਵੇਖਿਆ ਪਰ ਮੁਕਤ ਕੇਵਲ ਉਹੀ ਹੋਏ ਜਿਨ੍ਹਾਂ ਨੇ ਸਤਿਗੁਰੂ ਜੀ ਦੇ ਸ਼ਬਦ ਦੀ ਕਮਾਈ ਕੀਤੀ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥

(ਵਾਰ ਵਡਹੰਸ ੪, ਸਲੋਕ ਮ: ੩, ਪੰਨਾ ੫੯੪)

ਹੁਣ 'ਗੁਰੂ' ਪਦ 'ਤੇ ਵਿਚਾਰ ਕਰੀਏ। ਸਾਰੇ ਸੰਸਾਰ ਦੇ ਮੁਲਕਾਂ ਤੇ ਧਰਮਾਂ ਵਿਚ ਕਿਧਰੇ ਵੀ 'ਗੁਰੂ' ਪਦ ਦੀ ਕੋਈ ਮਹੱਤਤਾ ਨਹੀਂ; ਸਿਵਾਏ ਭਾਰਤ ਦੇ ਅਤੇ ਭਾਰਤ ਵਿਚ 'ਗੁਰੂ' ਦੀ ਇਤਨੀ ਮਹੱਤਤਾ ਹੈ ਕਿ ਨਿਗੁਰੇ ਦੇ ਦਰਸ਼ਨ ਨੂੰ ਵੀ ਬੁਰਾ ਆਖਿਆ ਗਿਆ ਹੈ। ਲੇਕਿਨ 'ਗੁਰੂ' ਪਦ ਦੀ ਜੋ ਹੇਠੀ ਇਸ ਦੇਸ਼ ਵਿੱਚ ਕੀਤੀ ਜਾ ਰਹੀ ਹੈ, ਉਸ ਦਾ ਰੱਬ ਹੀ ਰਾਖਾ। ਜਿਹੜਾ ਆਦਮੀ ਚਾਰ ਅੱਖਰ ਪੜ੍ਹਾਏ, ਉਹ ਵੀ ਗੁਰੂ। ਜਿਹੜਾ ਇੱਟਾਂ ਘੜਨੀਆਂ ਸਿਖਾਏ, ਉਹ ਵੀ ਗੁਰੂ। ਜਿਹੜਾ ਹੱਥ ਵਿਚ ਕੁਦਾਲ ਫੜਾ ਕੇ ਮਿੱਟੀ ਪੁੱਟਣਾ ਸਿਖਾਏ, ਉਹ ਵੀ ਗੁਰੂ। ਜਿਹੜਾ ਕੁਸ਼ਤੀ ਦੇ ਗੁਰ ਸਿਖਾਏ, ਉਹ



ਵੀ ਗੁਰੂ। ਜਿਹੜਾ ਜੂਏ ਦੇ ਗੁਰ ਦੱਸੇ ਉਹ ਵੀ ਗੁਰੂ। ਜਿਹੜਾ ਗੁਰਬਾਣੀ ਜਾਂ ਕਿਸੇ ਹੋਰ ਧਰਮ ਗ੍ਰੰਥ ਦੀ ਕਥਾ ਕਰਕੇ ਸੁਣਾਏ, ਉਹ ਵੀ ਗੁਰੂ। ਗੱਲ ਕੀ 'ਗੁਰੂ' ਨਾ ਹੋ ਗਿਆ ਆਲੂ-ਪਿਆਜ਼ ਦੀ ਸਬਜ਼ੀ ਹੋ ਗਈ ਕਿ ਜਿਥੇ ਜਾਓ, ਲੈ ਲਉ। ਅੱਜਕਲ੍ਹ ਭਾਰਤ ਵਿਚ ਵੀ ਹਿੰਦੂ ਉਚੇਚਾ ਗੁਰੂ ਨਹੀਂ ਧਾਰਦੇ। ਉਹ ਆਪਣੇ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਤੋਂ ਹੀ ਮੁਕਤੀ ਭਾਲਦੇ ਹਨ। ਪਰ ਸਿੱਖਾਂ ਵਿਚ 'ਗੁਰੂ' ਸ਼ਬਦ ਖਾਸ ਹੈ ਬਲਕਿ ਸਿੱਖੀ ਦਾ ਧੁਰਾ ਹੀ 'ਗੁਰੂ' ਹੈ। ਇਸ ਕਰਕੇ ਜਿਸ ਨੂੰ ਤੱਕੋ ਮੂੰਹ ਚੁੱਕ ਕੇ ਸਿੱਖਾਂ ਵਿਚ ਜਾ ਵੜਦਾ ਹੈ ਕਿ 'ਮੈਂ ਤੁਹਾਡਾ ਗੁਰੂ ਹਾਂ ਅਖੇ ਬਿਨਾਂ ਜ਼ਿੰਦਾ ਗੁਰੂ ਤੁਹਾਡੀ ਮੁਕਤੀ ਨਹੀਂ।' ਇਥੇ ਕਈ ਅਹਿਮ ਸਵਾਲ ਪੈਦਾ ਹੁੰਦੇ ਹਨ। ਕੀ ਕਰੋੜਾਂ ਮੁਸਲਮਾਨ ਅਤੇ ਈਸਾਈ ਜਿਹੜੇ ਕਿਸੇ ਜ਼ਿੰਦਾ ਗੁਰੂ-ਅਵਤਾਰ ਪੈਗੰਬਰ ਨੂੰ ਨਹੀਂ ਮੰਨਦੇ ਅਤੇ ਸਿਰਫ ਆਪਣੇ ਇਸ਼ਟ (ਜੋ ਸਰੀਰ ਕਰਕੇ ਇਸ ਸੰਸਾਰ ਵਿਚ ਨਹੀਂ) ਤੇ ਉਸ ਦੀ ਬਾਣੀ (ਕੁਰਾਨ-ਬਾਈਬਲ) 'ਤੇ ਭਰੋਸਾ ਰੱਖਦੇ ਹਨ, ਸਾਰੇ ਨਰਕਾਂ ਨੂੰ ਜਾਣਗੇ? ਕੀ ਇਹ ਕਥਾਵਾਚਕ ਅਤੇ ਵਿਆਖਿਆਕਾਰ, ਗੁਰੂ (ਪੈਗੰਬਰ) ਦੇ ਦਰਜੇ ਦੇ ਹੱਕਦਾਰ ਹਨ? ਉਧਾਰ ਦੀ ਲਾਲਟੇਨ ਫੜੇ (ਕਿਉਂਕਿ ਨਿਰੰਕਾਰ ਵੱਲੋਂ ਇਨ੍ਹਾਂ ਨੂੰ ਬਾਣੀ ਨਹੀਂ ਮਿਲੀ) ਇਹ ਕਥਾਵਾਚਕ ਅਤੇ ਵਿਆਖਿਆਕਾਰ ਜਿਹੜੇ ਭਿੰਨ ਭਿੰਨ ਧਰਮ ਗ੍ਰੰਥਾਂ 'ਚੋਂ ਅਤੇ ਇਧਰੋਂ ਉਧਰੋਂ ਲੈ ਕੇ ਆਪਣੀ ਕਥਾ ਜਾਂ ਗੱਲ ਪੂਰੀ ਕਰਦੇ ਹਨ, ਕੀ ਇਹ ਗੁਰੂ ਪੀਰ ਪੈਗੰਬਰ ਕਹਾਉਣ ਦੇ ਲਾਇਕ ਹਨ? ਇਨ੍ਹਾਂ ਤਥਾ ਕਥਿਤ ਗੁਰੂਆਂ ਕੋਲੋਂ ਅਗਰ ਗੁਰੂ ਨਾਨਕ ਦੀ ਬਾਣੀ ਖੋਹ ਲਈਏ ਤਾਂ ਇਨ੍ਹਾਂ ਕੋਲ ਬਾਕੀ ਕੀ ਬਚਦਾ ਹੈ? ਫਿਰ ਇਹ ਕਿਸ ਦੇ ਸਹਾਰੇ ਆਪਣੀ ਦੁਕਾਨ ਚਲਾਉਣਗੇ (?) ਕਿਉਂਕਿ ਇਨ੍ਹਾਂ ਕੋਲ ਆਪਣਾ ਬਚਨ (ਬਾਣੀ) ਹੀ ਨਹੀਂ। ਗੁਰੂ ਉਹ ਹੈ, ਜਿਸ ਨੂੰ ਨਿਰੰਕਾਰ ਵੱਲੋਂ ਬਾਣੀ ਆਵੇ। ਇਹ ਪਹਿਲੀ ਸ਼ਰਤ ਹੈ। ਇਹ ਸਾਰੇ 'ਕਥਾਵਾਚਕ ਅਤੇ ਵਿਆਖਿਆਕਾਰ' ਹੋਰ ਧਰਮ ਗ੍ਰੰਥਾਂ ਦੇ ਸਹਾਰੇ ਆਪਣੀ ਦੁਕਾਨ ਚਲਾਉਂਦੇ ਹਨ ਤੇ 'ਇਸ਼ਟ' ਕਹਿਲਾਉਣ ਦੇ ਹੱਕਦਾਰ ਨਹੀਂ। ਅਸਲੀ 'ਇਸ਼ਟ' ਹੈ ਉਸ ਧਰਮ ਗ੍ਰੰਥ ਦਾ ਕਰਤਾ, ਜਿਸ ਨੂੰ ਉਹ ਬਾਣੀ ਧੁਰੋਂ ਆਈ ਹੈ ਅਤੇ ਇਹ ਹਨ ਕਥਾਵਾਚਕ। ਕੀ ਗੀਤਾ ਦੇ ਅਰਥ, ਵਿਆਖਿਆ ਜਾਂ ਕਥਾ ਕਰਨ ਵਾਲਾ 'ਕ੍ਰਿਸ਼ਨ' ਹੋ ਸਕਦਾ ਹੈ? ਜੇ ਨਹੀਂ ਤਾਂ ਗੁਰੂ ਗ੍ਰੰਥ ਸਾਹਿਬ ਦੀ ਕਥਾ, ਵਿਆਖਿਆ, ਅਰਥ ਕਰਨ ਵਾਲਾ ਗੁਰੂ ਅਰਥਾਤ ਗੁਰੂ ਨਾਨਕ ਕਿਸ ਤਰ੍ਹਾਂ ਹੋ ਸਕਦਾ ਹੈ? ਇਹ ਸਾਰੇ ਪ੍ਰਸ਼ਨ ਵਿਚਾਰਨ ਦੇ ਹਨ।

ਗੁਰੂ, ਰੂਹਾਨੀ ਸ਼ਕਤੀਆਂ ਦਾ ਮੁਜੱਸਮਾ ਹੁੰਦਾ ਹੈ; ਉਹ ਮੋਹ-ਮਾਇਆ ਤੋਂ ਨਿਰਲੇਪ; ਉਹ ਸਰੀਰਕ ਸੁਖ-ਦੁਖ ਤੇ ਮਾਨਸਕ ਸੰਤਾਪ ਤੋਂ ਉਪਰ ਹੁੰਦਾ ਹੈ। ਸੋਚਣਾ ਇਹ ਹੈ ਕਿ ਕੀ ਇਨ੍ਹਾਂ ਕਥਾਵਾਚਕਾਂ ਵਿਚ ਇਕ ਵੀ ਇਹੋ ਜਿਹੀ ਸਿਫਤ ਮਿਲਦੀ ਹੈ? ਗੁਰੂ ਅਰਜਨ ਸਾਹਿਬ ਤਾਂ ਤੱਤੀ ਤਵੀ 'ਤੇ ਬਹਿ ਕੇ ਅਤੇ ਉਤੋਂ ਸਰੀਰ 'ਤੇ ਤੱਤਾ ਰੇਤਾ ਪਵਾ ਕੇ ਵੀ ਅਡੋਲ ਹਨ, ਸਰੀਰਕ ਦਰਦ ਤੋਂ ਨਿਰਲੇਪ ਹਨ ਪਰ ਕੀ..

ਅੱਜ ਦੇ ਅਖੌਤੀ ਗੁਰੂ ਕਹਾਉਂਦੇ ਇਹ 'ਵਿਆਖਿਆਕਾਰ' ਅਤੇ 'ਕਥਾਵਾਚਕ' ਇਕ ਸੂਈ ਦੀ ਪੀੜ ਵੀ ਬਰਦਾਸ਼ਤ ਕਰ ਸਕਦੇ ਹਨ। ਸਿੱਖਾਂ ਨੂੰ ਗੁਰੂ ਨਾਨਕ ਨਾਮ ਲੇਵਾ ਸਭਨਾਂ ਨੂੰ ਗੰਭੀਰਤਾ ਨਾਲ ਸੋਚਣਾ ਹੈ ਕਿ ਇਨ੍ਹਾਂ ਕਥਾਵਾਚਕਾਂ ਨਾਲ ਬਹਿਸ ਦਾ ਮੁੱਦਾ ਇਹ ਨਹੀਂ ਕਿ ਸਿੱਖ ਨੇ ਸ਼ਬਦ-ਗੁਰੂ ਨਾਲ ਜੁੜਨਾ ਹੈ ਤੇ ਜ਼ਿੰਦਾ ਗੁਰੂ ਨਾਲ ਨਹੀਂ, ਬਲਕਿ ਇਨ੍ਹਾਂ ਨਾਲ ਬਹਿਸ ਦਾ ਮੁੱਦਾ ਇਹ ਹੈ ਕਿ ਇਹ ਕਿੱਥੋਂ ਦੇ ਤੇ ਕਿਵੇਂ ਗੁਰੂ ਜਾਂ ਪੈਗੰਬਰ ਹਨ? ਇਹ ਸਰਾਸਰ ਢੋਂਗੀ ਅਤੇ ਠੱਗ ਹਨ। ਇਹ ਗੁਰੂ ਕਹਾਉਂਦੇ ਰਾਧਾ ਸਵਾਮੀ ਆਗੂ ਹੋਣ ਜਾਂ ਨਾਮਧਾਰੀ, ਨਿਰੰਕਾਰੀ ਹੋਣ ਜਾਂ ਨੂਰ ਮਹਿਲੀਏ ਜਾਂ ਕੋਈ ਹੋਰ, ਕੀ ਇਹ ਧਾਸਕੂ ਭਰ ਵੀ ਗੁਰੂ ਨਾਨਕ ਪਾਤਸ਼ਾਹ ਦੇ ਤੁਲ ਹੋ ਸਕਦੇ ਹਨ ਅਤੇ ਕੀ ਸਿੱਖ ਦੇ ਅੰਗ-ਸੰਗ ਰਹਿਣ ਵਾਲੇ ਜ਼ਾਹਿਰ ਪੀਰ ਜਗਤ-ਗੁਰੂ, ਗੁਰੂ ਨਾਨਕ ਜਿਨ੍ਹਾਂ ਨੂੰ ਨਿਰੰਕਾਰ ਨੇ ਆਪ ਗੁਰਤਾ ਬਖਸ਼ੀ, ਨੂੰ ਛੱਡ ਕੇ ਉਨ੍ਹਾਂ ਨੂੰ ਇਨ੍ਹਾਂ ਕਥਾਵਾਚਕਾਂ ਕੋਲੋਂ ਕੁਝ ਜ਼ਿਆਦਾ ਮਿਲ ਸਕਦਾ ਹੈ?

ਬਾਣੀ ਵਰਤਣ ਤੋਂ ਬਾਅਦ ਕਿਸੇ ਦੇਹਧਾਰੀ ਮਹਾਂਪੁਰਸ਼ ਨੂੰ ਵੀ ਨਾਮ ਦੇਣ ਦੀ ਇਜ਼ਾਜ਼ਤ ਨਹੀਂ :

ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮ ਪਾਇਦਾ॥

(ਮਾਰੂ ਮ: ੩, ਪੰਨਾ ੧੦੬੬)

ਗੁਰਬਾਣੀ ਇਸ ਜੱਗ ਅੰਦਰ ਵਰਤੀ ਹੈ। ਇਸ ਬਾਣੀ ਤੋਂ ਹੀ ਨਾਮ ਪਾਈਦਾ ਹੈ:

ਨਾਨਕ ਗੁਰਬਾਣੀ ਹਰਿ ਪਾਇਆ ਹਰਿ ਜਪੁ ਜਾਪਿ ਸਮਾਹਾ ਹੇ॥

(ਮਾਰੂ ਮ:੩, ਪੰਨਾ ੧੦੫੮)

ਹੇ ਨਾਨਕ! ਜਿਨ੍ਹਾਂ ਨੇ ਵੀ ਹਰੀ ਪਾਇਆ ਹੈ, ਉਨ੍ਹਾਂ ਨੇ ਗੁਰਬਾਣੀ ਦੁਆਰਾ ਹੀ ਪਾਇਆ ਹੈ। ਹਰੀ ਦਾ ਜਾਪ ਕਰਕੇ ਹਰੀ ਵਿਚ ਸਮਾਇਆ ਜਾ ਸਕਦਾ ਹੈ।

ਆਉ ਹੁਣ ਸਤਿਗੁਰੂ ਤੋਂ ਹੀ ਪੁੱਛਦੇ ਹਾਂ ਕਿ ਦੱਸੋ 'ਗੁਰੂ' ਕੌਣ ਹੈ?

ਗੁਰ ਪਾਰਬ੍ਰਹਮੁ ਪਰਮੇਸਰੁ ਆਪਿ॥
ਆਠ ਪਹਰ ਨਾਨਕ ਗੁਰ ਜਾਪਿ॥

(ਆਸਾ ਮ: ੫, ਪੰਨਾ ੩੮੭)

ਭਾਵ ਗੁਰੂ ਕੇਵਲ ਪਾਰਬ੍ਰਹਮ ਪਰਮੇਸ਼ਰ ਆਪ ਹੈ, ਹੋਰ ਕੋਈ ਨਹੀਂ । ਐਸੇ ਗੁਰੂ ਨੂੰ ਅੱਠੇ ਪਹਿਰ ਜਪ।

ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ॥

(ਸਿਰੀਰਾਗੁ ਮ: ੫, ਪੰਨਾ ੫੨)

ਭਾਵ ਗੁਰੂ ਕੇਵਲ ਨਿਰੰਕਾਰ ਸਮਰਥ ਹੈ, ਜੋ ਉੱਚਾ ਤੇ ਮਨ ਬੁੱਧੀ ਤੋਂ ਪਰ੍ਹੇ ਹੈ। ਐਸੇ ਗੁਰੂ ਦੀ ਮਹਿਮਾ ਅਗੰਮ ਹੈ। ਕਥਨਹਾਰ ਕੀ ਕਰ ਸਕਦਾ ਹੈ?



ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ॥

(ਗਉੜੀ ਮ : ੫, ਪੰਨਾ ੨੧੮)

ਭਾਵ ਗੁਰੂ ਕੇਵਲ ਨਾਰਾਇਣ ਹੈ, ਉਹ ਪ੍ਰਕਾਸ਼ ਰੂਪ ਹੈ, ਸਦਾ ਸਥਿਰ ਹੈ ਤੇ ਸ੍ਰਿਸ਼ਟੀ ਦਾ ਰਚਨਹਾਰ ਹੈ।

ਅਪਰੰਪਰ ਪਾਰਬ੍ਰਹਮ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥

(ਸੋਰਠਿ ਮ: ੧, ਪੰਨਾ ੫੯੯)

ਭਾਵ ਜੋ ਹਸਤੀ ਅਪਰੰਪਰ ਪਾਰਬ੍ਰਹਮ ਪਰਮੇਸੁਰ ਹੈ, ਨਾਨਕ ਨੂੰ ਉਹ ਗੁਰੂ ਮਿਲਿਆ ਹੈ।

ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥

(ਸਿਰੀਰਾਗੁ ਮ: ੫, ਪੰਨਾ ੫੩)

ਭਾਵ ਗੁਰ ਪਰਮੇਸਰੁ ਕੇਵਲ ਇਕ ਹੈ, ਹੋਰ ਕੋਈ ਨਹੀਂ। ਉਹ ਸਾਰਿਆਂ ਵਿਚ ਸਮਾਇਆ ਹੋਇਆ ਹੈ।

ਇਨ੍ਹਾਂ ਪ੍ਰਮਾਣਾਂ ਤੋਂ ਸਾਬਤ ਹੋਇਆ ਕਿ 'ਗੁਰੂ' ਪਦ ਦੇ ਅਰਥ 'ਰੱਬ' ਹਨ ਜਾਂ 'ਬ੍ਰਹਮ' ਹੀ ਗੁਰੂ ਹੈ, ਹੋਰ ਕੋਈ ਨਹੀਂ। ਹੁਣ ਅੱਗੇ ਚੱਲੀਏ। ਸਤਿਗੁਰੂ ਫ਼ਰਮਾਉਂਦੇ ਹਨ:

ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ॥

(ਸਿਰੀਰਾਗੁ ਮ: ੩, ਪੰਨਾ ੩੯)

ਭਾਵ ਹੇ ਗੁਰਮੁਖੋ! ਬ੍ਰਹਮ ਤੇ ਬ੍ਰਹਮ ਤੋਂ ਆਈ ਬਾਣੀ ਇਕ ਹਨ, ਕੋਈ ਭੇਦ ਨਹੀਂ। ਇਸ ਸ਼ਬਦ ਦੁਆਰਾ ਬ੍ਰਹਮ ਨਾਲ ਮਿਲਾਵਾ ਹੋ ਜਾਂਦਾ ਹੈ।

ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥

(ਸੋਰਠਿ ਮ: ੧, ਪੰਨਾ ੬੩੫)

ਸ਼ਬਦ ਜੋ ਬ੍ਰਹਮ ਤੋਂ ਆਇਆ ਹੈ ਇਹ ਹੀ ਗੁਰੂ-ਪੀਰ ਹੈ। ਇਹ ਸ਼ਬਦ ਹੀ ਗਹਿਰ ਗੰਭੀਰ ਹੈ। ਇਸ ਸ਼ਬਦ ਬਿਨਾਂ ਜੱਗ ਮਾਇਆ ਵਿਚ ਕਮਲਾ ਹੋਇਆ ਫਿਰਦਾ ਹੈ।

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥

(ਨਟ ਮ : ੪, ਪੰਨਾ ੯੮੨)

ਭਾਵ ਬਾਣੀ ਹੀ ਗੁਰੂ ਹੈ ਤੇ ਗੁਰੂ ਹੀ ਬਾਣੀ ਹੈ। ਇਸ ਬਾਣੀ ਵਿਚ ਅੰਮ੍ਰਿਤ ਰੂਪ ਨਾਮ ਭਰਪੂਰ ਹੈ। ਜਿਹੜੀ ਗੱਲ ਗੁਰਬਾਣੀ ਕਹਿੰਦੀ ਹੈ ਉਸ ਨੂੰ ਸੇਵਕ ਜਨ ਮੰਨੇ ਤਾਂ ਪ੍ਰਤੱਖ ਤੌਰ 'ਤੇ ਭਾਵ ਯਕੀਨੀ ਤੌਰ 'ਤੇ ਇਹ ਗੁਰਬਾਣੀ ਤਾਰ ਦਿੰਦੀ ਹੈ।

ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥

(ਕਾਨੜਾ ਮ: ੪, ਪੰਨਾ ੧੩੦੯)

ਭਾਵ ਸਤਿਗੁਰੂ ਕੌਣ ਹੈ ਉੱਤਰ ਹੈ ਕਿ ਸਤਿਗੁਰੂ ਬਚਨ (ਬਾਣੀ) ਹੀ ਸਤਿਗੁਰੂ

ਹਨ। ਦੋਵਾਂ 'ਚ ਕੋਈ ਭੇਦ ਨਹੀਂ। ਇਹ ਬਚਨ (ਬਾਣੀ) ਮੁਕਤੀ ਦੀ ਰਾਹ ਵਿਖਾਉਂਦੇ ਹਨ।

ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥

(ਵਾਰ ਗੂਜਰੀ ੩, ਸਲੋਕੁ ਮ : ੩, ਪੰਨਾ ੫੧੫)

ਭਾਵ ਹੇ ਬਾਣੀ! ਤੂੰ ਵਾਹੁ ਵਾਹੁ ਹੈਂ, ਕਿਉਂਕਿ ਤੂੰ ਨਿਰੰਕਾਰ ਤੋਂ ਆਈ ਹੈਂ ਤੇ ਨਿਰੰਕਾਰ ਸਰੂਪ ਹੈਂ। ਇਸ ਬਾਣੀ ਤੋਂ ਵੱਡਾ ਹੋਰ ਕੋਈ ਨਹੀਂ। ਨਿਰੰਕਾਰ ਤੋਂ ਵੱਡਾ ਹੋਰ ਹੋ ਭੀ ਕੌਣ ਸਕਦਾ ਹੈ?

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥

(ਤਿਲੰਗ ਮ : ੧, ਪੰਨਾ ੭੨੨)

ਭਾਵ ਹੇ ਲਾਲੋ! ਜਿਸ ਜਿਸ ਤਰ੍ਹਾਂ ਮੈਨੂੰ ਖਸਮ (ਬ੍ਰਹਮ) ਤੋਂ ਬਾਣੀ ਆ ਰਹੀ ਹੈ ਉਸੇ ਉਸੇ ਤਰ੍ਹਾਂ ਮੈਂ ਬਿਆਨ ਕਰ ਰਿਹਾ ਹਾਂ, ਅਰਥਾਤ ਗਿਆਨ ਦੇ ਰਿਹਾ ਹਾਂ।

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥

(ਸੂਹੀ ਮ : ੧, ਪੰਨਾ ੭੬੩)

ਭਾਵ ਮੈਂ ਆਪ ਕੋਈ ਬੋਲ ਨਹੀਂ ਜਾਣਦਾ, ਮੈਂ ਤਾਂ ਉਸ ਹੁਕਮੀ ਦਾ ਹੁਕਮ ਜੋ ਮੈਨੂੰ ਆਇਆ ਹੈ, ਉਹੋ ਕਿਹਾ ਹੈ। ਭਾਵ ਹੇ ਸੰਸਾਰੀ ਲੋਕੋ! ਇਹ ਮੇਰੀ ਆਪਣੀ ਰਚੀ ਬਾਣੀ ਨਹੀਂ। ਇਹ ਮੇਰੇ ਬੋਲ ਨਹੀਂ; ਮੈਂ ਤਾਂ ਇਕ ਵਿਚੋਲਾ ਹਾਂ। ਇਹ ਤਾਂ ਧੁਰ ਤੋਂ ਆਈ ਹੈ।

ਬੋਲੇ ਸਾਹਿਬ ਕੈ ਭਾਣੈ॥ ਦਾਸੁ ਬਾਣੀ ਬ੍ਰਹਮੁ ਵਖਾਣੈ॥

(ਸੋਰਠਿ ਮ: ੫, ਪੰਨਾ ੬੨੯)

ਭਾਵ ਦਾਸ ਮਾਲਕ ਦੇ ਭਾਣੇ ਅੰਦਰ ਬੋਲ ਰਿਹਾ ਹੈ ਤੇ ਬ੍ਰਹਮ ਤੋਂ ਆਈ ਬਾਣੀ ਆਖ ਰਿਹਾ ਹੈ। ਸੋ ਇਨ੍ਹਾਂ ਪਵਿੱਤਰ ਪ੍ਰਮਾਣਾਂ ਵਿਚ ਬਾਣੀ ਨੂੰ ਹੀ ਬ੍ਰਹਮ ਤੇ ਗੁਰੂ ਆਖਿਆ ਗਿਆ ਹੈ। ਹੋਰ ਅੱਗੇ ਚੱਲੀਏ।

ਨਾਨਕ ਗੁਰੂ ਗੁਰੂ ਹੈ ਪੂਰਾ ਮਿਲਿ ਸਤਿਗੁਰ ਨਾਮੁ ਧਿਆਇਆ॥

(ਰਾਮਕਲੀ ਮ: ੪, ਪੰਨਾ ੮੮੨)

ਭਾਵ ਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ ਕਿ ਗੁਰੂ ਨਾਨਕ ਹੀ ਪੂਰਾ ਗੁਰੂ ਹੈ। ਅਜਿਹੇ ਪੂਰੇ ਸਤਿਗੁਰੂ ਨਾਲ ਮਿਲ ਕੇ ਮੈਂ ਨਾਮ ਧਿਆਇਆ ਹੈ। ਅੱਗੇ ਇਸ ਗੱਲ ਨੂੰ ਹੋਰ ਦ੍ਰਿੜ੍ਹ ਕਰਵਾਉਂਦੇ ਹਨ ਕਿ ਸਿੱਖ ਕਿਧਰੇ ਭੁਲੇਖੇ ਵਿਚ ਨਾ ਪੈ ਜਾਵੇ।

ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ।

(ਕਾਨੜਾ ਮ : ੪, ਪੰਨਾ ੧੩੧੦)

ਇਨ੍ਹਾਂ ਦੋਵਾਂ ਉਤਲੇ ਪ੍ਰਮਾਣਾਂ ਦਾ ਭਾਵ-ਅਰਥ ਇਹ ਹੈ ਕਿ ਗੁਰੂ ਨਾਨਕ ਹੀ ਪੂਰਾ ਗੁਰੂ ਹੈ ਤਾਂ ਤੇ ਸਤਿਗੁਰੂ ਨਾਨਕ ਨੂੰ ਮਿਲ ਕਰ, ਗੁਰੂ ਰਾਮਦਾਸ ਜੀ ਫ਼ਰਮਾਉਂਦੇ



ਹਨ ਕਿ ਉਨ੍ਹਾਂ ਨਾਮ ਧਿਆਇਆ ਹੈ।

ਸੋ ਸਿੱਟਾ ਇਹ ਨਿਕਲਿਆ ਕਿ ਬ੍ਰਹਮ, ਬ੍ਰਹਮ ਤੋਂ ਆਈ ਬਾਣੀ ਤੇ ਗੁਰੂ ਨਾਨਕ ਪਾਤਸ਼ਾਹ (ਜਿਨ੍ਹਾਂ ਦੁਆਰਾ ਇਹ ਬਾਣੀ ਬ੍ਰਹਮ ਤੋਂ ਆਈ) ਵਿਚ ਕੋਈ ਭਿੰਨ-ਭੇਦ ਨਹੀਂ, ਕੋਈ ਫ਼ਰਕ ਨਹੀਂ। ਇਹ ਤਿੰਨੇ ਇਕ ਰੂਪ ਹਨ। ਇਹ ਹੀ ਸੱਚੇ ਤੇ ਪੂਰੇ ਗੁਰੂ ਹਨ ਅਤੇ ਇਹ ਹੀ ਸਿੱਖ ਦਾ ਦ੍ਰਿੜ੍ਹ ਨਿਸ਼ਚਾ ਹੋਣਾ ਚਾਹੀਦਾ ਹੈ।

ਸੋ ਗੁਰਸਿੱਖੋ! ਗੈਰ-ਸਿੱਖ 'ਗੁਰੂ' ਸ਼ਬਦ ਦੇ ਅਰਥ ਤੇ ਵਰਤਾਰਾ ਭਾਵੇਂ ਕੁਝ ਵੀ ਕਰਨ, ਸਿੱਖਾਂ ਵਿਚ ਇਹ ਪਦ ਦਸਮ ਪਾਤਸ਼ਾਹ ਤੋਂ ਪਿੱਛੋਂ ਕਿਸੇ ਇਕ ਵਿਅਕਤੀ ਦੇ ਨਾਮ ਨਾਲ ਨਹੀਂ ਲਗਾਇਆ ਜਾ ਸਕਦਾ। ਕੋਈ ਇਕ ਵਿਅਕਤੀ ਭਾਵੇਂ ਉਹ ਜਪ, ਤਪ, ਨਾਮ, ਸਿਮਰਨ, ਪਰਉਪਕਾਰ ਤੇ ਸੇਵਾ ਕਰਨ ਵਿਚ ਕਿੰਨਾ ਹੀ ਵੱਡਾ ਕਿਉਂ ਨਾ ਹੋਵੇ ਆਪਣੇ ਨਾਮ ਨਾਲ ਇਹ ਪਦ ਨਹੀਂ ਲੱਗਾ ਸਕਦਾ। ਨਾ ਹੀ ਪੰਥ ਨੇ ਇਸ ਗੱਲ ਦੀ ਕਦੇ ਕਿਸੇ ਨੂੰ ਆਗਿਆ ਦਿੱਤੀ ਹੈ ਤੇ ਨਾ ਹੀ ਛੂਟ ਦੇ ਸਕਦਾ ਹੈ।

# ਦਿਵਯ ਜਯੋਤੀ ਜਾਗ੍ਰਿਤੀ ਸੰਸਥਾਨ ਦਾ ਭਰਮ-ਜਾਲ

ਭਾਈ ਹਰਜੀਤ ਸਿੰਘ

ਗੁਰਬਾਣੀ ਦੇਸ਼-ਕਾਲ ਤੋਂ ਰਹਿਤ, ਬ੍ਰਹਮ ਗਿਆਨ ਭੰਡਾਰ ਸਰਲ ਬੋਲੀ ਵਾਲੀ, ਸਦਾ ਲਈ ਸਾਰੇ ਸੰਸਾਰ ਨੂੰ ਚਾਨਣ ਦੇਣ ਵਾਲੀ ਹਰੇਕ ਜੀਵ ਨੂੰ ਆਪਣੀ ਬੁੱਕਲ ਵਿਚ ਲੈਣ ਦੇ ਪੂਰੀ ਤਰ੍ਹਾਂ ਸਮਰੱਥ ਹੈ। ਇਸ ਤੋਂ ਪਹਿਲਾਂ ਜੋ ਧਾਰਮਕ ਗ੍ਰੰਥ ਵਿਸ਼ਵ ਵਿੱਚ ਬਣੇ, ਉਹ ਕੇਵਲ ਕਿਸੇ ਨਾ ਕਿਸੇ ਖਾਸ ਮਜ਼ਹਬ ਜਾਂ ਮੱਤ ਦੇ ਲੋਕਾਂ ਲਈ ਹੀ ਸਨ, ਜੋ ਅੰਤ ਅਤੇ ਸੀਮਾ ਵਿਚ ਸਨ। ਪਰ ਇਸ ਬਾਣੀ ਦਾ ਸਰਬੱਗ ਅਤੇ ਅਨੰਤ ਹੋਣ ਦਾ ਸਬੂਤ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬਾਨ ਤੋਂ ਇਲਾਵਾ ਅਨੇਕਾਂ ਮੱਤਾਂ ਵਿਚ ਪੈਦਾ ਹੋਏ ਭਗਤਾਂ, ਸੰਤਾਂ ਦੀ ਬਾਣੀ ਵੀ ਸ਼ਾਮਿਲ ਹੈ, ਜਿਹੜੀ ਇਕੋ ਆਤਮਕ ਮੰਡਲ ਦੇ ਪ੍ਰਕਾਸ਼ ਵਿਚੋਂ ਇਨ੍ਹਾਂ ਭਗਤਾਂ ਦੇ ਹਿਰਦਿਆਂ ਰਾਹੀਂ ਵੱਖ ਵੱਖ ਬੋਲੀਆਂ, ਦੇਸ਼ਾਂ ਅਤੇ ਸਮਿਆਂ ਵਿਚ ਪ੍ਰਗਟ ਹੋਈ।

ਪਰ ਅਫਸੋਸ ਦੀ ਗੱਲ ਇਹ ਹੈ ਕਿ ਇਸ ਗੁਰਬਾਣੀ ਦੇ ਅਮੁੱਲ ਖ਼ਜ਼ਾਨੇ ਨੂੰ ਅਸੀਂ ਆਪਣੇ ਆਪ ਨੂੰ ਸਿੱਖ ਕਹਾਉਣ ਵਾਲੇ ਹੀ ਨਹੀਂ ਸਮਝ ਸਕੇ, ਪੰਥ-ਦੋਖੀਆਂ ਨੇ ਤਾਂ ਕੀ ਸਮਝਣਾ ਸੀ? ਸਾਡੇ ਗੁਰਬਾਣੀ ਪ੍ਰਤੀ ਅਵੇਸਲੇਪਨ ਅਤੇ ਸੁੱਤਿਆਂ ਦਾ ਫਾਇਦਾ ਉਠਾ ਕੇ ਪੰਥ-ਵਿਰੋਧੀਆਂ ਅਤੇ ਮਨੁੱਖਤਾ ਦੇ ਦੁਸ਼ਮਣ ਲੋਕਾਂ ਨੇ ਗੁਰਬਾਣੀ ਦੇ ਸਿਧਾਂਤਾਂ ਨੂੰ ਪੌਰਾਣਿਕ ਅਤੇ ਮਨਘੜਤ ਰੰਗਣ ਦੇਣੀ ਸ਼ੁਰੂ ਕਰ ਦਿੱਤੀ, ਜਿਸ ਦਾ ਗੁਰਮਤਿ ਨਾਲ ਦੂਰ ਦਾ ਵੀ ਸੰਬੰਧ ਨਹੀਂ ਹੈ। ਪਰ ਅਫਸੋਸ ਦੀ ਗੱਲ ਇਹ ਹੈ ਕਿ ਪੰਥ ਦੀਆਂ ਪ੍ਰਮੁੱਖ ਜਥੇਬੰਦੀਆਂ ਇਨ੍ਹਾਂ ਖਤਰਿਆਂ ਅਤੇ ਹੋ ਰਹੇ ਸੱਚੀ ਬਾਣੀ ਦੇ ਗਲਤ ਅਰਥਾਂ ਤੋਂ ਅਵੇਸਲੀਆਂ ਬੈਠੀਆਂ ਹਨ। ਜੇ ਸਹੀ ਕਦਮ ਚੁੱਕੇ ਜਾਂਦੇ ਤਾਂ ਅੱਜ ਅਖੌਤੀ ਸੰਤਾਂ, ਰਾਧਾ ਸੁਆਮੀ, ਨਕਲੀ ਨਿਰੰਕਾਰੀ ਭਨਿਆਰੇ ਵਾਲੇ, ਰਾਸ਼ਟਰੀ ਸਿੱਖ ਸੰਗਤ ਅਤੇ ਕਈ ਹੋਰ ਪੰਥ-ਵਿਰੋਧੀ ਦੁਕਾਨਾਂ ਵਾਲੇ ਗੁਰਬਾਣੀ ਭਨਿਆਰੇ ਵਾਲੇ, ਰਾਸ਼ਟਰੀ ਸਿੱਖ ਸੰਗਤ ਅਤੇ ਕਈ ਹੋਰ ਪੰਥ-ਵਿਰੋਧੀ ਦੁਕਾਨਾਂ ਵਾਲੇ ਗੁਰਬਾਣੀ ਦਾ ਚੋਗਾ ਪਾ ਕੇ ਲੁੱਟ ਨਾ ਰਹੇ ਹੁੰਦੇ!

'ਦਿਵਯ ਜਯੋਤੀ ਜਾਗ੍ਰਿਤੀ ਸੰਸਥਾਨ' ਵੀ ਇਨ੍ਹਾਂ ਪੰਥ-ਵਿਰੋਧੀ ਤਾਕਤਾਂ ਵਿਚੋਂ ਇਕ ਹੈ। ਇਨ੍ਹਾਂ ਦਾ ਮੁੱਖ ਕੇਂਦਰ 'ਨੂਰ ਮਹਿਲ' ਹੈ। ਇਨ੍ਹਾਂ ਦੇ ਚੇਲਿਆਂ ਨੂੰ 'ਨੂਰ ਮਹਿਲੀਏ' ਕਿਹਾ ਜਾਂਦਾ ਹੈ। ਇਹ ਸੰਸਥਾ ਆਪਣੇ ਆਪ ਨੂੰ ਸਨਾਤਨੀ ਧਰਮ ਦਾ ਅੰਗ ਮੰਨਦੀ ਹੈ ਅਤੇ ਗੁਰਬਾਣੀ ਦੇ ਕੁਝ ਗਿਣੇ-ਮਿਥੇ ਪ੍ਰਮਾਣ ਲੈ ਕੇ ਆਪਣਾ ਗੁਰੂ-ਡੰਮ੍ਹ ਚਲਾਉਂਦੀ ਹੈ। ਇਸ ਸੰਸਥਾ ਵਿਚ ਇਨ੍ਹਾਂ ਦੇ ਚੇਲੇ ਪ੍ਰਚਾਰਕ ਗੁਰਬਾਣੀ ਦੇ



ਮਨਘੜਤ ਅਤੇ ਬਿਪਰਵਾਦੀ ਅਰਥ ਕਰਕੇ ਆਮ ਲੋਕਾਂ ਨੂੰ ਭਰਮਾਉਂਦੇ ਹਨ, ਜੋ ਗੁਰਬਾਣੀ ਦਾ ਘੋਰ ਅਨਾਦਰ ਹੈ। ਇਸ ਲੇਖ ਵਿਚ ਇਨ੍ਹਾਂ ਦੁਆਰਾ ਪਾਏ ਭੁਲੇਖਿਆਂ ਨੂੰ ਸਪਸ਼ਟ ਕਰਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ।

ਨੂਰਮਹਿਲੀਏ ਅਤੇ ਪੰਥ-ਵਿਰੋਧੀ ਹੋਰ ਸੰਸਥਾਵਾਂ ਵੱਲੋਂ 'ਨਾਮ' ਦੇਣ ਬਾਰੇ ਬੜਾ ਭੁਲੇਖਾ ਪਾਇਆ ਜਾਂਦਾ ਹੈ। ਕੋਈ ਪੰਜ ਅੱਖਰਾਂ ਦਾ ਨਾਮ ਦਿੰਦਾ ਹੈ, ਕੋਈ ਸੱਤ ਅੱਖਰਾਂ ਦਾ ਤੇ ਕੋਈ ਬਿਨਾਂ ਅੱਖਰਾਂ ਤੋਂ, ਜਿਵੇਂ ਦਿਵਯ ਜਯੋਤੀ ਵਾਲੇ ਜੋ ਨਾਮ ਦੇ ਨਾਂ 'ਤੇ ਪਾਖੰਡ ਕਰਦੇ ਹਨ ਉਹ ਇਸ ਤਰ੍ਹਾਂ ਹੈ ਕਿ ਇਹ ਰਾਤ ਦੇ ਸਮੇਂ ਗਏ ਜਗਿਆਸੂਆਂ ਨੂੰ ਇਕ ਦੀਆਂ ਅੱਖਾਂ ਬੰਦ ਕਰਵਾ ਕੇ ਅਤੇ ਅੱਖਾਂ ਨੂੰ ਮਲ ਮਲ ਕੇ ਗੁਰੂ ਨਾਨਕ ਸਾਹਿਬ, ਗੁਰੂ ਗੋਬਿੰਦ ਸਿੰਘ ਜੀ ਅਤੇ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਅਤੇ ਜੋਤ (ਪ੍ਰਕਾਸ਼) ਦੇ 'ਦਰਸ਼ਨ', ਕਰਵਾਉਣ ਦਾ ਦਾਅਵਾ ਕਰਦੇ ਹਨ, ਜੋ ਨਿਰੋਲ ਪਾਖੰਡ ਹੈ।

ਗੁਰਮਤਿ ਅਨੁਸਾਰ ਨਾਮ ਤੋਂ ਭਾਵ ਕੋਈ ਇਨ੍ਹਾਂ ਸੰਸਥਾਵਾਂ ਵੱਲੋਂ ਦਿੱਤਾ 'ਨਾਮ' ਨਹੀਂ ਬਲਕਿ 'ਨਾਮ' ਦਾ ਅਸਲ ਭਾਵ ਹੈ 'ਗਿਆਨ'। ਗੁਰਬਾਣੀ ਵਿਚ ਗਿਆਨ ਨੂੰ ਹੀ 'ਨਾਮ' ਕਿਹਾ ਗਿਆ ਹੈ ਅਤੇ ਗਿਆਨ ਨੂੰ ਹੀ ਦ੍ਰਿੜ੍ਹ ਕਰਨਾ ਹੈ :

ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿ ਨਾਮੋ ਦੇਇ ਦ੍ਰਿੜਾਇ॥

(ਸੂਹੀ ਮ : ੪, ਪੰਨਾ ੭੫੯)

ਲੋਕਾਂ ਨੂੰ ਭਰਮ-ਜਾਲ ਵਿਚ ਫਸਾਉਣ ਲਈ ਆਖਦੇ ਹਨ ਕਿ ਗੁਰਬਾਣੀ ਵਿਚ ਹੀ ਗੁਰੂ, ਨਾਮ ਅਤੇ ਜੋਤੀ ਦੀ ਗੱਲ ਹੈ। ਅਖੇ! ਅਸੀਂ ਗੁਰਬਾਣੀ ਅਨੁਸਾਰ ਹੀ ਚਲਦੇ ਹਾਂ। ਇਹ ਸ਼ਬਦ ਗੁਰਬਾਣੀ ਦੇ ਹਨ ਪਰ ਇਨ੍ਹਾਂ ਦੇ ਅਰਥ ਅਸਲ 'ਚ ਉਹ ਨਹੀਂ ਜੋ ਇਹ ਕਰਦੇ ਹਨ, ਜਿਵੇਂ ਗੁਰੂ ਤੋਂ ਭਾਵ-ਦੇਹਧਾਰੀ ਗੁਰੂ, ਜੋਤੀ ਤੋਂ ਅਰਥ ਦੀਵੇ ਦਾ ਪ੍ਰਕਾਸ਼, ਜਾਂ ਨਾਮ ਜੋ ਇਹ ਕੁਝ ਹੋਰ ਹੀ ਸਮਝੀ ਬੈਠੇ ਹਨ।

ਗੁਰਬਾਣੀ ਇਹ ਨਹੀਂ ਕਹਿੰਦੀ ਕਿ ਆਸ਼ੂਤੋਸ਼ ਗੁਰੂ ਨਾਮ ਦੇਵੇਗਾ ਜਾਂ ਕੋਈ ਹੋਰ ਦੇਹਧਾਰੀ ਗੁਰੂ ਨਾਮ ਦੇਵੇਗਾ ਬਲਕਿ ਗੁਰਬਾਣੀ ਨੇ ਤਾਂ ਇਹ ਸਿਲਸਿਲਾ ਹੀ ਖਤਮ ਕਰ ਦਿੱਤਾ ਅਤੇ ਪੱਕੀ ਮੋਹਰ ਲਾ ਦਿੱਤੀ ਕਿ ਸ਼ਬਦ ਹੀ ਗੁਰੂ ਹੈ :

ਸਬਦੁ ਗੁਰੂ ਸੁਰਤਿ ਧੁਨਿ ਚੇਲਾ॥

(ਰਾਮਕਲੀ ਮ : ੧, ਸਿਧ ਗੋਸਟਿ, ਪੰਨਾ ੯੪੩)

ਗੁਰਬਾਣੀ ਦੀ ਵਿਚਾਰ ਨਾਲ ਹੀ ਪ੍ਰਾਪਤੀ ਹੋਣੀ ਹੈ :

ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥

(ਮਾਰੂ ਮ : ੩, ਪੰਨਾ ੧੦੬੬)

ਜਿਸ ਜੋਤ ਨੂੰ ਦਿਖਾਉਣ ਦਾ ਦਾਅਵਾ ਇਹ ਕਰਦੇ ਹਨ ਅਸਲ ਵਿਚ ਇਹ ਇਕ ਸਰੀਰਕ ਕਸਰਤ ਹੈ। ਇਹੋ ਜਿਹੀ ਜੋਤ ਪ੍ਰਕਾਸ਼ ਦੀਵੇ ਦੀ ਲੋਅ ਦਾ ਜ਼ਿਕਰ

ਗੁਰਬਾਣੀ ਵਿਚ ਨਹੀਂ ਆਉਂਦਾ। ਗੁਰਬਾਣੀ ਵਿਚ ਜਿਸ ਜੋਤ ਦਾ ਜ਼ਿਕਰ ਕੀਤਾ ਹੈ ਉਹ ਜੋਤ ਜਾਂ ਚਾਨਣ ਕੋਈ ਇਨ੍ਹਾਂ ਦੇ ਦੀਵਿਆਂ ਵਾਲਾ ਚਾਨਣ ਨਹੀਂ ਜਿਸ ਦਾ ਭੁਲੇਖਾ 'ਦਿਵਯ ਜਯੋਤੀ' ਵਾਲੇ ਪਾਉਂਦੇ ਹਨ। ਇਹ ਜੋਤ, ਪ੍ਰਕਾਸ਼ ਜਾਂ ਚਾਨਣ ਗੁਰਬਾਣੀ ਵਿਚਲੇ ਗਿਆਨ ਤੋਂ ਸਿਵਾ ਹੋਰ ਕਿਸੇ ਕਿਸਮ ਦਾ ਚਾਨਣ ਨਹੀਂ ਹੈ। ਗਿਆਨ ਆਪਣੇ ਆਪ ਵਿਚ ਮਨ ਅੰਦਰ ਚਾਨਣ ਕਰਨ ਵਾਲੀ ਵਸਤੂ ਹੈ, ਜਿਵੇਂ:

-ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥

(ਸਿਰੀਰਾਗੁ ਮ : ੩, ਪੰਨਾ ੬੭)

-ਪ੍ਰਗਟੀ ਜੋਤਿ ਮਿਟਿਆ ਅੰਧਿਆਰਾ॥

(ਪ੍ਰਭਾਤੀ ਕਬੀਰ ਜੀ, ਪੰਨਾ ੧੩੪੯)

ਗੁਰਮਤਿ ਗਿਆਨ ਹੀ ਸੰਸਾਰ ਨੂੰ ਅਗਿਆਨਤਾ ਦੇ ਹਨ੍ਹੇਰੇ ਵਿਚ ਵਿਚੋਂ ਕੱਢਣ ਵਾਲਾ ਚਾਨਣ ਪ੍ਰਕਾਸ਼ ਅਤੇ ਜੋਤ ਹੈ।

ਪਰ ਇਹ 'ਦਿਵਯ ਜਯੋਤੀ ਜਾਗ੍ਰਿਤੀ ਸੰਸਥਾਨ' ਵਾਲੇ ਬ੍ਰਹਮ-ਗਿਆਨ ਵਿਚਾਰਨ ਦੀ ਜਗ੍ਹਾ ਭਰਮ-ਗਿਆਨ ਨੂੰ ਉਤਪੰਨ ਕਰ ਰਹੇ ਹਨ।

ਇਹ ਇਨ੍ਹਾਂ ਦੁਆਰਾ ਪਾਇਆ ਇਕ ਹੋਰ ਭੁਲੇਖਾ ਇਹ ਹੈ ਕਿ ਇਹ ਕਹਿੰਦੇ ਹਨ ਕਿ ਗੁਰਬਾਣੀ ਵਿਚ ਲਿਖਿਆ ਹੈ ਕਿ ਗੁਰੂ ਦੀ ਮੂਰਤ ਦਾ, ਗੁਰੂ ਦੇ ਚਰਨਾਂ ਦਾ ਮਨ ਵਿਚ ਧਿਆਨ ਧਰਨਾ ਹੈ, ਗੁਰੂ ਦੇ ਚਰਨ ਧੋ ਧੋ ਪੀਣੇ ਹਨ। ਅਖੇ! ਉਹ ਤਾਂ ਅਸੀਂ ਫਿਰ ਹੀ ਕਰ ਸਕਾਂਗੇ ਜੇਕਰ ਗੁਰੂ ਦੇਹਧਾਰੀ ਹੋਵੇਗਾ ਅਤੇ ਪੰਕਤੀਆਂ ਲੈਂਦੇ ਹਨ :

-ਗੁਰ ਕੇ ਚਰਨ ਰਿਦੈ ਲੈ ਧਾਰਉ।

(ਗੋਂਡ ਮ: ੫, ਪੰਨਾ ੮੬੪)

-ਸਤਿਗੁਰ ਕੀ ਮੂਰਤਿ ਹਿਰਦੈ ਵਸਾਏ।

(ਧਨਾਸਰੀ ਮ: ੧, ਪੰਨਾ ੬੬੧)

ਪਰ ਗੁਰਮਤਿ ਅਨੁਸਾਰ ਇਸ ਭਰਮ ਦੇ ਜਵਾਬ ਵਿਚ ਗੁਰਬਾਣੀ ਵਿਚ ਇਹ ਵੀ ਸਮਝਾਇਆ ਹੈ ਕਿ ਅਸਲ ਚਰਨ ਜਾਂ ਗੁਰੂ ਦੀ ਮੂਰਤਿ ਕੀ ਹੈ, ਕਿਸ ਦਾ ਧਿਆਨ ਧਰਨਾ ਹੈ? ਗੁਰੂ ਸਾਹਿਬ ਸਾਫ ਦੱਸਦੇ ਹਨ ਕਿ ਗੁਰੂ ਦਾ ਸ਼ਬਦ ਹੀ ਗੁਰੂ ਦੇ ਚਰਨ, ਗੁਰੂ ਦੀ ਮੂਰਤਿ ਅਤੇ ਗੁਰੂ ਦੀ ਤਸਵੀਰ ਹੈ। ਫਿਰ 'ਦਿਵਯ ਜਯੋਤੀ' ਵਾਲੇ ਕਿਸ ਦਰਸ਼ਨ ਦੀ ਗੱਲ ਕਰਦੇ ਹਨ? ਜਿਵੇਂ :

-ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ॥

(ਧਨਾਸਰੀ ਮ: ੫, ਪੰਨਾ ੬੮੦)

-ਸਤਿਗੁਰੁ ਨਿਰੰਜਨੁ ਸੋਇ॥

(ਰਾਮਕਲੀ ਮ: ੫, ਪੰਨਾ ੮੯੫)

-ਗੁਰ ਮੂਰਤਿ ਗੁਰ ਸਬਦੁ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ॥



(ਭਾਈ ਗੁਰਦਾਸ ਜੀ, ਵਾਰ ੨੪ : ੨੫)

ਇਸ ਸੰਸਥਾ ਵੱਲੋਂ ਪੈਦਾ ਕੀਤਾ ਅਗਲਾ ਭਰਮ ਚਾਰ ਪਦਾਰਥਾਂ ਦਾ ਹੈ। ਇਸ ਸੰਸਥਾ ਦੇ ਪ੍ਰਚਾਰਕਾਂ ਵੱਲੋਂ ਆਖਿਆ ਜਾਂਦਾ ਹੈ ਕਿ ਜੋ ਚਾਰ ਪਦਾਰਥਾਂ ਦੀ ਗੱਲ ਗੁਰਬਾਣੀ ਵਿਚ ਆਈ ਹੈ ਉਹ ਅਸੀਂ ਦਿਖਾਉਂਦੇ ਹਾਂ ਤੇ ਉਹ ਹਨ : ੧) ਪ੍ਰਕਾਸ਼, ੨) ਬ੍ਰਹਮ ਨਾਦ, ੩) ਆਵਿਤ ਨਾਮ, ੪) ਅੰਮ੍ਰਿਤ ਪਾਨ।

ਦਰਅਸਲ ਇਹ ਇਨ੍ਹਾਂ ਦੇ ਆਪਣੇ ਘੜੇ-ਘੜਾਏ ਚਾਰ ਪਦਾਰਥ ਹਨ। ਪੁੱਛਣ 'ਤੇ ਇਹ ਦੱਸ ਨਹੀਂ ਸਕੇ ਕਿ ਇਹ ਕਿਸ ਗ੍ਰੰਥ ਵਿਚੋਂ ਲਏ ਹਨ ਅਤੇ ਨਾ ਹੀ ਅਰਥ ਕਰ ਸਕੇ।

ਵੈਦਿਕ ਧਾਰਮਕ ਗ੍ਰੰਥਾਂ, ਪੁਰਾਣਾਂ ਆਦਿ ਅਨੁਸਾਰ ਧਰਮ, ਅਰਥ, ਕਾਮ, ਮੋਕਸ਼ ਹੀ ਚਾਰ ਪਦਾਰਥ ਹਨ।

ਪਰ ਗੁਰਮਤਿ ਅਨੁਸਾਰ ਸਪਸ਼ਟ ਕਰਨ ਵਾਲੀ ਗੱਲ ਇਹ ਹੈ ਕਿ ਜੇਕਰ ਗੁਰਬਾਣੀ ਵਿਚ ਚਾਰ ਪਦਾਰਥਾਂ ਦਾ ਜਾਂ ਹੋਰ ਹਵਾਲਿਆਂ ਦਾ ਜ਼ਿਕਰ ਆਉਂਦਾ ਹੈ ਤਾਂ ਕੇਵਲ ਇਸ ਲਈ ਕਿਉਂਕਿ ਲੋਕਾਂ ਦੀ ਮਾਨਸਿਕਤਾ ਇਨ੍ਹਾਂ ਨਾਲ ਜੁੜੀ ਸੀ ਤੇ ਗੁਰੂ ਜੀ ਲੋਕਾਂ ਨੂੰ ਉਨ੍ਹਾਂ ਦੀ ਬੋਲੀ ਵਿਚ ਹੀ ਦੱਸਦੇ ਹਨ ਕਿ ਸਾਧ ਸੰਗਤ ਕੀਤਿਆਂ, ਗਿਆਨ ਪ੍ਰਾਪਤ ਕਰਨ ਨਾਲ ਸਹਿਜੇ ਹੀ ਇਹ ਪ੍ਰਾਪਤੀਆਂ ਹੋ ਜਾਂਦੀਆਂ ਹਨ, ਜਿਵੇਂ :

ਚਾਰਿ ਪਦਾਰਥ ਜੇ ਕੋ ਮਾਗੈ॥
ਸਾਧ ਜਨਾ ਕੀ ਸੇਵਾ ਲਾਗੈ॥

(ਗਉੜੀ ਸੁਖਮਨੀ ਮ: ੫, ਪੰਨਾ ੨੬੬)

ਗੁਰਮਤਿ ਵਿਚ ਚਾਰ ਪਦਾਰਥਾਂ ਦਾ ਕੋਈ ਖਾਸ ਮਹੱਤਵ ਨਹੀਂ ਹੈ। ਸਿੱਖ ਤਾਂ ਮਨ ਦੀਆਂ ਕਾਮਨਾਵਾਂ ਅਤੇ ਸੰਸਾਰਕ ਪਦਾਰਥਾਂ ਤੋਂ ਉਪਰ ਹਰੀ ਦੀ ਸੇਵਾ ਦਾ ਹੀ ਜਾਚਕ ਹੈ। ਕਾਦਰ ਅਤੇ ਕੁਦਰਤ ਦੀ ਸੇਵਾ ਹੀ ਸਿੱਖ ਲਈ ਚਾਰ ਪਦਾਰਥ ਹਨ, ਜੋ ਗੁਰੂ ਦੇ ਸਿੱਖਾਂ ਨੇ ਆਪਣੀਆਂ ਕੁਰਬਾਨੀਆਂ ਦੇ ਕੇ ਵੀ ਕੀਤੀ ਹੈ ਅਤੇ ਸਿੱਖ ਇਤਿਹਾਸ ਇਸ ਗੱਲ ਦਾ ਗਵਾਹ ਹੈ :

ਚਾਰਿ ਪਦਾਰਥ ਹਰਿ ਕੀ ਸੇਵਾ॥

(ਮਾਝ ਮ: ੫, ਪੰਨਾ ੧੦੮)

ਕਈ ਅਖੌਤੀ ਅੰਮ੍ਰਿਤਧਾਰੀਆਂ ਨੂੰ ਵੀ ਇਨ੍ਹਾਂ ਨੇ ਮਗਰ ਲਾਇਆ ਹੈ। ਅਖੌਤੀ ਦੇਹਧਾਰੀ ਇਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਆਪਣੇ ਆਪ ਨੂੰ ਸਿੱਖ ਕਹਾਉਣ ਵਾਲੇ ਗੁਰਮਤਿ ਗਿਆਨ ਤੋਂ ਅਣਜਾਣ ਕੇਵਲ ਦੇਖਾ-ਦੇਖੀ ਕ੍ਰਿਪਾਨਾਂ ਪਾ ਲੈਂਦੇ ਹਨ। ਅਜਿਹੇ ਕੱਚੇ-ਪਿੱਲਿਆਂ ਦਾ ਦੇਹਧਾਰੀ ਗੁਰੂਆਂ ਦੇ ਚੁੰਗਲ ਵਿਚ ਫਸਣਾ ਬੜਾ ਹੀ ਆਸਾਨ ਹੈ ਜਿਸ ਬਾਰੇ ਪੰਥਕ-ਧਿਰਾਂ ਨੂੰ ਸੁਚੇਤ ਹੋਣ ਦੀ ਲੋੜ ਹੈ।

ਇਨ੍ਹਾਂ ਦੇ ਚੇਲੇ ਕਈ ਭੁਲੱਕੜ ਵੀਰ ਕਹਿੰਦੇ ਹਨ ਕਿ ਸਾਨੂੰ ਤਾਂ ਬਾਣੀ ਹੀ

ਹੁਣ ਸਮਝ ਆਈ ਜਾਂ ਉਹ ਤਾਂ ਬਾਣੀ ਅਨੁਸਾਰ ਪ੍ਰਚਾਰ ਕਰਦੇ ਹਨ। ਮੇਰਾ ਉਨ੍ਹਾਂ ਨੂੰ ਸਵਾਲ ਹੈ ਕਿ ਗੁਰਬਾਣੀ ਤਾਂ ਆਖਦੀ ਹੈ 'ਸਾਬਤ ਸੂਰਤਿ ਦਸਤਾਰ ਸਿਰਾ' ਪਰ ਇਹ ਦਸਤਾਰ ਸਜਾਉਣ ਦੀ ਬਜਾਏ ਜਾਂ ਸਾਬਤ ਸੂਰਤ ਹੋਣ ਦੀ ਬਜਾਏ ਚੋਟੀ ਰੱਖਦੇ ਤੇ ਗੁਰਬਾਣੀ ਨੂੰ ਗੁਰੂ ਮੰਨਣ ਦੀ ਬਜਾਏ, ਪੁੱਠੇ ਪਾਸੇ ਜਾਂਦੇ ਹਨ।

ਗੱਲ ਕੀ, ਅੱਜ ਸਾਨੂੰ ਅਧਿਆਤਮਵਾਦ ਜਾਂ ਧਰਮ ਦੇ ਨਾਂ 'ਤੇ ਹੋ ਰਹੀਆਂ ਇਨ੍ਹਾਂ ਠੱਗੀਆਂ ਅਤੇ ਭਰਮ-ਜਾਲ ਤੋਂ ਬਚਣ ਦੀ ਲੋੜ ਹੈ, ਜੋ ਲੋਕਾਂ ਦੀਆਂ ਮਾਨਸਕ ਕਮਜ਼ੋਰੀਆਂ ਤੋਂ ਲਾਹਾ ਲੈ ਕੇ ਦੁਕਾਨਦਾਰੀਆਂ ਚਲਾ ਰਹੇ ਹਨ। ਇਨ੍ਹਾਂ ਅਖੌਤੀ ਦਿਵਯ ਜਯੋਤੀ ਵਾਲਿਆਂ ਦਾ ਮਕਸਦ ਕੇਵਲ ਗੁਰਮਤਿ ਦੇ ਸੁਨਹਿਰੀ ਅਸੂਲਾਂ ਨੂੰ ਬਿਪਰਵਾਦੀ ਕਰਮਕਾਂਡਾਂ ਵਿਚ ਅਲੋਪ ਕਰਨਾ ਹੈ। ਅਕਾਲ ਪੁਰਖ ਇਨ੍ਹਾਂ ਲਈ ਖਿਲੌਣੇ ਤੋਂ ਉਪਰ ਕੁਝ ਨਹੀਂ :

ਲੋਗਨ ਰਾਮੁ ਖਿਲਉਨਾ ਜਾਨਾਂ ॥ (ਭੈਰਉ ਕਬੀਰ ਜੀ, ਪੰਨਾ ੧੧੫੮)

ਇਹ ਤਾਂ ਕਹਿੰਦੇ ਹਨ :

ਬਾਬੇ ਕਹਿੰਦੇ ਆਉ ਮੈਂ ਰੱਬ ਦੱਸਦਾ।
ਮੇਰੀਆਂ ਤਲੀਆਂ ਵਿਚ ਰੱਬ ਵੱਸਦਾ।
ਪਰ ਦੇਖ ਕਰਤੂਤਾਂ ਬਾਬਿਆਂ ਦੀਆਂ,
ਰੱਬ ਨਿਤ ਦਿਨ ਇਨ੍ਹਾਂ 'ਤੇ ਹੱਸਦਾ।

ਸੋ ਆਓ, ਇਸ ਪੰਥ-ਵਿਰੋਧੀ ਅਤੇ ਗੁਰਮਤਿ-ਵਿਰੋਧੀ ਹੋ ਰਹੇ ਪ੍ਰਚਾਰ ਨੂੰ ਰੋਕਣ ਲਈ ਸਮੂਹ ਸਿੱਖ ਸੰਗਤ ਇਕੱਠੀਆਂ ਹੋ ਕੇ ਇਸ ਦਾ ਵਿਰੋਧ ਕਰੀਏ ਤੇ ਥਾਂ ਥਾਂ ਤੋਂ ਗਿਆਨੀ ਦਿੱਤ ਸਿੰਘ ਵਾਂਗ ਇਨ੍ਹਾਂ ਨੂੰ ਲਲਕਾਰ ਮਾਰੀਏ ਜਿਵੇਂ ਉਨ੍ਹਾਂ ਨੇ ਦਇਆ ਨੰਦ ਨੂੰ ਮੂੰਹ-ਤੋੜ ਜਵਾਬ ਦੇ ਕੇ ਹਰਾਇਆ ਸੀ। ਅੱਜ ਗੁਰਮਤਿ ਗਿਆਨ ਨੂੰ ਕੇਵਲ ਪੜ੍ਹਨ ਪੜ੍ਹਾਉਣ ਦੀ ਜਗ੍ਹਾ, ਵਿਚਾਰਨ ਤੇ ਧਾਰਨ ਕਰਨ ਦੀ ਲੋੜ ਪਹਿਲਾਂ ਨਾਲੋਂ ਵੀ ਕਿਤੇ ਜ਼ਿਆਦਾ ਹੈ। ਸਾਡਾ ਆਪਣੇ ਫ਼ਰਜ਼ਾਂ ਪ੍ਰਤੀ ਸੁਚੇਤ ਹੋਣਾ ਹੀ ਇਨ੍ਹਾਂ ਦਾ ਅੰਤ ਹੈ।



# ਗੁਰਮਤਿ ਸਿਧਾਂਤਾਂ ਦਾ ਸ਼ਰੇਆਮ ਘਾਣ ਕਰ ਰਹੇ ਹਨ ਨਾਮਧਾਰੀਏ

ਜਗਜੀਤ ਸਿੰਘ ਦੋਦੇ

ਬੇਸ਼ੱਕ ਹਨ੍ਹੇਰੀ ਰਾਤ ਮੁੱਕਣ ਤੇ ਚੜ੍ਹਦੇ ਸੂਰਜ ਦੀ ਲਾਲੀ ਮਨੁੱਖਾਂ, ਪਸ਼ੂਆਂ ਅਤੇ ਪੰਛੀਆਂ ਅੰਦਰ ਅਲੌਕਿਕ ਖਿੱਚ ਪੈਦਾ ਕਰਦੀ ਹੈ ਪਰ ਉੱਲੂ ਨਾਮ ਦਾ ਪੰਛੀ ਇਸ ਵਰਤਾਰੇ ਨੂੰ ਪਸੰਦ ਨਹੀਂ ਕਰਦਾ ਕਿਉਂਕਿ ਸੂਰਜ ਦੀ ਰੌਸ਼ਨੀ ਹੁੰਦਿਆਂ ਹੀ ਉੱਲੂ ਦੇ ਵੇਖਣ ਦੀ ਸ਼ਕਤੀ ਨਸ਼ਟ ਹੋ ਜਾਂਦੀ ਹੈ। ਇਸੇ ਤਰ੍ਹਾਂ ਹੀ ਕਲਜੁਗ ਅੰਦਰ, ਵਹਿਮਾਂ ਭਰਮਾਂ, ਗ਼ੁਲਾਮੀ, ਕਾਇਰਤਾ, ਜਾਤ-ਪਾਤ ਤੇ ਨਾ-ਬਰਾਬਰੀ ਦੇ ਹਨ੍ਹੇਰੇ ਅੰਦਰ ਪ੍ਰਗਟ ਹੋਏ ਸੱਚ ਦੇ ਸੂਰਜ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸੱਚ ਦੇ ਆਸ਼ਕਾਂ ਅੰਦਰ ਅਜੀਬ ਹਲਚਲ ਪੈਦਾ ਕਰ ਦਿੱਤੀ ਜਿਹੜੇ ਬਿਨਾਂ ਕਾਣਿ ਕੀਤਿਆਂ ਸਿਰ ਤਲੀ 'ਤੇ ਧਰ ਕੇ ਰਣ ਤੱਤੇ ਵਿਚ ਜੂਝਦੇ ਹੋਏ ਮਜ਼ਲੂਮ ਦੇ ਰੱਖਿਅਕ ਤੇ ਜਰਵਾਣੇ ਦੇ ਭੱਖਿਅਕ ਬਣ ਕੇ ਜੀਵਨ ਦੀ ਮੰਜ਼ਿਲ ਵੱਲ ਵੱਧਣ ਲੱਗੇ, ਇਹ ਵਰਤਾਰਾ ਕੂੜ ਦੇ ਵਾਪਾਰੀਆਂ ਦੀਆਂ ਅੱਖਾਂ ਸਾਹਮਣੇ ਘੁੱਪ ਹਨ੍ਹੇਰਾ ਬਣ ਕੇ ਡਰਾਉਣ ਲੱਗ ਪਿਆ, ਕਿਉਂਕਿ ਕੂੜ ਦੀਆਂ ਦੁਕਾਨਾਂ ਨੂੰ ਜਿੰਦਰੇ ਲੱਗ ਜਾਣ ਦਾ ਖਤਰਾ ਦਿਨੋਂ-ਦਿਨ ਵੱਧਦਾ ਜਾ ਰਿਹਾ ਸੀ, ਇਸ ਖਤਰੇ ਨੂੰ ਤਾਰ-ਤਾਰ ਕਰਨ ਲਈ ਕੂੜ ਦੇ ਵਾਪਾਰੀ ਸਦਾ ਜਦੋ-ਜਹਿਦ ਕਰਦੇ ਰਹੇ ਹਨ। ੧੪੬੯ ਤੋਂ ਲੈ ਕੇ ਮੌਜੂਦਾ ਸਮੇਂ ਤੱਕ ਅਣਗਿਣਤ ਜ਼ਹਿਰੀਲੇ ਨਾਗ ਆਪਣੀਆਂ ਫਨਾਂ ਉੱਪਰ ਉਠਾਈ ਬੈਠੇ ਹਨ। ਇਨ੍ਹਾਂ ਜ਼ਹਿਰੀਲੇ ਨਾਗਾਂ ਦਾ ਮੁੱਖ ਮਕਸਦ ਹੈ:-

**ਹੁਣ ਇਹ ਸਿੱਖੀ ਰਹਿਣ ਨਹੀਂ ਦੇਣੀ,**
**ਇਕ ਥਾਵੇਂ ਇਹ ਬਹਿਣ ਨਹੀਂ ਦੇਣੀ।**

ਇਸ ਨਿਸ਼ਾਨੇ ਦੀ ਪ੍ਰਾਪਤੀ ਲਈ ਕਈ ਨਾਗ ਤਾਂ ਸ਼ਰ੍ਹੇਆਮ ਪੰਥ ਦੀ ਜੂਹ ਅੰਦਰ ਖੋਰੂ ਪਾ ਰਹੇ ਹਨ ਪਰ ਕਈ ਨਾਗ ਸਿੱਖੀ ਦੀ ਬੁੱਕਲ ਅੰਦਰ ਬੈਠ ਕੇ ਡੱਸ ਰਹੇ ਹਨ। ਬੇਸ਼ੱਕ ਸਨਮੁੱਖ ਫਨ ਚੁੱਕੀ ਖੜ੍ਹੇ ਨਾਗਾਂ ਦੀ ਸਿਰੀ ਮਸਲਣ ਲਈ ਤਾਂ ਅਸੀਂ ਡਾਂਗਾਂ ਤੇਲ ਨਾਲ ਲਿਸ਼ਕਾਈਆਂ ਹਨ, ਪਰ ਬੁੱਕਲ ਵਾਲਿਆਂ ਨਾਗਾਂ ਦੇ ਖਿਲਾਫ ਅਸੀਂ ਕਦੀ ਡੰਗ ਖਾ ਕੇ ਵੀ ਹਾਏ ਕਹਿਣ ਦੀ ਵੀ ਹਿੰਮਤ ਵੀ ਨਹੀਂ ਕਰਦੇ ਪਰ ਮੌਜੂਦਾ ਸਮੇਂ ਦੀ ਮੰਗ ਹੈ ਕਿ ਬੁੱਕਲ ਦੇ ਸੱਪਾਂ ਨੂੰ ਪਹਿਚਾਣ ਕੇ ਇਨ੍ਹਾਂ ਦੇ ਜ਼ਹਿਰੀਲੇਪਨ ਨੂੰ ਖਤਮ ਕਰਨ ਦਾ ਯਤਨ ਜ਼ਰੂਰ ਕਰੀਏ। ਜੇਕਰ ਸਫ਼ਲਤਾ ਹੱਥ ਨਾ ਲੱਗੇ ਤਾਂ ਇਨ੍ਹਾਂ ਸੱਪਾਂ ਦੀ ਸਿਰੀ ਪੈਰਾਂ ਹੇਠਾਂ ਮਸਲ ਦੇਣੀ ਹੀ ਬਿਹਤਰ ਹੈ ਮੌਜੂਦਾ ਸਮੇਂ ਸਿੱਖੀ ਦੀ ਬੁੱਕਲ

ਅੰਦਰ ਪਲ ਰਹੇ ਹਜ਼ਾਰਾਂ ਜ਼ਹਿਰੀਲੇ ਸੱਪਾਂ ਵਿਚ ਨਾਮਧਾਰੀ ਗੁਰੂ ਡੰਮ੍ਹ ਦਾ ਸੱਪ ਸਭ ਤੋਂ ਵੱਧ ਤੇਜ਼ੀ ਨਾਲ ਜਵਾਨੀ ਦੀ ਦਲਹੀਜ਼ ਵੱਲ ਵੱਧ ਰਿਹਾ ਹੈ। ਸਿੱਖੀ ਦੇ ਖ਼ਾਤਮੇ ਲਈ ਇਸ ਸੱਪ ਨਾਮਧਾਰੀਆਂ ਵੱਲੋਂ ਕੀਤੇ ਜਾ ਰਹੇ ਯਤਨਾਂ ਦੀ ਸੰਖੇਪ ਜਿਹੀ ਚਰਚਾ ਕਰ ਲਈਏ। ਸਿੱਖੀ ਧਰਮ ਵਿਚੋਂ,

ਗੁਰੂ ਸੰਗਤ ਬਾਣੀ ਬਿਨਾਂ ਦੂਜੀ ਓਟ ਨਾਹੀ ਰਾਈ॥

ਦਾ ਸਰਵੋਤਮ ਸਿਧਾਂਤ ਪਹਿਲੀ ਪਾਤਸ਼ਾਹੀ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਦਸਮੇਸ਼ ਪਿਤਾ ਜੀ ਤੱਕ ਨਿਰੰਤਰ ਜਾਰੀ ਰਿਹਾ। ਬੇਸ਼ੱਕ ਪਹਿਲੇ ਨੌਂ ਗੁਰੂ ਸਾਹਿਬ ਤੱਕ ਸਿੱਖੀ ਅੰਦਰ ਪ੍ਰਵੇਸ਼ ਲਈ ਚਰਨ ਪਾਹੁਲ ਦੀ ਮਰਯਾਦਾ ਸੀ ਪਰ ਜੀਵਨ ਦਾਤੇ ਦਸਮੇਸ਼ ਜੀ ਨੇ ੧੬੯੯ ਦੀ ਵਿਸਾਖੀ 'ਤੇ ਪੰਜਾਂ ਤੋਂ ਸੀਸ ਭੇਟ ਲੈ ਕੇ ਉਨ੍ਹਾਂ ਨੂੰ ਚਰਣਾਮ੍ਰਿਤ ਦੀ ਥਾਂ ਖੰਡੇ ਦਾ ਅੰਮ੍ਰਿਤ ਛਕਾ ਕੇ, ਖਾਲਸਾ ਮੇਰੋ ਰੂਪ ਹੈ ਖਾਸ, ਹੋਣ ਦਾ ਰੁਤਬਾ ਪ੍ਰਦਾਨ ਕਰਦਿਆਂ ਫਿਰ ਪੰਜਾਂ ਤੋਂ ਆਪ ਅੰਮ੍ਰਿਤ ਦੀ ਦਾਤ ਲੈ ਕੇ, ਗੁਰੂ ਸਿੱਖ ਗੁਰੂ ਹੈ ਏਕੋ ਗੁਰੂ ਉਪਦੇਸ ਚਲਾਏ॥ (ਪੰਨਾ ੪੪੪) ਦੇ ਵੱਡਮੁੱਲੇ ਸਿਧਾਂਤ ਨੂੰ ਸੰਪੂਰਨ ਕਰ ਦਿੱਤਾ। ਦਸਮੇਸ਼ ਪਿਤਾ ਜੀ ਨੇ ਨੰਦੇੜ ਦੀ ਧਰਤੀ 'ਤੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਭਾਦ ਕੱਤਕ ਸੁਦੀ ੫ ਸੰਮਤ ੧੭੬੫ (ਸੰਨ ੧੭੦੮) ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਸੌਂਪ ਕੇ ਸਦਾ ਲਈ ਸ਼ਖ਼ਸੀ ਪੂਜਾ ਦਾ ਭੋਗ ਪਾ ਦਿੱਤਾ। ਖਾਲਸੇ ਨੂੰ ਸੰਬੋਧਨ ਹੁੰਦਿਆਂ ਦਸਮੇਸ਼ ਜੀ ਨੇ ਫੁਰਮਾਨ ਕੀਤਾ-ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਦਾ, ਆਤਮਾ ਗ੍ਰੰਥ ਵਿਚ, ਸਰੀਰ ਪੰਥ ਵਿਚ ਭਾਵ ਕਿ ਹੁਣ ਕੋਈ ਵੀ ਦੇਹਧਾਰੀ ਗੁਰੂ ਆਪਣੀ ਡੁਗਡੁੱਗੀ ਨਹੀਂ ਵਜਾ ਸਕੇਗਾ।

ਅਫਸੋਸ! ਅਜਿਹਾ ਹੋਇਆ ਨਹੀਂ। ਦਸਮੇਸ਼ ਪਿਤਾ ਜੀ ਦੇ ਜੋਤੀ ਜੋਤਿ ਸਮਾਉਣ ਉਪਰੰਤ ਅਨੇਕਾਂ ਸੰਪਰਦਾਵਾਂ ਹੋਂਦ ਵਿਚ ਆ ਗਈਆਂ ਤੇ ਹਰ ਸੰਪਰਦਾ ਨੇ ਆਪਣੀ-ਆਪਣੀ ਮਰਯਾਦਾ ਤਿਆਰ ਕਰਕੇ ਖਾਲਸਾ ਪੰਥ ਦੀ ਪਿੱਠ ਵਿਚ ਖੰਜ਼ਰ ਠੋਕਣ ਲਈ ਅੱਡੀ ਚੋਟੀ ਦਾ ਜ਼ੋਰ ਲਾਇਆ ਪਰ ਕੋਈ ਵੀ ਸੰਪਰਦਾ ਪ੍ਰਤੱਖ ਰੂਪ ਵਿਚ ਸਾਹਮਣੇ ਨਹੀਂ ਆਈ ਜਿਸ ਨੇ ਦਸਮੇਸ਼ ਜੀ ਤੋਂ ਬਾਅਦ ਗਿਆਰ੍ਹਵਾਂ .... ਚੌਧਵਾਂ ? ਗੁਰੂ ਹੋਣ ਦਾ ਢਕਵੰਜ ਰਚਿਆ ਹੋਵੇ ਪਰ ਇਹ ਮਹਾਨ ਕਾਰਨਾਮਾ ਵੀ ਕਰਨ ਵਿਚ ਨਾਮਧਾਰੀ (ਕੂਕੇ) ਜ਼ਰੂਰ ਸਫਲ ਹੋਣੇ ਹਨ। ਕਲਮੀ ਵੇਸਵਾ ਦੇ ਮੈਡਲ ਨਾਲ ਨਿਵਾਜੇ ਜਾਣ ਦੇ ਹੱਕਦਾਰ ਨਿਧਾਨ ਸਿੰਘ ਆਲਮ ਤੇ ਇੰਦਰ ਸਿੰਘ ਚੱਕਰਵਰਤੀ ਨੇ ੨੦ਵੀਂ ਸਦੀ ਦੇ ਆਰੰਭ ਵਿਚ ਬਾਬਾ ਬਾਲਕ ਸਿੰਘ ਤੇ ਬਾਬਾ ਰਾਮ ਸਿੰਘ ਨੂੰ ਗੁਰੂ ਬਣਾ ਕੇ ਬਿਨਾਂ ਸਿਰ ਪੈਰ ਨਿਰੋਲ ਝੂਠੀ ਕਹਾਣੀ ਘੜ ਮਾਰੀ ਕਿ ਦਸਮੇਸ਼ ਪਿਤਾ ਜੀ ਨੰਦੇੜ ਵਿਖੇ ਜੋਤੀ-ਜੋਤਿ ਨਹੀਂ ਸੀ ਸਮਾਏ ਸਗੋਂ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਨਾਭੇ ਦੀ ਇਕ ਝਿੜੀ ਵਿਚ ਸਮਾਂ ਬਤੀਤ ਕਰਦੇ ਰਹੇ। ਹਨ੍ਹੇਰ ਸਾਈਂ ਦਾ! ਉਹ ਮਰਦ ਜਿਸ ਨੇ ੪੨ ਸਾਲ ਹਕੂਮਤ ਦੀ ਨੀਂਦ ਹਰਾਮ ਕਰ ਛੱਡੀ ਉਸ ਨੂੰ ਕਿਉਂ ਝਿੜੀ ਵਿਚ



ਛੁਪਣਾ ਪੈ ਗਿਆ ਪਰ ਇਹ ਤਾਂ ਨਾਮਧਾਰੀਆਂ ਦੀ ਕਮੀਨਗੀ ਤੇ ਬੇਸ਼ਰਮੀ ਦੀ ਉਚਤਮ ਸੀਮਾਂ ਸੀ। ਇਸੇ ਹੀ ਬੇਸ਼ਰਮੀ ਕਮੀਨਗੀ ਤੇ ਵੇਸਵਾ ਕਲਮ ਦੇ ਧਨੀਆਂ ਦੀ ਬੇਦੌਲਤ ਨਾਮਧਾਰੀ ਸੰਪਰਦਾ ਅੱਜ ਵੀ ਪੂਰੀ ਉੱਚੀ ਸੁਰ ਵਿਚ ਗਿਆਰਵੇਂ, ਬਾਰ੍ਹਵੇਂ, ਤੇਰ੍ਹਵੇਂ, ਚੋਧ੍ਹਵੇਂ ..... ਗੁਰੂ ਹੋਣ ਦਾ ਬੇਸੁਰਾ ਰਾਗ ਅਲਾਪੀ ਜਾ ਰਹੇ ਹਨ। ਪਰ ਪੰਥ ਖਾਮੋਸ਼, ਜਿਸਦਾ ਦਾ ਮੁੱਖ ਕਾਰਨ ਹੈ ਵੋਟਾਂ ਦੇ ਭੁੱਖੇ ਚੋਰ ਤੇ ਕੁੱਤਿਆਂ ਦੀ ਇਕੋ ਪਲੇਟ ਫਾਰਮ 'ਤੇ ਗੱਲਵਕੜੀ ਪਾ ਕੇ ਬੈਠਣਾ ਹੈ। ਅਖੰਡ ਪਾਠੀ ਦੀ ਡਿਊਟੀ ਕਰਦਿਆਂ ਮੇਰਾ ਮੇਲ ਇਕ ਐਸੇ ਬਜ਼ੁਰਗ ਅਖੰਡ ਪਾਠੀ ਨਾਲ ਹੋਇਆ ਜੋ ਪੂਰੀ ਤਰ੍ਹਾਂ ੪੫-੫੦ ਸਾਲ ਤੋਂ ਨਾਮਧਾਰੀ ਸੰਪਰਦਾ ਦੇ ਦੇਹਧਾਰੀ ਗੁਰੂ ਡੰਮ੍ਹ ਦੀ ਜੂਠ ਚੱਟ ਰਿਹਾ ਸੀ। ਵਿਚਾਰਾਂ ਦੇ ਅਦਾਨ-ਪ੍ਰਦਾਨ ਦੌਰਾਨ ਉਸ ਅਖੰਡ ਪਾਠੀ ਨੇ ਨਾਮਧਾਰੀ ਸੰਪਰਦਾ ਬਾਰੇ ਕਈ ਅਹਿਮ ਇੰਕਸ਼ਾਫ ਕੀਤੇ ਜਿਨ੍ਹਾਂ ਨੂੰ ਸੁਣ ਪੜ੍ਹ ਕੇ ਤਾਂ ਅੱਖਾਂ ਦੇ ਵਿਚੋਂ ਲਹੂ ਦੇ ਅਥਰੂ ਆਪ ਮੁਹਾਰੇ ਵਹਿਮ ਲੱਗ ਜਾਂਦੇ ਹਨ। ਚਰਚਾ ਕਰਦਿਆਂ ਉਸ ਨੇ ਕਿਹਾ ਕਿ ਬਾਬਾ ਰਾਮ ਸਿੰਘ ਸ਼ਹੀਦ ਨਹੀਂ ਹੋਏ ਸਗੋਂ ਅੱਜ ਵੀ ਬਰਮਾ ਦੀਆਂ ਜੇਲ੍ਹਾਂ ਵਿਚ ਹਨ ਕਿਉਂਕਿ ਉਹ ਕਿਹਾ ਕਰਦੇ ਸੀ ਕਿ ਮੇਰੀ ਉਮਰ ੨੩੦ ਸਾਲ ਹੈ ਉਸ ਤੋਂ ਪਹਿਲਾਂ ਮੈਨੂੰ ਕੋਈ ਖਤਮ ਨਹੀਂ ਕਰ ਸਕਦਾ। ਇਸੇ ਮਕਸਦ ਦੀ ਪ੍ਰਾਪਤੀ ਲਈ (ਬਾਬਾ ਰਾਮ ਸਿੰਘ ਨੂੰ ਲੱਭਣ ਲਈ) ਅੱਜ ਵੀ ਇਕ ਟੀਮ ਨਾਮਧਾਰੀਆਂ ਨੇ ਬਰਮਾ ਭੇਜੀ ਹੋਈ ਹੈ ਜਿਹੜੀ ਉਥੋਂ ਦੀਆਂ ਜੇਲ੍ਹਾਂ 'ਚੋਂ ਬਾਬਾ ਰਾਮ ਸਿੰਘ ਦੀ ਭਾਲ ਕਰ ਰਹੀ ਹੈ। ਵਾਹ ਓਏ ਪੰਥ ਦੇ ਵੈਰੀਓ! ਉਹ ਮਰਦ (ਬਾਬਾ) ਰਾਮ ਸਿੰਘ ਜਿਸ ਨੇ ਖੰਡੇ ਬਾਟੇ ਦਾ ਅੰਮ੍ਰਿਤ ਛੱਕ ਕੇ ਨੀਲੀ ਦਸਤਾਰ ਸਿਰ 'ਤੇ ਖੰਡ ਸਜਾ ਕੇ ਗੁਰਮਤਿ ਸਿਧਾਂਤਾਂ 'ਤੇ ਚਲਦਿਆਂ ਹਿੰਦੁਸਤਾਨ ਵਿਚੋਂ ਗੁਲਾਮੀ ਦੀਆਂ ਜੜ੍ਹਾਂ ਵੱਢਣ ਤੇ ਸਮਾਜ 'ਤੇ ਅਮਰ ਵੇਲ ਵਾਂਗ ਫੈਲ ਰਹੀਆਂ ਕੁਰੀਤੀਆਂ ਦਾ ਭੋਗ ਪਾਉਣ ਲਈ ਆਪਣਾ ਜੀਵਨ ਇਸ ਲੇਖੇ ਲਾ ਦਿੱਤਾ। ਅੱਜ ਉਸ ਦੀ ਸੂਰਬੀਰਤਾ ਨੂੰ (ਨਾਮਧਾਰੀ) ਮਿੱਟੀ ਘੱਟੇ ਰੋਲ ਕੇ ਆਪਣਾ ਦੇਹਧਾਰੀ ਗੁਰੂ ਡੰਮ੍ਹ ਚਮਕਾਉਣਾ ਵਾਲਿਓ, ਜ਼ਰਾ ਕੁ ਤਾਂ ਸ਼ਰਮ ਕਰੋ, ਕਿੰਨਾ ਚੰਗਾ ਹੋਵੇ ਜੇਕਰ ਨਾਮਧਾਰੀ ਬਾਬਾ ਰਾਮ ਸਿੰਘ ਦੀ ਸ਼ਖ਼ਸੀਅਤ ਨੂੰ ਰੋਲਣ ਦੀ ਥਾਂ ਆਪਣਾ ਜੀਵਨ ਵੀ ਉਨ੍ਹਾਂ ਵਰਗਾ ਬਣਾ ਲੈਣ।

ਪੋਹ ਦੇ ਕੱਕਰ ਤੋਂ ਬੱਚਣ ਲਈ ਮੈਂ ਅਕਸਰ ਕਾਲੇ ਰੰਗ ਦੀ ਕੰਬਲੀ (ਲੋਈ) ਦੀ ਵਰਤੋਂ ਕਰਦਾ ਹਾਂ। ਮੇਲ ਹੋਣ ਤੇ ਨਾਮਧਾਰੀਆ ਅਖੰਡ ਪਾਠੀ ਨੇ ਕਹਿਣਾ—ਮੈਨੂੰ ਵੀ ਇਸ ਕੰਬਲੀ ਨਾਲ ਦੀ ਕੰਬਲੀ ਲਿਆ ਦੇ ਪਰ ਉਸ ਦਾ ਰੰਗ ਕਾਲਾ ਤੇ ਨੀਲਾ ਨਹੀਂ ਹੋਣਾ ਚਾਹੀਦਾ। ਨੀਲਾ ਤੇ ਕਾਲਾ ਰੰਗ ਕਿਉਂ ਨਹੀਂ ਹੋਣਾ ਚਾਹੀਦਾ ਦੇ ਜਵਾਬ ਵਿਚ ਨਾਮਧਾਰੀ ਅਖੰਡ ਪਾਠੀ ਕਹਿੰਦਾ ਗੁਰਬਾਣੀ ਵਿਚ ਲਿਖਿਆ ਹੈ :-

ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ,
ਤਿਨਿ ਵੇਮੁਖੇ ਨੂੰ ਪਾਇਆ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੩੦੬

ਉਪਰੋਕਤ ਤੋਂ ਸਪੱਸ਼ਟ ਹੈ ਕਿ ਨਾਮਧਾਰੀ ਕਿਵੇਂ ਆਪਣੇ ਸੁਆਰਥ ਲਈ ਗੁਰਬਾਣੀ ਦਾ ਦੁਰ ਉਪਯੋਗ ਕਰਦੇ ਹਨ। ਖਾਲਸਾ ਪੰਥ ਨੇ ਸਤਿਗੁਰੂ ਸ਼ਬਦ ਕੇਵਲ ਦਸ ਗੁਰੂ ਸਾਹਿਬਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਹੀ ਰਾਖਵਾਂ ਕੀਤਾ ਹੈ। ਕਿਸੇ ਵਿਅਕਤੀ ਨੂੰ ਵੀ ਆਪਣੇ ਨਾਮ ਨਾਲ 'ਸਤਿਗੁਰੂ' ਸ਼ਬਦ ਲਾਉਣ ਦੀ ਆਗਿਆ ਨਹੀਂ ਪਰ ਨਾਮਧਾਰੀਏ ਸ਼ਰ੍ਹੇਆਮ ਮੌਜੂਦਾ ਦੇਹਧਾਰੀ ਗੁਰੂ ਬਣੀ ਬੈਠੇ ਜਗਜੀਤ ਸਿੰਘ ਨੂੰ ਸਤਿਗੁਰੂ ਸ੍ਰੀ ਗੁਰੂ ਜਗਜੀਤ ਸਿੰਘ ਕਹਿ ਕੇ ਯਾਦ ਕਰਦੇ ਹਨ ਜੋ ਗੁਰਮਤਿ ਸਿਧਾਂਤਾਂ ਦਾ ਸ਼ਰ੍ਹੇਆਮ ਘਾਣ ਹੈ। ਬੇਸ਼ੱਕ ਨਾਮਧਾਰੀਏ ਗੁਰਬਾਣੀ ਨੂੰ ਗੁਰੂ ਪ੍ਰਵਾਨ ਨਹੀਂ ਕਰਦੇ ਪਰ ਫਿਰ ਵੀ ਇਹ ਨਿਤਨੇਮ ਤੇ ਵਰਨੀਆਂ ਨੂੰ ਵੱਡੀ ਤਰਜੀਹ ਦਿੰਦੇ ਹਨ ਕਿ ਕਿਸੇ ਪ੍ਰਾਪਤੀ ਜਾਂ ਕਸ਼ਟ ਨੂੰ ਕੱਟਣ ਲਈ ਇਕ ਬਾਣੀ ਜਾਂ ਇਕ ਸ਼ਬਦ ਦਾ ਪਾਠ ੨੭੦੦/ਵਾਰ ਕਰਨ ਨੂੰ ਇਕ ਵਰਨੀ ਕਿਹਾ ਜਾਂਦਾ ਹੈ। ਵੀਰੋ ਜ਼ਰਾ ਸੋਚੋ! ਜੇਕਰ ਆਪਾਂ ਗੁਰਬਾਣੀ ਨੂੰ ਗੁਰੂ ਨਹੀਂ ਮੰਨਣਾ, ਦੱਸੇ ਮਾਰਗ ਦੇ ਧਾਰਨੀ ਨਹੀਂ ਬਣਨਾ ਤਾਂ ਫਿਰ ਨਿਤਨੇਮ ਤੇ ਵਰਨੀਆਂ ਦਾ ਝੂਠਾ ਪਾਖੰਡ ਰਚਣ ਦੀ ਕੀ ਮਜ਼ਬੂਰੀ ਹੈ? ਦਸਮੇਸ਼ ਜੀ ਦੀ ਬਖਸ਼ੀ ਅੰਮ੍ਰਿਤ ਦੀ ਦਾਤ ਤਾਂ ਸਵਾ ਲੱਖ ਨਾਲ ਇਕ ਨੂੰ ਲੜਾਉਣ ਤੇ ਚਿੜੀਆਂ ਤੋਂ ਬਾਜ਼ ਤੁੜਾਉਣ ਦਾ ਮਹਾਨ ਕਾਰਜ ਕਰ ਸਕਦੀ ਹੈ ਪਰ ਇਸ ਅੰਮ੍ਰਿਤ ਨੂੰ ਨਾਮਧਾਰੀ ਪ੍ਰਵਾਨ ਨਹੀਂ ਕਰਦੇ। ਗਾਤਰੇ ਵਾਲੀ ਕ੍ਰਿਪਾਨ ਨੂੰ ਇਹ ਅਕਾਲੀਆਂ ਦਾ ਅੰਮ੍ਰਿਤ ਕਹਿ ਕੇ ਭੰਡਦੇ ਹਨ। ਇਸ ਦੇ ਮੁਕਾਬਲੇ ਸੂਤ ਦੇ ਜਨੇਊ ਨੂੰ ਤੇ ਰੋਜ਼ ਗੁਰਬਾਣੀ ਪੜ੍ਹ ਕੇ ਮਗਰੋਂ ਪਾਣੀ ਦੀਆਂ ਚਾਰ ਘੁੱਟਾਂ ਪੀਣ ਨੂੰ ਜ਼ਿਆਦਾ ਪਵਿੱਤਰ ਅੰਮ੍ਰਿਤ ਮੰਨਦੇ ਹਨ, ਇਹ ਹੈ ਨਾਮਧਾਰੀਆਂ ਦੀ ਅਕ੍ਰਿਤਘਣਤਾ ਦੀ ਉਚਤਮ ਸੀਮਾ। ਕੀ ਪੰਥ ਅਜੇ ਵੀ ਇਨ੍ਹਾਂ ਨੂੰ ਸਿੱਖ ਪੰਥ ਦਾ ਅੰਗ ਜਾਣਦਾ ਹੈ? ਜਾਂ ਫਿਰ ਕੇਸਾ ਧਾਰੀ ਹਿੰਦੂ ਐਲਾਨ ਕਰਦਾ ਹੈ? ਫੈਸਲਾ ਜਲਦ ਹੀ ਹੋ ਜਾਣਾ ਚਾਹੀਦਾ ਹੈ। ਨਾਮਧਾਰੀ ਆਪਣੀ ਮਰਯਾਦਾ ਦੇ ਬਾਰੇ ਪੱਖ ਪੇਸ਼ ਕਰਦੇ ਹਨ ਕਿ ਸਾਡੇ ਸ਼ਰਧਾਲੂ ਦੇ ਭਿਆਨਕ ਮੁਸ਼ਕਲਾਂ ਤੇ ਬਿਖੜੇ ਰਾਹਾਂ ਦਾ ਪੈਂਡਾ ਤਹਿ ਕਰਕੇ ਇਹ ਮਰਯਾਦਾ ਹਜ਼ੂਰ ਸਾਹਿਬ ਤੋਂ ਪ੍ਰਾਪਤ ਕਰਕੇ ਲਿਆਂਦੀ ਹੈ। ਜਿਸ ਵਿਚ ਕ੍ਰਿਪਾਨ ਭੇਟ ਕਰਨ ਦੀ ਪੂਰਨ ਮਨਾਹੀ ਹੈ। ਬੇਸ਼ੱਕ ਕੜਾਹ ਪ੍ਰਸ਼ਾਦ ਨੂੰ ਕ੍ਰਿਪਾਨ ਭੇਟ ਮਰਯਾਦਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਆਰੰਭ ਹੋਈ ਹੈ ਪਰ ਅਸੀਂ ਇਸ ਨੂੰ ਘੱਟੇ ਮਿੱਟੀ ਰੋਲਣਾ ਹੀ ਹੈ ਜਿਸ ਦਿਨ ਅਸੀਂ ਪੰਥਕ ਰਹਿਤ ਮਰਯਾਦਾ ਨੂੰ ਮੰਨ ਲਿਆ ਉਸੇ ਦਿਨ ਸਾਡਾ ਦੇਹਦਾਰੀ ਗੁਰੂ ਡੰਮ੍ਹ ਬੰਦ ਹੋਣ ਦਾ ਖਤਰਾ ਪੈਦਾ ਹੋਵੇਗਾ। ਦਸ਼ਮੇਸ਼ ਜੀ ਦੇ ਸਾਜੇ ਖਾਲਸੇ ਦਾ ਵਿਸ਼ੇਸ਼ ਗੁਣ ਮਨੁੱਖਤਾ 'ਤੇ ਹੋ ਰਹੇ ਜਬਰ ਜ਼ੁਲਮ ਦੇ ਖਿਲਾਫ ਸੂਰਬੀਰਤਾ ਨਾਲ ਜੂਝਣਾ ਹੈ ਪਰ ਨਾਮਧਾਰੀਆਂ ਨੇ ਆਪਣੇ ਪੈਰੋਕਾਰਾਂ ਦੇ ਕੰਨਾਂ ਵਿਚ ਨਾਮਦਾਨ ਦੀਆਂ ਫੂਕਾਂ ਮਾਰ ਕੇ ਬਗਲੇ ਭਗਤ ਤੇ ਦ੍ਰਿੜ੍ਹਤਾਹੀਨ ਮਨੁੱਖ ਬਣ ਕੇ ਰੱਖ ਦਿੱਤਾ ਹੈ। ਇਸ ਵੱਧ ਰਹੇ ਰੁਝਾਨ ਦੇ ਭਿਆਨਕ ਸਿੱਟੇ ਛੇਤੀ



ਹੀ ਸਾਡੇ ਸਾਹਮਣੇ ਆਉਣ ਵਾਲੇ ਹਨ। ਅੱਜ ਐਸੇ ਹਜ਼ਾਰਾਂ ਲੋਕ ਹਨ ਜਿਹੜੇ ਨਾਮਧਾਰੀ ਦੇਹਧਾਰੀ ਗੁਰੂ ਡੰਮ੍ਹ ਵਿਚ ਫਸ ਕੇ ਗੁਰਬਾਣੀ ਨੂੰ ਗੁਰੂ ਤਾਂ ਨਹੀਂ ਮੰਨਦੇ ਪਰ ਆਪਣਾ ਤੇ ਪਰਵਾਰ ਦਾ ਪੇਟ ਪਾਲਣ ਲਈ ਅਖੰਡ ਪਾਠ ਤੇ ਸਹਿਜ ਪਾਠ 'ਤੇ ਡਿਊਟੀ ਲਾ ਕੇ ਮਾਇਆ ਇਕੱਤਰ ਕਰਦੇ ਹਨ ਤੇ ਇਸੇ ਗੁਰਬਾਣੀ ਅੱਗੇ ਖੜ ਕੇ ਜੋਦੜੀਆਂ ਵੀ ਕਰਦੇ ਹਨ। ਐਸੋ ਵੀਰੋ! ਬੇਸ਼ਰਮੀ ਦਾ ਲੜ ਛੱਡੋ। ਜੋਦੜੀ ਕੇਵਲ ਆਪਣੇ ਇਸ਼ਟ ਅੱਗੇ ਹੀ ਕੀਤੀ ਜਾ ਸਕਦੀ ਹੈ ਜਾਂ ਗੁਰਬਾਣੀ ਨੂੰ ਗੁਰੂ ਮੰਨਣਾ ਅਰੰਭ ਕਰੋ ਜਾਂ ਡਿਊਟੀਆਂ ਲਾ ਕੇ ਮਾਇਆ ਕਮਾਉਣ ਤੇ ਕਸ਼ਟ ਕੱਟਣ ਲਈ ਜੋਦੜੀਆਂ ਵਰਨੀਆਂ ਕਰਨ ਦਾ ਪਾਖੰਡ ਤਿਆਗੋ। ਸਮੂਹ ਪੰਥ ਦਰਦੀਓ! ਜਿਵੇਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਢਾਹ ਲਾਉਣ ਵਾਲੀਆਂ ਇਹ ਏਜੰਸੀਆਂ ਨਰਕਧਾਰੀਏ, ਨੂਰਮਹਿਲੀਏ, ਸੱਚੇ ਸੌਦੇ ਵਾਲੇ, ਭਨਿਆਰੀਏ ਤੇ ਰਾਧਾ ਸੁਆਮੀਆਂ ਨੂੰ ਨੱਥ ਪਾਈ ਹੈ ਉਸੇ ਤਰ੍ਹਾਂ ਹੀ ਸਾਨੂੰ ਬੁੱਕਲ ਵਿਚ ਬੈਠੇ ਨਾਮਧਾਰੀਆਂ ਨੂੰ ਵੀ ਨੱਥ ਪਾਉਣੀ ਚਾਹੀਦੀ ਹੈ ਜਿਹੜੇ ਗੁਰੂ ਪੰਥ ਦੀ ਬੁੱਕਲ ਵਿਚ ਬੈਠ ਕੇ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਗੁਰ ਇਤਿਹਾਸ ਤੇ ਮਰਯਾਦਾ ਨੂੰ ਜ਼ਹਿਰੀਲੇ ਢੰਗਾਂ ਨਾਲ ਅੰਮ੍ਰਿਤ ਤੋਂ ਜ਼ਹਿਰ ਬਣਾ ਰਹੇ ਹਨ। ਲੋੜ ਹੈ, ਇਨ੍ਹਾਂ ਦੇ ਖਿਲਾਫ ਗੁਰਮਤਿ ਸਿਧਾਂਤਾਂ 'ਤੇ ਚੱਲਦਿਆਂ ਯੋਗ ਕਾਰਵਾਈ ਕਰਨ ਦੀ।

ਸੋ ਨਾਮਧਾਰੀ ਵੀਰਾਂ ਨੂੰ ਵੀ ਚਾਹੀਦਾ ਹੈ ਕਿ ਦੇਹਧਾਰੀ ਗੁਰੂ ਡੰਮ੍ਹ ਦੀ ਡੁੱਗ-ਡੁੱਗੀ ਬੜਾ ਚਿਰ ਵਜਾ ਲਈ ਹੈ ਹੁਣ ਇਸ ਨੂੰ ਤਿਆਗ ਕੇ ਖਾਲਸਾ ਪੰਥ ਦੀ ਮੁੱਖ ਧਾਰਾ ਵਿਚ ਸ਼ਾਮਿਲ ਹੋਣ ਦੀ ਅਤਿ ਲੋੜ ਹੈ। ਜੇਕਰ ਐਸਾ ਨਾ ਕੀਤਾ ਤਾਂ ਆਉਣ ਵਾਲੀਆਂ ਪੀੜ੍ਹੀਆਂ ਸਾਨੂੰ ਹੀ ਦੋਸ਼ੀ ਮੰਨਣਗੀਆਂ।

# ਨੂਰਮਹਿਲ ਵਿਚ ਗੁਰੂ-ਡੰਮ੍ਹ

**ਭਾਈ ਸਰਬਜੀਤ ਸਿੰਘ**

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ (ਪੰਨਾ ੯੮੨)
ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ (ਪੰਨਾ ੬੨੮)

ਮਨੁੱਖ-ਮਾਤਰ ਦੀ ਸਮਾਜਕ, ਆਰਥਕ, ਰਾਜਨੀਤਕ ਅਤੇ ਖਾਸ ਤੌਰ 'ਤੇ ਅਧਿਆਤਮਕ ਹਰ ਸਮੱਸਿਆ ਦਾ ਹੱਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅੰਦਰ ਮੌਜੂਦ ਹੈ, ਬਸ਼ਰਤੇ ਕਿ ਅਸੀਂ ਉਸ ਸਮੱਸਿਆ ਦਾ ਹੱਲ 'ਬਾਣੀ-ਗੁਰੂ' ਕੋਲੋਂ ਪੁੱਛਣ ਦਾ ਯਤਨ ਕਰੀਏ। ਜਦੋਂ ਅਸੀਂ ਗੁਰੂ ਦੀ ਬਾਣੀ ਨੂੰ ਨਜ਼ਰ-ਅੰਦਾਜ਼ ਕਰ ਕੇ ਆਪਣਾ ਮਸਲਾ ਲੈ ਕੇ ਕਿਸੇ ਅਖੌਤੀ ਗੁਰੂ ਕੋਲ ਜਾਂਦੇ ਹਾਂ ਤਾਂ ਮਸਲਾ ਹੱਲ ਹੋਣ ਦੀ ਬਜਾਏ ਹੋਰ ਵੀ ਪੇਚੀਦਾ ਅਤੇ ਗੁੰਝਲਦਾਰ ਬਣਦਾ ਜਾਂਦਾ ਹੈ ਅਤੇ ਅਸੀਂ ਗੁਰੂ-ਡੰਮ੍ਹ ਵਿਚ ਫਸ ਕੇ ਰਹਿ ਜਾਂਦੇ ਹਾਂ।

ਅਜੋਕੇ ਸਮੇ ਵਿਚ ਜੋ ਗੰਭੀਰ ਚਿੰਤਾ ਦਾ ਵਿਸ਼ਾ ਹੈ, ਉਹ ਜ਼ਿਆਦਾਤਰ ਇਹੀ ਹੈ ਕਿ ਕੋਈ ਅਜਿਹਾ ਗੁਰੂ ਹੋਵੇ ਜੋ ਫਟਾਫਟ ਸਾਡੀਆਂ ਪ੍ਰੇਸ਼ਾਨੀਆਂ ਨੂੰ ਹੱਲ ਕਰ ਦੇਵੇ। ਜਿਵੇਂ ਕਿਹਾ ਜਾਂਦਾ ਹੈ ਕਿ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤਾਂ ਕੇਵਲ ੨੨ ਨਕਲੀ ਗੁਰੂ ਬਣ ਕੇ ਬੈਠੇ ਸਨ, ਲੇਕਿਨ ਹੁਣ ਆ ਰਹੀ ਸਦੀ ਤਾਂ ਨਕਲੀ-ਗੁਰੂਆਂ ਦੀ ਸਦੀ ਹੀ ਗਿਣੀ ਜਾਵੇਗੀ ਕਿਉਂਕਿ ਏਥੇ ਤਾਂ ਘਰ-ਘਰ ਗੁਰੂ ਬਣੀ ਬੈਠੇ ਨਕਲੀ-ਗੁਰੂਆਂ ਦੀ ਭਰਮਾਰ ਹੈ ਤੇ ਹਰ ਕਿ ਆਪਣੇ ਆਪ ਨੂੰ ਵੱਧ ਚਮਤਕਾਰੀ ਦਸਦਾ ਹੋਇਆ, ਦੂਜਿਆਂ ਨੂੰ ਪਛਾੜ ਰਿਹਾ ਹੈ। ਹੁਣੇ-ਹੁਣੇ ਥੋੜ੍ਹੇ ਹੀ ਸਮੇਂ ਤੋਂ ਇਕ ਹੋਰ ਨਕਲੀ ਗੁਰੂ ਦੇ ਪ੍ਰਗਟ ਹੋਣ ਦੀ ਚਰਚਾ ਆਮ ਹੈ ਜਿਸ ਦੇ ਢੰਢੋਰਚੀ ਕਿ ਆਪਣੇ ਸੈਂਟਰ ਦਾ ਨਾਮ 'ਦਿਵਿਆ ਜਯੋਤੀ ਕੇਂਦਰ' ਦੱਸਦੇ ਹਨ। ਇਸ ਦਾ ਮੁੱਖ ਸੈਂਟਰ ਨੂਰਮਹਿਲ ਤੋਂ ਥੋੜ੍ਹਾ ਬਾਹਰਵਾਰ ਬਣਾਇਆ ਗਿਆ ਹੈ ਤੇ ਇਸ ਦਾ ਮੁਖੀ ਇਕ ਬਿਹਾਰੀ ਹੈ, ਜਿਸ ਨੇ ਆਪਣਾ ਨਾਮ 'ਆਸ਼ੂਤੋਸ਼ ਮਹਾਰਾਜਾ' ਕਰ ਕੇ ਮਸ਼ਹੂਰ ਕਰਵਾਇਆ ਹੈ ਅਤੇ ਇਨ੍ਹਾਂ ਦਾ ਨਾਅਰਾ ਹੈ 'ਬੋਲ ਸੱਚੇ ਦਰਬਾਰ ਕੀ ਜੈ, ਆਸ਼ੂਤੋਸ਼ ਮਹਾਰਾਜ ਕੀ ਜੈ।'

ਦਾਸ ਸੰਗਤ ਨੂੰ ਇਸ ਗੱਲ ਤੋਂ ਸੁਚੇਤ ਕਰਾਉਣਾ ਚਾਹੁੰਦਾ ਹੈ ਕਿ ਇਹ ਬਿਲਕੁਲ ਇਕ ਨਵੀਂ ਪ੍ਰਕਾਰ ਦੇ ਪ੍ਰਚਾਰ ਦੁਆਰਾ ਲੋਕਾਂ ਨੂੰ ਆਪਣੇ ਤਾਣੇ-ਬਾਣੇ ਵਿਚ ਉਲਝਾਉਂਦੇ ਹਨ। ਦੱਸਦੇ ਹਨ ਕਿ ਤੁਸੀਂ ਅੱਜ ਤੱਕ ਕਈ ਰਾਹ ਦੇਖੇ ਹੋਣਗੇ, ਕਈ ਡੇਰਿਆਂ 'ਤੇ ਗਏ ਹੋਵੋਗੇ, ਕਈ ਪ੍ਰਕਾਰ ਦੇ ਨਾਮ ਪ੍ਰਾਪਤ ਕੀਤੇ ਹੋਣਗੇ, ਸ਼ਾਇਦ ਤੁਸੀਂ ਅੰਮ੍ਰਿਤ ਵੀ ਛਕਿਆ ਹੋਵੇਗਾ, ਕੀ ਤੁਹਾਨੂੰ ਦਿਵਿਆ ਜਯੋਤੀ ਦੇ ਦਰਸ਼ਨ ਹੋਏ ਹਨ



? ਜਿਸ ਵਿਅਕਤੀ ਵੱਲੋਂ ਇਸ ਦਾ ਜੁਆਬ 'ਨਹੀਂ' ਵਿਚ ਹੁੰਦਾ ਹੈ, ਉਹ ਇਨ੍ਹਾਂ ਦੇ ਮੱਕੜ ਜਾਲ ਵਿਚ ਫਸ ਜਾਂਦਾ ਹੈ. ਦਾਸ ਨੂੰ ਬਹੁਤ ਕਰੀਬ ਯਾਦ ਹੈ ਕਿ ਇਨ੍ਹਾਂ ਦਾ ਬਣਾਇਆ ਹੋਇਆ ਅਭਿਮੰਨੂ ਚੱਕਰ ਦੇਖਣ ਦਾ ਮੌਕਾ ਮਿਲਿਆ ਹੈ, ਮਿਲਿਆ ਹੀ ਨਹੀਂ ਖੁਦ ਕੋਸ਼ਿਸ਼ ਕਰ ਕੇ ਪਹੁੰਚ ਕਰ ਕੇ ਦੇਖਿਆ ਹੈ ਕਿ ਕੀ ਕੁਝ ਹੁੰਦਾ ਹੈ ਤੇ ਕਿਵੇਂ ਹੁੰਦਾ ਹੈ?

ਜੋ ਵੀ ਲੋਕ ਇਨ੍ਹਾਂ ਦੇ ਬਣਾਏ ਹੋਏ ਏਜੰਟਾਂ ਰਾਹੀਂ, ਇਨ੍ਹਾਂ ਵਿਚ ਸ਼ਾਮਲ ਹੋਣ ਦੀ 'ਹਾਂ' ਕਰਦੇ ਹਨ, ਉਨ੍ਹਾਂ ਨੂੰ ਪ੍ਰੇਰਿਤ ਕੀਤਾ ਜਾਂਦਾ ਹੈ ਕਿ ਤੁਸੀਂ, ਮਹਾਰਾਜ ਦਾ ਸਤਿਸੰਗ ਜ਼ਰੂਰ ਅਟੈਂਡ ਕਰੋ, ਸੁਣੋ। ਫਿਰ ਦੇਖਣਾ ਮਹਾਰਾਜ ਦੀ ਕ੍ਰਿਪਾ! ਸਤਿਸੰਗ! ਸਤਿਸੰਗ ਤਾਂ ਬਹੁਤ ਛੋਟੀ ਗੱਲ ਹੈ। ਸਤਿਸੰਗ ਦਾ ਅਰਥ ਤਾਂ ਇਹੀ ਹੈ ਨਾ ਕਿ ਸਤਿ ਦਾ ਸੰਗ, ਭਾਵ ਸੱਚ ਦੀ ਸੰਗਤ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਆਧਾਰ ਸਤਿ ਹੀ ਹੈ ਕਿਉਂਕਿ ਪਰਮਾਤਮਾ ਹੈ ਹੀ ਸੱਚ ਸਰੂਪ ਪਰ ਇੱਥੇ ਜਿਸ ਸਤਿਸੰਗ ਦੀ ਗੱਲ ਮੈਂ ਕਰਨ ਜਾ ਰਿਹਾ ਹਾਂ, ਉਹ ਸਤਿ ਦਾ ਸੰਗ ਨਹੀਂ ਬਲਕਿ ਝੂਠ ਦਾ ਪੁਲੰਦਾ ਹੈ। ਜੋ ਵੀ ਬੰਦਾ ਕਿਸੇ ਸ਼ਹਿਰ, ਮੁਹੱਲੇ ਜਾਂ ਗਲੀ ਦੀ ਜਿਆਦਾ 'ਸੰਗਤ' ਇਕੱਠੀ ਕਰ ਸਕਦਾ ਹੈ, ਉਸ ਨੂੰ ਇਸ ਹਲਕੇ ਦਾ ਮੁਖੀ ਬਣਾ ਦਿੱਤਾ ਜਾਂਦਾ ਹੈ ਕਿ ਇਹ ਉਸ ਦਾ ਕੰਮ ਹੈ ਕਿ ਉਸ ਨੇ ਆਪਣੀਆਂ ਇਕੱਤਰਤਾਵਾਂ ਦੀ ਡਾਇਰੀ 'ਸੰਗਤ' ਨੂੰ ਦਿੰਦੇ ਰਹਿਮਾ ਹੈ ਜੋ ਕਿ ਅੱਜ ਫਲਾਣੇ ਸ਼ਹਿਰ, ਫਲਾਣੇ ਪਿੰਡ, ਫਲਾਣੇ ਮੁਹੱਲੇ 'ਮਹਾਰਾਜ' ਦਾ 'ਸਤਿਸੰਗ' ਹੈ, 'ਸੰਗਤ' ਨੇ ਉੱਥੇ ਪਹੁੰਚਣਾ ਹੈ। ਪਹਿਲਾਂ ਇਕ ਵੱਡਾ 'ਸਤਿਸੰਗ' ਉਹ ਆਪਣੇ ਮੁਹੱਲੇ, ਸ਼ਹਿਰ ਜਾਂ ਗਲੀ ਵਿਚ ਵੀ ਰੱਖ ਲੈਂਦਾ ਹੈ ਤੇ 'ਸੰਗਤ' ਨੂੰ ਮਹਾਰਾਜ ਦਾ ਨਿਸ਼ਕਾਮ ਸੇਵਕ ਦਸਦਾ ਹੋਇਆ, 'ਸੰਗਤ' ਦੀ 'ਸੇਵਾ' ਵੀ ਕਰਦਾ ਹੈ। ਇਸ ਦਾ ਮੈਂ ਕੁਝ ਕਹਿ ਨਹੀਂ ਸਕ੍ਦਾ ਕਿ ਮੁੱਖ-ਆਫਿਸ ਤੋਂ ਇਸ ਦੀ ਇਸ ਨੂੰ ਕੋਈ ਪੇਸ਼ਗੀ ਜਾਂ ਵਸੂਲੀ ਹੁੰਦੀ ਹੋਵੇਗੀ ਜਾਂ ਨਹੀਂ? ਪਰ ਜਿਸ ਲਗਨ ਨਾਲ ਇਹ ਕੰਮ ਕਰਦਾ ਹੈ, ਉਸ ਨੂੰ ਦੇਖ ਕੇ ਤਾਂ ਇੰਜ ਹੀ ਪ੍ਰਤੀਤ ਹੁੰਦਾ ਹੈ ਕਿ 'ਮਹਾਰਾਜ' ਜੀ ਦੀ ਇਸ ਉਪਰ ਪੂਰੀ 'ਬਖਸ਼ਿਸ਼' ਹੈ। ਇਸ ਦੀ ਇਹੀ ਕੋਸ਼ਿਸ਼ ਹੁੰਦੀ ਹੈ ਕਿ 'ਸੰਗਤ' ਨੂੰ ਪ੍ਰਤੀਤ ਆ ਜਾਵੇ। ਜੋ ਮੈਂ 'ਸਤਿਸੰਗ' ਦੀ ਗੱਲ ਕਰ ਰਿਹਾ ਸੀ, ਉਸ ਜਗ੍ਹਾ 'ਤੇ ਕਾਫੀ ਪੰਡਾਲ ਵਗੈਰਾ ਲਗਾਇਆ ਜਾਂਦਾ ਹੈ ਤੇ ਫਿਰ ਬਾਬੇ ਆਸ਼ੂਤੋਸ਼ ਦੀ ਫੋਟੋ ਨੂੰ ਸੋਫੇ ਵਾਲੀ ਕੁਰਸੀ 'ਤੇ ਸਜਾਇਆ ਜਾਂਦਾ ਹੈ। ਧੂਪ ਆਦਿ ਸੁਗੰਧੀਆਂ ਲਾਈਆਂ ਜਾਂਦੀਆਂ ਹਨ। ਉਥੇ ਲੋਕ ਚੜ੍ਹਾਵਾ ਚੜ੍ਹਾਉਂਦੇ ਹਨ, ਮੱਥਾ ਟੇਕਦੇ ਹਨ। ਜੋ ਬੁਲਾਰੇ ਹਨ, ਉਹ ਵੀ ਬਾਬੇ ਆਸ਼ੂਤੋਸ਼ ਦੇ ਭਰਤੀ ਕੀਤੇ ਹੋਏ ਬੇਰੁਜ਼ਗਾਰ ਲੋਕ ਹਨ, ਜਿਨ੍ਹਾਂ ਨੂੰ ਸਿਰਫ ਇਸੇ ਕੰਮ ਦੇ ਪੈਸੇ ਮਿਲਦੇ ਹਨ ਕਿ ਤੁਸੀਂ ਬਾਬੇ ਆਸ਼ੂਤੋਸ਼ ਦੀ ਉਪਮਾ ਹੀ ਕਰਨੀ ਹੈ, ਹਵਾਲਾ ਭਾਵੇਂ ਕਿਸੇ ਵੀ ਧਰਮ ਦੇ ਗ੍ਰੰਥ ਦਾ ਦੇ ਦਿਓ। ਕੁਝ ਇਕ ਤੁਕਾਂ ਨੂੰ ਇਨ੍ਹਾਂ ਨੇ ਪੂਰਾ ਘੋਟਾ ਲਾਇਆ ਹੁੰਦਾ ਹੈ ਜੋ ਧਰਮ ਗ੍ਰੰਥ ਵਿਚੋਂ ਹੁੰਦੀਆਂ ਹਨ ਤੇ

ਹਰ ਇਕ ਸਟੇਜ 'ਤੇ ਜਿੱਥੇ ਇਨ੍ਹਾਂ ਦਾ ਸਤਿਸੰਗ ਹੈ, ਬੋਲੀਆਂ ਜਾਂਦੀਆਂ ਹਨ। ਖਾਸ ਕਰ ਕੇ ਗੁਰੂ ਗ੍ਰੰਥ ਸਾਹਿਬ ਜੀ ਦਾ ਨਾਮ ਸਤਿਕਾਰ ਨਾਲ ਲੈ ਕੇ ਪੰਨਾ ਨੰਬਰ ਵੀ ਦੱਸਦੇ ਹਨ ਕਿ ਫਲਾਣੇ ਪੰਨੇ 'ਤੇ ਇਹ ਤੁਕ ਹੈ।

ਹਰ ਵਰਗ ਦੇ ਲੋਕ ਇਕੱਠੇ ਹੋਏ ਹੁੰਦੇ ਹਨ। ਕਿਤੇ ਵੀ ਧਰਮ ਨੂੰ ਮਾੜਾ ਨਾ ਕਹਿੰਦੇ ਹੋਏ, ਇਸ ਗੱਲ 'ਤੇ ਜ਼ੋਰ ਦਿੰਦੇ ਹਨ ਕਿ ਦਿਵਿਆ-ਦ੍ਰਿਸ਼ਟੀ ਨੂੰ ਜਗਾਉਣ ਦਾ ਸਿਰਫ ਤੇ ਸਿਰਫ ਮੰਤਰ ਬਾਬੇ ਆਸ਼ੂਤੋਸ਼ ਜੀ ਪਾਸ ਹੀ ਹੈ। ਮੈਂ ਉਹ ਸ਼ਬਦ ਬਾਬੇ ਪਾਸੋਂ ਉਸ ਦੇ ਮੇਨ ਸਤਿਸੰਗ ਘਰ (ਦਿਵਿਆ ਜਯੋਤੀ ਕੇਂਦਰ) ਨੂਰਮਹਿਲ ਵਿਖੇ ਵੀ ਨਹੀਂ ਸੁਣਿਆ। ਜੋ ਮੰਤਰ 'ਗੁਰੂ' ਨੇ ਆਪਣੇ ਮੁੱਖ ਚੇਲਿਆਂ ਨੂੰ ਦੱਸਿਆ ਹੈ, ਉਹ ਬਾਕੀ ਬਣਨ ਜਾ ਰਹੇ ਚੇਲਿਆਂ ਨੂੰ ਨਹੀਂ ਦੱਸ ਸਕਦਾ ? ਘੱਟ ਤੋਂ ਘੱਟ ੫ ਤੋਂ ੧੦ ਤੱਕ 'ਸਤਿਸੰਗ' ਅਟੈਂਡ ਕਰਨ ਤੋਂ ਬਾਅਦ ਫਿਰ ਮੂਰਖ ਬਣੇ ਲੋਕਾਂ ਨੂੰ ਹੈਡ-ਕੁਆਰਟਰ 'ਤੇ ਪਹੁੰਚਾਇਆ ਜਾਂਦਾ ਹੈ, ਜਿੱਥੇ ਦਿਨੇ ਲੋਕ 'ਸਤਿਸੰਗ' ਸੁਣਦੇ ਹਨ ਤੇ ਰਾਤ ਨੂੰ ਚੇਲਿਆਂ ਦੁਆਰਾ 'ਨਾਮ-ਦਾਨ' ਦਿੱਤਾ ਜਾਂਦਾ ਹੈ।

'ਨਾਮ-ਦਾਨ' ਦੇਣ ਦਾ ਢੰਗ ਵੀ ਇਕ ਲੁੱਟ-ਖਸੁੱਟ ਦਾ ਹੀ ਢੰਗ ਹੈ ਪਰ ਮੈਂ ਬੜੀ ਹੈਰਾਨੀ ਨਾਲ ਸੋਚਦਾ ਹਾਂ ਕਿ ਜੇਕਰ ਸਰਕਾਰ ਕੋਈ ਆਪਣਾ ਘਾਟੇ ਵਾਲਾ ਬਜਟ ਪੂਰਾ ਕਰਨ ਲਈ ਕੋਈ ਟੈਕਸ ਤਜਵੀਜ਼ ਕਰਦੀ ਹੈ ਤਾਂ ਲੋਕ ਹਾਲ-ਦੁਹਾਈ ਪਾਉਂਦੇ ਹਨ ਭਾਵੇਂ ਕਿ ਉਨ੍ਹਾਂ ਦੀ ਸੁਣੀ ਨਹੀਂ ਜਾਂਦੀ। ਫਿਰ ਵੀ ਕਈ ਸਹੂਲਤਾਂ ਸਰਕਾਰ ਲੋਕਾਂ ਤੱਕ ਮੁਹੱਈਆ ਕਰਵਾਉਂਦੀ ਹੈ ਤੇ ਵਚਨਬੱਧ ਹੁੰਦੀ ਹੈ। ਪਰ ਇੱਥੇ ਜਿਸ 'ਦਿਵਿਆ ਜਯੋਤੀ' ਦੇ ਦਰਸ਼ਨ ਕਰਾਉਣ ਦੀ ਵਚਨਬੱਧਤਾ ਹੁੰਦੀ ਹੈ, ਉਹ ਤਾਂ ਕਿਸੇ ਦੇ ਘਰ ਵਿਚ ਵੀ ਪ੍ਰਵੇਸ਼ ਨਹੀਂ ਕਰਦੀ ਪਰ ਠੱਗੀ ਉਸ ਨਾਲ ਜ਼ਰੂਰ ਹੋ ਜਾਂਦੀ ਹੈ, ਪਰ ਲੋਕ ਠੱਗੇ ਜਾਣ ਬਾਅਦ ਵੀ ਮੂੰਹੋਂ ਕੁਝ ਨਹੀਂ ਬੋਲਦੇ। ਪਰਖ ਤਾਂ ਹੈ ਹੀ ਨਹੀਂ, ਦੇਖਾ-ਦੇਖੀ ਜ਼ਰੂਰ ਹੈ।

'ਨਾਮ-ਦਾਨ' ਲੈਣ ਵਾਲਿਆਂ ਨੂੰ ਸੂਚਿਤ ਕਰ ਕੇ ਇਕ ਫਾਰਮ ਮਿਲਦਾ ਹੈ ਜਿਸ ਨੂੰ ਭਰਨਾ ਹੁੰਦਾ ਹੈ, ਉਸ ਵਿਚ ਨਾਮ, ਪਿਤਾ ਦਾ ਨਾਮ, ਐਡਰੈਸ ਕੀ ਹੀ ਕੰਮ ਕਰਦੇ ਹੋ, ਕਿੰਨੇ ਪੜ੍ਹੇ ਹੋ, ਆਦਿ ਕਾਲਮ ਭਰਨੇ ਪੈਂਦੇ ਹਨ, ਜਿਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਸ਼ਾਇਦ ਕੋਈ ਚੰਗਾ ਪੜ੍ਹਿਆ-ਲਿਖਿਆ ਇਨ੍ਹਾਂ ਦਾ ਏਜੰਟ ਬਣਨ ਲਈ ਕੋਈ ਵੱਖਰੀ ਭਾਲ ਨਾ ਕਰਨੀ ਪਵੇ। ਇਕ ਪੰਥ ਦੋ ਕਾਜ। ਇਕ ਤਾਂ ਉਹ 'ਨਾਮ ਦਾਨ' ਲੈ ਕੇ ਇਨ੍ਹਾਂ ਦਾ ਪੱਕਾ ਚੇਲਾ ਬਣ ਜਾਵੇਗਾ, ਦੂਸਰਾ, ਜੇ ਬੇਰੁਜ਼ਗਾਰ ਹੈ, ਨਾ ਵੀ ਸਹੀ ਇਨ੍ਹਾਂ ਦਾ ਪ੍ਰਚਾਰਕ ਤਾਂ ਬਣ ਹੀ ਜਾਏਗਾ ਜੋ ਆਪਣੀ ਵਿਦਵਤਾ ਦਾ ਇਨ੍ਹਾਂ ਦੇ ਡੇਰੇ ਨੂੰ ਫਾਇਦਾ ਜ਼ਰੂਰ ਪਹੁੰਚਾਵੇਗਾ। ਫਾਰਮ ਭਰਨ ਤੋਂ ਬਾਅਦ ਫਿਰ ਲੋਕਾਂ ਨੂੰ ਇਕ ਜਗ੍ਹਾ 'ਤੇ ਇਕੱਠੇ ਕਰ ਲਿਆ ਜਾਂਦਾ ਹੈ ਤੇ ਫਾਰਮਾਂ ਦੀ ਪੜਤਾਲ ਹੁੰਦੀ ਹੈ। ਪੜਤਾਲ ਦਾ ਭਾਵ ਹੈ ਕਿ ਹਰ ਇਕ ਬਣ ਰਹੇ ਨਵੇਂ ਚੇਲੇ ਕੋਲੋਂ ਫੀਸ ਲਈ ਜਾਂਦੀ



ਹੈ, ਭਾਵ ਐਡਮਿਸ਼ਨ ਫੀਸ ਜੋ ਘੱਟ ਤੋਂ ਘੱਟ ੫੦ ਰੁਪਏ ਹੈ ਤੇ ਵੱਧ ਤੋਂ ਵੱਧ ਜੋ ਵੀ ਕੋਈ ਦੇਵੇ। ਇਸ ਨੂੰ ਇਨ੍ਹਾਂ ਦੀ ਬੋਲੀ ਵਿਚ 'ਪ੍ਰਸ਼ਾਦ ਵਾਸਤੇ ਪੈਸੇ' ਕਿਹਾ ਜਾਂਦਾ ਹੈ ਜਾਂ ਪਹਿਲਾਂ ਤਾਂ ਕਿਹਾ ਜਾਂਦਾ ਹੈ ਕਿ ਭਾਈ ਤੁਸੀਂ ਪ੍ਰਸ਼ਾਦ ਆਪ ਲੈ ਆਓ! ਪਰ ਉਥੋਂ ਸ਼ਹਿਰ ਦੁਰੇਡਾ ਹੋਣ ਕਰ ਕੇ ਲੋਕ ਇਹ ਕਹਿ ਦਿੰਦੇ ਹਨ ਕਿ ਤੁਸੀਂ ਇਕੱਠਾ ਪ੍ਰਸ਼ਾਦ ਮੰਗਵਾ ਲਓ। ਇਹ ਵੀ ਇਨ੍ਹਾਂ ਦਾ ਏਜੰਟ ਹੀ ਹੁੰਦਾ ਹੈ ਜੋ ਕਹਿ ਦਿੰਦਾ ਹੈ। ਕਿ ਤੁਸੀਂ ਇਕੱਲੇ-ਇਕੱਲੇ ਕਿੱਥੇ ਜਾਓਗੇ? ਇਕੱਠਾ ਹੀ ਮੰਗਵਾ ਲੈਂਦੇ ਹਾਂ। ਤੁਸੀਂ ਪੈਸੇ ਜਮ੍ਹਾ ਕਰਵਾ ਦਿਓ। ਇਸ ਤਰ੍ਹਾਂ ਚੋਖੀ ਰਕਮ ਇਕੱਠੀ ਹੋ ਜਾਂਦੀ ਹੈ ਜੋ ਕਿ 'ਪਹਿਲੀ ਠੱਗੀ ਹੁੰਦੀ ਹੈ।'

ਫਿਰ ਪ੍ਰਸ਼ਾਦ ਰੂਪ ਵਿਚ ਕੋਈ ਫਰੂਟ ਇਕੱਠਾ ਹੀ ਥੋੜ੍ਹੇ ਜਿਹੇ ਪੈਸੇ ਖਰਚ ਕਰ ਕੇ ਮੰਗਵਾ ਲਿਆ ਜਾਂਦਾ ਹੈ ਜਾਂ ਪਹਿਲਾਂ ਹੀ ਪ੍ਰਬੰਧ ਹੁੰਦਾ ਹੈ ਇਸੇ ਏਜੰਟ ਦੁਆਰਾ, ਪਤਾ ਨਹੀਂ। ਫਿਰ ਰਾਤ ਨੂੰ ਜਦੋਂ ਬਾਕੀ ਸੰਗਤ ਕੁਝ ਮੁੜ ਜਾਂਦੀ ਹੈ, 'ਨਾਮ ਦਾਨ' ਵਾਲੇ ਰਹਿ ਜਾਂਦੇ ਹਨ ਜਾਂ ਮੁੱਖ ਏਜੰਟ ਰਹਿ ਜਾਂਦੇ ਹਨ, ਜਿਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਲਈ ਹੁੰਦੀ ਹੈ ਕਿ ਤੁਹਾਨੂੰ 'ਨਾਮ-ਦਾਨ' ਜ਼ਰੂਰ ਦਿਵਾਉਣਾ ਹੈ। ੮ ਵਜੇ ਦੇ ਕਰੀਬ ਇਕ ਤੰਬੂ-ਕਨਾਤਾਂ ਲੱਗੇ ਵੱਖਰੇ ਕੀਤੇ ਪ੍ਰਬੰਧ ਵਿਚ ਉਸੇ ਤਰ੍ਹਾਂ ਬਾਬੇ ਆਸ਼ੂਤੋਸ਼ ਦਾ ਸਰੂਪ ਰੱਖਿਆ ਜਾਂਦਾ ਹੈ। ਮੈਂ ਇਕ ਗੱਲ ਕਰਨੀ ਭੁੱਲ ਗਿਆ ਕਿ ਬਾਬੇ ਨੇ ਲੋਕਾਂ ਨੂੰ ਭਰਮਾਉਣ ਵਾਸਤੇ ਕਈ ਭੇਸਾਂ ਵਿਚ ਫੋਟੋ ਖਿੱਚਵਾ ਰੱਖੀਆਂ ਹਨ ਕਿ ਕਿਤੇ ਦਸਤਾਰ ਹੈ, ਕਿਸੇ ਕੇਸ ਪਿਛਾਂਹ ਨੂੰ ਖਿੱਲਰੇ ਪਏ ਹਨ, ਕਿਤੇ ਚੋਲਾ ਹੈ ਕਿਤੇ ਪੈਂਟ ਕਮੀਜ਼ ਹੈ, ਵਗੈਰਾ-ਵਗੈਰਾ, ਤਾਂ ਕਿ ਵੱਧ ਤੋਂ ਵੱਧ ਲੋਕ ਆਕਰਸ਼ਿਤ ਹੋਣ ਕਿ ਇਥੇ ਤਾਂ ਸਿਰ ਖਿਲਾਰ ਕੇ ਵੀ ਆਇਆ ਜਾ ਸਕਦਾ ਹੈ ਤੇ ਬਿਨਾਂ ਕੇਸਾਂ ਤੋਂ ਵੀ ਸੰਕੋਚ ਨਹੀਂ ਹੈ। ਗੁਰਬਾਣੀ ਤੁਕ "ਕਿਆ ਨਾਗੇ ਕਿਆ ਬਾਧੇ ਚਾਮ" ਇਸ ਨੂੰ ਵੀ ਇਸ ਤਰ੍ਹਾਂ ਪ੍ਰਚਾਰਿਆ ਜਾਂਦਾ ਹੈ।

'ਨਾਮ-ਦਾਨ' ਲੈਣ ਵਾਲੀਆਂ ਬੀਬੀਆਂ ਨੂੰ ਇਕ ਪਾਸੇ ਅਤੇ ਬੰਦਿਆਂ ਨੂੰ ਇਕ ਪਾਸੇ ਲੰਮੀਆਂ ਲਾਈਨਾਂ ਵਿਚ ਥੋੜ੍ਹੇ-ਥੋੜ੍ਹੇ ਫਾਸਲੇ 'ਤੇ ਬਿਠਾ ਕੇ, ਚੌਂਕੜੇ ਲੁਆ ਦਿੱਤੇ ਜਾਂਦੇ ਹਨ। ਫਿਰ ਇਕ ਮੁਖੀ ਏਜੰਟ ਉਹ ਲਿਆਂਦਾ ਹੋਇਆ ਪ੍ਰਸ਼ਾਦ (ਫਰੂਟ) ਲਿਫਾਫਿਆਂ ਵਿਚ ਪਾ ਕੇ ਥੋੜ੍ਹਾ-ਥੋੜ੍ਹਾ ਸਾਰਿਆਂ ਨੂੰ ਦੇ ਦਿੰਦਾ ਹੈ। ਫਿਰ ਇਸ ਪ੍ਰਸ਼ਾਦ ਵਿਚ 'ਨਾਮ-ਦਾਨ' ਦੀ ਦੱਛਣਾ ਪਾਉਣ ਵਾਸਤੇ ਕਿਹਾ ਜਾਂਦਾ ਹੈ। ਫਿਰ ਵੇਖੋ-ਵੇਖੀ ਲੋਕ ਕੋਈ ਦਸ, ਕੋਈ ਵੀਹ, ਕੋਈ ਪੰਜਾਹ, ਸੌ ਤੱਕ ਵੀ ਪਾਉਂਦੇ ਹਨ ਤੇ ਉਹ ਫਿਰ ਪ੍ਰਸ਼ਾਦ ਵਾਲਾ ਤੇ ਦੱਛਣਾ ਵਾਲਾ ਲਿਫਾਫਾ ਵਾਪਸ ਲੈ ਲਿਆ ਜਾਂਦਾ ਹੈ ਤੇ ਬੜੇ ਗੁਪਤ ਤਰੀਕੇ ਦੁਆਰਾ ਉਹ ਦੱਛਣਾ ਵਿਚੋਂ ਗੁਪਤ ਕਰ ਦਿੱਤੀ ਜਾਂਦੀ ਹੈ ਜਿੱਥੇ ਲੋਕਾਂ ਨਾਲ ਠੱਗੀ ਦੂਜੀ ਵਾਰ ਹੁੰਦੀ ਹੈ। ਫਿਰ 'ਨਾਮ-ਦਾਨ' ਦੀ ਵਾਰੀ ਆਉਂਦੀ ਹੈ। ਇਕ ਮੁਖੀ ਚੇਲਾ 'ਨਾਮ' ਬਾਰੇ ਦੱਸਦਾ ਹੈ ਕਿ ਜਿਸ ਤਰ੍ਹਾਂ ਵੀ ਆਪ ਨੂੰ ਅਨੁਭਵ ਹੋਵੇ ਉਸੇ

ਤਰ੍ਹਾਂ ਦੱਸਣਾ ਹੈ, ਕਿਉਂਕਿ ਲੋਕਾਂ ਨੇ ਸੁਣਿਆ ਹੁੰਦਾ ਹੈ ਕਿ ਆਸ਼ੂਤੋਸ਼ ਬਾਬਾ ਤਾਂ ਪ੍ਰਤੱਖ 'ਦਿੱਬ ਦ੍ਰਿਸ਼ਟੀ' (ਦਿਵਿਆ ਜਯੋਤੀ) ਦੇ ਦਰਸ਼ਨ ਕਰਾਉਂਦਾ ਹੈ, ਲੋਕਾਂ ਵਿਚ ਕਾਫੀ ਉਤਸੁਕਤਾ ਹੁੰਦੀ ਹੈ ਕਿ ਅੱਜ ਤਾਂ ਪਰਮਾਤਮਾ ਨੂੰ ਮਿਲ ਹੀ ਪੈਣਾ ਹੈ ਕਿਉਂਕਿ ਠੇਕੇਦਾਰਾਂ ਨੇ ਪੂਰਾ-ਪੂਰਾ ਠੇਕਾ ਲੈ ਰੱਖਿਆ ਹੈ, ਦਰਸ਼ਨ ਕਰਾਉਣ ਦਾ। ਜਿਵੇਂ ਕਿਸੇ ਵੀ ਖੇਤਰ ਵਿਚ ਠੇਕੇ ਵਾਲਾ ਕੰਮ ਤਸੱਲੀਬਖ਼ਸ਼ ਨਹੀਂ ਗਿਣਿਆ ਜਾਂਦਾ ਕਿਉਂਕਿ ਉਸ ਵਿਚ ਠੇਕੇਦਾਰ ਨੇ ਤਾਂ ਆਪਣਾ ਫਾਇਦਾ ਹੀ ਸੋਚਣਾ ਹੈ, ਕਿਸੇ ਨਾਲ ਕੋਈ ਵਾਸਤਾ ਨਹੀਂ ਹੈ। ਇਹੀ ਹਾਲ ਇਨ੍ਹਾਂ ਠੇਕੇਦਾਰਾਂ ਦਾ ਹੈ ਜੋ 'ਦਿਵਿਆ ਜਯੋਤੀ' ਦੇ ਠੇਕੇਦਾਰ ਹਨ। ਬਾਬਾ ਆਸ਼ੂਤੋਸ਼ ਤਾਂ ਸੰਗਤ ਨੂੰ ਲੈਕਚਰ ਸੁਣਾ ਕੇ ਦਿਨੇ-ਦਿਨੇ ਹੀ ਪਤਾ ਨਹੀਂ ਕਿੱਥੇ ਜਾਨੀ ਕਿਸੇ ਅਗਿਆਤ ਥਾਂ 'ਤੇ ਆਪਣੀ ਸਭ ਤੋਂ ਮਹਿੰਗੀ ਕਾਰ ਵਿਚ ਬੈਠ ਕੇ ਸੰਗਤਾਂ ਤੋਂ ਵਿਦਾਈ ਲੈ ਜਾਂਦਾ ਹੈ। ਬਾਕੀ ਕੰਮ ਦਾ ਜ਼ੁੰਮਾ ਉਨ੍ਹਾਂ ਮੁੱਖ-ਏਜੰਟਾਂ ਦਾ ਹੈ ਜਿਨ੍ਹਾਂ ਨੇ ਭਗਵੇਂ ਚੋਲੇ ਪਾਏ ਹੁੰਦੇ ਹਨ ਤੇ ਕੇਸ ਖਿਲਾਰੇ ਹੁੰਦੇ ਹਨ। ਜੋ 'ਨਾਮ' ਜਪਣ ਵਾਸਤੇ ਕਿਹਾ ਜਾਂਦਾ ਹੈ, ਜਿਸ ਦੀ ਜੁਗਤੀ ਵੀ ਉਹ ਸਮਝਾਉਂਦੇ ਹਨ ਕਿ ਕਿਵੇਂ ਜਪਣਾ ਹੈ, ਉਹ 'ਸੋਹੁੰ' ਸ਼ਬਦ ਹੈ। ਸਿਰਫ ਇਕ ਹੀ ਸ਼ਬਦ 'ਸੋਹੁੰ' ਦਾ ਦੱਸਦੇ ਹਨ ਅਤੇ ਇਸ ਨੂੰ 'ਨਾਨਕ ਲੇਖੈ ਇਕ-ਗੱਲ' ਦੱਸਦੇ ਹਨ ਕਿ ਉਹ ਇਕ ਗੱਲ ਇਹੀ ਸ਼ਬਦ ਹੈ। ਇਸ ਦੀ ਜੁਗਤੀ ਹੈ-ਚੌਂਕੜਾ ਮਾਰ ਕੇ, ਅੰਗੂਠੇ ਦੀ ਉਂਗਲੀ ਨੂੰ ਮਿਲਾ ਕੇ ਬਾਹਾਂ ਸਿੱਧੀਆਂ ਰੱਖਣੀਆਂ ਹਨ। ਇਸ ਤੋਂ ਪਹਿਲਾਂ ਹਰ ਇਕ ਬੰਦੇ ਕੋਲ ਜਾਂਦੇ ਹਨ ਤੇ ਅੱਖਾਂ ਨੂੰ ਆਪਣੇ ਹੱਥਾਂ ਨਾਲ ਦਬਾਉਂਦੇ ਹਨ ਤੇ ਪੁੱਛੀ ਜਾਂਦੇ ਹਨ ਕਿ ਕੁਝ ਦਿਖਾਈ ਦਿੱਤਾ ? ਬਹੁਤੇ ਕਹਿੰਦੇ ਹਨ ਕਿ ਪ੍ਰਕਾਸ਼ ਦਿਖਾਈ ਦਿੱਤਾ, ਕੋਈ ਤਾਰੇ, ਕੋਈ ਸੂਰਜ, ਕੋਈ ਕਈ ਰੰਗ ਦੱਸਦਾ ਹੈ। ਇਹ ਇਕ ਆਮ ਗੱਲ ਹੈ ਕਿ ਅੱਖਾਂ ਨੂੰ ਦਬਾਅ ਪਾਇਆ ਇਸ ਤਰ੍ਹਾਂ ਤਾਂ ਕੁਝ ਨਾ ਕੁਝ ਦਿਖਾਈ ਦਿੰਦਾ ਹੈ ਕਿ ਇਹੀ ਹੈ, 'ਦਿਵਿਆ ਜਯੋਤੀ', ਇਸੇ ਨੂੰ ਹੀ ਦੇਖਣਾ ਹੈ ਤੇ 'ਸੋਹੰ' ਦਾ ਸ਼ਬਦ ਕੰਨ ਬੰਦ ਕਰ ਕੇ ਸੁਣਨ ਹੈ। ਇਹ ਦੂਜੀ ਜੁਗਤੀ ਦੱਸਦੇ ਹਨ ਕਿ ਹੱਥ ਦੀਆਂ ਵੱਡੀਆਂ ਉਂਗਲੀਆਂ ਅੱਖਾਂ 'ਤੇ ਰੱਖ ਕੇ ਅੰਗੂਠਿਆਂ ਨੂੰ ਕੰਨਾਂ ਵਿਚ ਦੇ ਕੇ ਬੰਦ ਕਰ ਲੈਣਾ ਹੈ. ਫਿਰ ਪੁੱਛਦੇ ਹਨ ਕਿ ਕੀ ਸੁਣਾਈ ਦਿੱਤਾ? ਇਹ ਆਮ ਗੱਲ ਹੈ ਕਿ ਜਦੋਂ ਅਸੀਂ ਆਪਣੇ ਕੰਨਾਂ ਨੂੰ ਚੰਗੀ ਤਰ੍ਹਾਂ ਉਂਗਲਾਂ ਨਾਲ ਜਾਂ ਕਿਸੇ ਹੋਰ ਤਰੀਕੇ ਨਾਲ ਬੰਦ ਕਰਦੇ ਹਾਂ ਤਾਂ ਸਾਂ-ਸਾਂ ਦੀ ਆਵਾਜ਼ ਸੁਣਾਈ ਦੇਣ ਲੱਗ ਪੈਂਦੀ ਹੈ। ਕਈ ਲੋਕ ਇਸ ਨੂੰ ਪੁੱਛਣ 'ਤੇ ਦੱਸਦੇ ਹਨ (ਜੋ ਨਾਮ-ਪ੍ਰਾਪਤ ਕਰ ਰਹੇ ਹੁੰਦੇ ਹਨ) ਕਿ ਢੋਲਕੀ ਦੀ ਅਵਾਜ਼, ਛੈਣਿਆਂ ਦੀ ਆਵਾਜ਼, ਕੋਈ ਝਰਨੇ ਦੀ ਸਾਂ-ਸਾਂ, ਕੋਈ ਗੱਡੀ ਦੀ ਆਵਾਜ਼ ਵਗੈਰ-ਵਗੈਰਾ ਦੱਸੀ ਜਾਂਦੀ ਹੈ ਤੇ ਉਹ ਭੇਖੀ ਕਹਿ ਦਿੰਦੇ ਹਨ ਕਿ ਠੀਕ ਹੈ, ਗੁਰੂ ਦੀ ਕ੍ਰਿਪਾ ਸ਼ੁਰੂ ਹੋ ਗਈ ਹੈ। ਇਸ ਪ੍ਰਕਾਰ ਜੀਭ ਨੂੰ ਤਾਲੂ ਨਾਲ ਲਗਾ ਲੈਣਾ ਵੀ ਜੁਗਤੀ ਦੱਸਦੇ ਹਨ ਤਾਂ ਕਿ ਅੰਦਰੋਂ ਜੋ 'ਅੰਮ੍ਰਿਤ-ਰਸ' ਚੋਂਦਾ ਹੈ ਉਸ ਨੂੰ ਜ਼ਾਇਆ ਨਾ ਜਾਣ ਦਿੱਤਾ ਜਾਵੇ।



ਉਸ ਨੂੰ ਪੀ ਕੇ ਆਤਮਾ ਦੀ ਤ੍ਰਿਪਤੀ ਹੁੰਦੀ ਹੈ ਤੇ ਬਾਹਰੀ ਅੰਮ੍ਰਿਤ ਛਕਣ ਤੋਂ ਵੀ ਲੋਕਾਂ ਨੂੰ ਮੁਨਕਰ ਕਰ ਦਿੰਦੇ ਹਨ ਤੇ ਕਹਿੰਦੇ ਹਨ ਕਿ ਇਹੀ ਅਸਲੀ ਅੰਮ੍ਰਿਤ ਹੈ।

ਇਸ ਪ੍ਰਕਾਰ ਇਹ ਭੇਖ-ਮੰਡਲੀ ਲੋਕਾਂ ਨੂੰ ਗੁੰਮਰਾਹ ਕਰਦੀ ਹੈ ਤੇ ਰਾਤ ਕਾਫੀ ਦੇਰ ਤੱਕ ਪ੍ਰੇਰਦੀ ਰਹਿੰਦੀ ਹੈ ਕਿ ਜੁਗਤੀ ਭੁੱਲ ਨਾ ਜਾਵੇ ਇਸ ਦਾ ਅਭਿਆਸ ਪੱਕਾ ਕਰ ਲਵੇ। ਘਰ ਜਾ ਕੇ ਵੀ ਬੰਦ ਕਮਰੇ ਵਿਚ ਇਸ ਤਰ੍ਹਾਂ ਦੀਆਂ ਜੁਗਤੀਆਂ ਵਰਤਣੀਆਂ ਹਨ, ਜਿਨ੍ਹਾਂ ਨੂੰ ਕਿ ਗੁਰਮਤਿ ਵਿਚ ਬਿਲਕੁਲ ਹੀ ਹਠ-ਕਰਮ ਕਿਹਾ ਗਿਆ ਹੈ।

ਸੋ ਇਸ ਲੇਖ ਦਾ ਮੁੱਖ ਮੰਤਵ ਇਹ ਹੈ ਕਿ ਅਸੀਂ ਜੋ ਭੇਖੀ-ਗੁਰੂਆਂ ਦੇ ਚੁੰਗਲਾਂ ਵਿਚ ਫਸ ਰਹੇ ਹਾਂ, ਸਾਨੂੰ ਸੁਚੇਤ ਹੋਣ ਦੀ ਲੋੜ ਹੈ। ਅਸੀਂ ਕਿਉਂ ਨਹੀਂ ਸਮਝਦੇ ਕਿ ਇਨ੍ਹਾਂ ਲੋਕਾਂ ਨੇ ਆਪਣੇ ਡੇਰੇ ਸਾਡੇ ਹੀ ਬਲਬੂਤੇ ਕਾਇਮ ਕਰ ਲਏ ਹਨ ਪਰ ਅਸੀਂ ਕੰਗਾਲ ਦੇ ਕੰਗਾਲ ਹਾਂ ? ਨਾ ਸਾਡੀ ਕੋਈ ਆਰਥਕ ਉਨੱਤੀ ਹੋਈ ਹੈ ਨਾ ਹੀ ਸਾਡੀ ਕੋਈ ਅਧਿਆਤਮਕ ਮੰਜ਼ਲ ਹੀ ਬਣੀ ਹੈ। ਸੋ ਲੋੜ ਹੈ ਸੁਚੇਤ ਹੋਣ ਦੀ। ਗੁਰਮਤਿ ਪ੍ਰਚਾਰਕਾਂ ਦੀ ਕੋਈ ਘਾਟ ਨਹੀਂ ਹੈ, ਗੁਰਦੁਆਰਿਆਂ ਦੀ ਕੋਈ ਘਾਟ ਨਹੀਂ ਹੈ ਜਿੱਥੇ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਨੂੰ ਪ੍ਰਚਾਰਿਆ ਤੇ ਪ੍ਰਸਾਰਿਆ ਜਾਂਦਾ ਹੈ। ਲੋੜ ਸਿਰਫ ਇਸ ਚੀਜ਼ ਦੀ ਹੈ ਕਿ ਅਸੀਂ ਆਪ ਜ਼ਮੀਰ ਦੀ ਆਵਾਜ਼ ਨੂੰ ਪਹਿਚਾਨਣਾ ਹੈ ਕਿ ਗਲਤ ਕੀ ਹੈ ਤੇ ਸਹੀ ਕੀ ਹੈ। ਅਸੀਂ ਦੇਖਾ-ਦੇਖੀ ਤੋਂ ਬਚਣਾ ਹੈ। ਬੇਸ਼ੱਕ ਸਾਨੂੰ ਕੋਈ ਅਖੌਤੀ ਗੁਰੂ, ਕਈ ਪ੍ਰਕਾਰ ਦੇ ਸਬਜ਼-ਬਾਗ ਪਿਆ ਦਿਖਾਵੇ ਪਰ ਅਸੀਂ ਉਨ੍ਹਾਂ ਸੱਚੇ ਮਹਾਂਪੁਰਖਾਂ ਦੀਆਂ ਕੁਰਬਾਨੀਆਂ ਨੂੰ ਮੱਦੇ-ਨਜ਼ਰ ਰੱਖਣਾ ਹੈ। ਕੀ ਉਹ ਨਹੀਂ ਸਨ ਸੁਖ ਭੋਗ ਸਕਦੇ ? ਹਰ ਪ੍ਰਕਾਰ ਦੇ ਸੁੱਖ ਉਨ੍ਹਾਂ ਦੇ ਸਾਹਮਣੇ ਪੇਸ਼ ਕੀਤੇ ਗਏ ਸਨ। ਲੇਕਿਨ ਜੋ ਧਰਮਧਾਰੀ ਹੈ ਉਹ ਜ਼ੁਲਮੀ ਰਾਜ ਨੂੰ ਬਰਦਾਸ਼ਤ ਨਹੀਂ ਕਰ ਸਕਦਾ। ਭਾਵੇਂ ਉਸ ਤੋਂ ਉਸ ਦੇ ਸਾਰੇ ਸੁਖ-ਸਾਧ ਵੀ ਕਿਉਂ ਨਾ ਖੋਹ ਲਏ ਜਾਣ ਤੇ ਉਸ ਨੂੰ ਮੌਤ ਦਾ ਡਰਾਵਾ ਵੀ ਦਿੱਤਾ ਜਾਵੇ। ਪਰ ਉਹ ਧਰਮੀ ਪੁਰਸ਼ ਕਦੀ ਵੀ ਸੁਖ-ਸਹੂਲਤਾਂ ਨੂੰ ਮੂੰਹ ਲਾ ਕੇ, ਸਗੋਂ ਠੋਕਰ ਮਾਰ ਕੇ ਧਰਮ ਦੀ ਖਾਤਰ ਹੀ ਜਿਊਂਦਾ ਹੈ ਤੇ ਧਰਮ ਦੀ ਖਾਤਰ ਹੀ ਜੀਵਨ ਨਿਛਾਵਰ ਕਰਦਾ ਹੈ ਅਤੇ ਇਸੇ ਹੀ ਸਿਧਾਂਤ ਨੂੰ ਹੋਰ ਦ੍ਰਿੜ੍ਹ ਕਰਵਾਉਂਦਾ ਹੈ, ਉਹੀ ਮੁਖੀ ਜਾਂ ਆਗੂ ਅਖਵਾਉਣ ਦਾ ਹੱਕਦਾਰ ਹੈ। ਗੁਰੂ ਸਾਹਿਬਾਨ ਨੇ ਤਾਂ ਗੁਰਬਾਣੀ ਵਿਚ ਕਿਤੇ ਵੀ ਆਪਣੇ ਆਪ ਨੂੰ ਨਹੀਂ ਜਣਾਇਆ, ਸਤਿ ਨੂੰ ਹੀ ਜਾਣਿਆ ਹੈ ਤੇ ਸਤਿ ਤੋਂ ਹੀ ਲੋਕਾਈ ਨੂੰ ਜਾਣੂ ਕਰਵਾਇਆ ਹੈ। ਫਿਰ ਕਿਉਂ ਨਾ ਅਸੀਂ ਧੁਰ ਕੀ ਬਾਣੀ ਦਾ ਓਟ ਆਸਰਾ ਲਈਏ ਤੇ ਆਪਣਾ ਜੀਵਨ ਗੁਰੂ ਗ੍ਰੰਥ ਸਾਹਿਬ ਦੇ ਸਮਰਪਿਤ ਕਰ ਕੇ, ਅਮਲੀ ਜਾਮਾ ਪਹਿਨੀਏ ਤੇ ਆਪ ਸੁਚੇਤ ਹੋ ਕੇ ਲੋਕਾਂ ਨੂੰ ਵੀ ਗੁਰੂ-ਡੰਮ੍ਹ ਵੱਲੋਂ ਸੁਚੇਤ ਕਰੀਏ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪਾਵਨ ਬਾਣੀ ਨੂੰ ੧੭੦੮ ਈ. ਵਿਚ ਜੋਤੀ-

ਜੋਤਿ ਸਮਾਉਣ ਤੋਂ ਪਹਿਲਾਂ ਗੁਰਿਆਈ ਦਿੱਤੀ ਸੀ ਅਤੇ ਬਚਨ ਕੀਤੇ ਸਨ, "ਆਤਮਾ ਗ੍ਰੰਥ ਵਿਚ ਤੇ ਸਰੀਰ ਪੰਥ ਵਿਚ।" ਸਿੱਖ-ਪੰਥ ਦੀ ਅਧਿਆਤਮਕ ਅਗਵਾਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਿਲੀ ਸੀ ਅਤੇ ਰਾਜਨੀਤਕ, ਸ਼ਖ਼ਸੀ ਅਗਵਾਈ ਪੰਥ-ਖ਼ਾਲਸਾ ਜੀ ਨੂੰ ਮਿਲੀ ਸੀ ਜਿਸ ਦੀ ਤਾਬਿਆ ਹੋਣਾ ਸਾਡਾ ਸਾਰੇ ਸਿੱਖ ਅਖਵਾਉਣ ਵਾਲਿਆਂ ਦਾ ਪਰਮ-ਧਰਮ ਬਣ ਜਾਂਦਾ ਹੈ। ਗੁਰੂ ਅਰਜਨ ਸਾਹਿਬ ਨੇ 'ਧੁਰ ਕੀ ਬਾਣੀ' ਨੂੰ ਉਸ ਸਮੇਂ ਦੇ ਹਾਲਾਤਾਂ ਤੋਂ ਸੁਚੇਤ ਹੋ ਕੇ ਇਕ ਪੋਥੀ ਦੇ ਰੂਪ ਵਿਚ, ਭਾਈ ਗੁਰਦਾਸ ਜੀ ਰਾਹੀਂ ਬੜੀ ਲਗਨ ਅਤੇ ਅਣਥੱਕ ਮਿਹਨਤ ਦੇ ਨਾਲ "ਪੋਥੀ ਪਰਮੇਸਰ ਕਾ ਥਾਨੁ" ਦਾ ਦਰਜਾ ਦੇ ਕੇ ਇਸ ਦੀ ਸੇਵਾ ਅਤੇ ਸੰਭਾਲਣਾ ਕੀਤੀ ਅਤੇ ਖੁਦ ਆਪ ਇਸ ਦੀ ਤਾਬਿਆਦਾਰੀ ਵਿਚ ਰਹਿ ਕੇ ਸਿੱਖ-ਸੰਗਤਾਂ ਨੂੰ ਗੁਰ-ਸ਼ਬਦ ਰਾਹੀਂ ਪਰਮੇਸ਼ਰ ਨਾਲ ਜੋੜਿਆ।

ਬਾਣੀ ਹੀ ਗੁਰੂ ਹੈ, ਅਧਿਆਤਮਕ ਅਤੇ ਗੁਰਮਤਿ ਦੀ ਕਸਵੱਟੀ ਹੈ ਤੇ ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ। ਬਾਣੀ ਦਾ ਅਰਥ ਹੈ, ਉਪਦੇਸ਼ ਗਿਆਨ ਜਾਂ ਸਿਧਾਂਤ। ਮਹਾਂਪੁਰਸ਼ਾਂ ਵੱਲੋਂ ਸੁਝਾਇਆ ਹੋਇਆ ਗਿਆਨ ਦਾ ਉਹ ਰਸਤਾ ਜਿਸ ਨੂੰ ਮਨੁੱਖ ਜਨਮ ਤੋਂ ਬਾਅਦ ਭੁਲਾ ਦਿੰਦਾ ਹੈ ਅਤੇ ਸੰਸਾਰ ਦੀ ਮਾਇਆ ਵਿਚ ਖੱਚਿਤ ਹੋ ਜਾਂਦਾ ਹੈ। ਗੁਰੂ ਦੇ ਦਰਸਾਏ ਹੋਏ ਮਾਰਗ 'ਤੇ ਚੱਲ ਕੇ, ਮਨੁੱਖ ਫਿਰ ਆਪਣੇ ਅੰਧਿਆਰੇ ਜੀਵਨ ਨੂੰ ਰੁਸ਼ਨਾਉਂਦਾ ਹੈ। ਇਹ ਬਾਣੀ ਗੁਰੂ ਦੀ ਹੀ ਕਿਰਪਾ ਹੁੰਦੀ ਹੈ। ਕਿਰਪਾ ਦੇ ਪਾਤਰ ਬਣਨ ਲਈ ਸਾਨੂੰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਹੀ ਗੁਰੂ ਰੂਪ ਜਾਨਣਾ ਹੋਵੇਗਾ। ਗੁਰੂ ਨਾਨਕ ਸਾਹਿਬ ਜੀ ਨੇ ਸਿੱਖ ਦੀ ਪਰਿਭਾਸ਼ਾ ਇਹ ਦਿੱਤੀ ਕਿ ਸਿੱਖ ਨੇ ਗੁਰੂ ਦੀ ਦਿੱਤੀ ਹੋਈ ਸਿੱਖਿਆ 'ਤੇ ਅਮਲ ਕਰ ਕੇ ਆਪਣੇ ਸਿੱਖ ਹੋਣ ਦਾ ਸਬੂਤ ਦੇਣਾ ਹੈ ਤਾਂ ਕਿ ਉਹ ਗੁਰੂ ਦੀ ਬਖਸ਼ੀ ਹੋਈ ਵਿਚਾਰਧਾਰਾ ਨੂੰ ਅਪਣਾਉਂਦਿਆਂ ਹੋਇਆਂ ਗੁਰੂ ਦੀ ਨਦਰਿ-ਕਰਮ ਦਾ ਪਾਤਰ ਬਣ ਕੇ ਆਪਣੇ ਜੀਵਨ ਨੂੰ ਸਫ਼ਲ ਬਣਾ ਸਕੇ :

ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ॥ (ਪੰਨਾ ੪੬੫)



# ਰਾਧਾ ਸੁਆਮੀ ਮਤਿ ਦਰਸ਼ਨ
# ਵਿਸ਼ਟਾ ਸੁੰਘ ਕੇ ਗੁਰੂ ਦੀ ਸ਼ਨਾਖਤ

ਡਾ. ਸੁਖਪ੍ਰੀਤ ਸਿੰਘ ਉਦੋਕੇ

ਸਦੀਆਂ ਤੋਂ ਜ਼ਹਾਲਤ ਅਤੇ ਬੇਅਣਖੀ ਦੀ ਗੂੜ੍ਹੀ ਨੀਂਦ ਸੁੱਤੇ ਹੋਏ ਹਿੰਦੁਸਤਾਨੀ ਲੋਕਾਂ ਨੂੰ ਅਣਖ ਦੀ ਜ਼ਿੰਦਗੀ ਦਾ ਸੰਦੇਸ਼ ਦੇਣ ਵਾਲੇ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਸੜਦੇ ਹੋਏ ਜਗਤ ਜਲੰਦੇ ਨੂੰ ਜਗ੍ਹਾ-ਜਗ੍ਹਾ ਜਾ ਕੇ ਹਲੂਣਿਆਂ, ਬੁੱਤਪ੍ਰਸਤੀ, ਭੇਖੀਵਾਦ, ਨਾਮਧਰੀਕ ਬ੍ਰਾਹਮਣਵਾਦ ਤੋਂ ਉਚੇਰਾ ਉੱਠ ਕੇ ਨਿਰੰਕਾਰ ਅਕਾਲ ਪੁਰਖ ਨਾਲ ਜੁੜਨ ਦੀ ਪ੍ਰੇਰਨਾ ਦਿੱਤੀ। ਦਸ ਜਾਮਿਆਂ ਵਿਚ ਵਿਚਰ ਕੇ ਬੇਅਣਖ ਤੇ ਕਮਜ਼ੋਰ ਲੋਕਾਂ ਨੂੰ ਪਾਤਸ਼ਾਹੀ ਦੀ ਬਖਸ਼ਿਸ਼ ਕੀਤੀ। ਦਸਵੇਂ ਜਾਮੇ ਵਿਚ ਤਾਂ ਅਜਿਹਾ ਕੌਤਕ ਵਰਤਾਇਆ ਕਿ ਦੱਬੇ-ਕੁਚਲੇ, ਨਿਮਾਣਿਆਂ, ਨਿਤਾਣਿਆਂ ਨੂੰ ਗਲ ਨਾਲ ਲਾ ਕੇ "ਪੰਥ ਖਾਲਸਾ" ਦਾ ਰੂਪ ਦੇ ਕੇ ਆਪਣਾ ਖਾਸ ਰੂਪ ਅਤੇ "ਜਾਨ ਕੀ ਜਾਨ" ਕਹਿ ਕੇ ਨਿਵਾਜਿਆ। "ਪੰਜ ਪਿਆਰਿਆਂ" ਦਾ ਮਹਾਨ ਖਿਤਾਬ ਦੇ ਕੇ ਜਗਤ ਤੋਂ ਅਨੂਠਾ ਕੌਤਕ ਵਰਤਾਇਆ ਤੇ ਕਿਹਾ :

ਹਉਂ ਖਾਲਸੇ ਕੋ ਖਾਲਸਾ ਮੇਰੋ॥
ਓਤ ਪੋਤ ਸਾਗਰ ਬੂੰਦੇਰੋ॥

ਜਿਸ ਸਮੇਂ ਤੋਂ ਹੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਗਤ-ਜਲੰਦੇ ਨੂੰ 'ਸੱਚ ਕੀ ਬੇਲਾ' ਸੁਣਾਉਣੀ ਆਰੰਭ ਕੀਤੀ, ਉਸ ਸਮੇਂ ਤੋਂ ਹੀ ਕੂੜ ਨਾਲ ਗਲਤਾਨ ਬ੍ਰਾਹਮਣਵਾਦੀ ਜਗਤ ਨੂੰ ਆਪਣੀ ਹਸਤੀ ਮਿਟਦੀ ਹੋਈ ਨਜ਼ਰ ਆਈ। ਆਪਣੇ ਆਪ ਨੂੰ ਸਵਾਰਥ ਅਧੀਨ 'ਬ੍ਰਹਮ ਰੂਪ' ਦਰਸਾ ਕੇ ਨਿੱਜ ਭਗਤੀ ਕਰਾਉਣ ਦਾ ਢੌਂਗ ਨੰਗਾ ਹੁੰਦਾ ਨਜ਼ਰ ਆਇਆ ਕਿਉਂਕਿ ਗੁਰੂ ਪਿਤਾ ਦਾ ਪਾਵਨ ਫ਼ੁਰਮਾਨ ਹੈ:

ਤਿਨ ਸੰਗਿ ਸੰਗੁ ਨ ਕੀਚਈ,
ਨਾਨਕ ਜਿਨਾ ਆਪਣਾ ਸੁਆਉ॥

ਭਾਵੇਂ ਕਿ ਸਿੱਖ ਮੱਤ ਬੁੱਤਪ੍ਰਸਤੀ, ਦੇਹ ਪੂਜਾ, ਮੜ੍ਹੀ ਕਬਰ ਦੀ ਪੂਜਾ ਦਾ ਵਿਰੋਧੀ ਮੱਤ ਰਿਹਾ ਪਰ ਫਿਰ ਵੀ ਕਈ ਨਾਮਧਰੀਕ ਸਿੱਖ ਅਖਵਾਉਣ ਵਾਲੇ ਵੀ ਉਪਰੋਕਤ ਊਣਤਾਈਆਂ ਦਾ ਸ਼ਿਕਾਰ ਹੋ ਜਾਂਦੇ ਹਨ।

ਅਜੋਕੇ ਸਮੇਂ ਵਿਚ ਵੀ 'ਸ਼ਬਦ ਗੁਰੂ' ਦੇ ਸਿਧਾਂਤ ਤੋਂ ਦੂਰ ਗਏ ਭੋਲੇ-ਭਾਲੇ ਸਿੱਖ ਵੀਰ ਕਿਤੇ ਬੁੱਤਪ੍ਰਸਤੀ ਤੇ ਕਿਤੇ ਦੇਹਧਾਰੀ ਗੁਰੂ-ਡੰਮ੍ਹ ਦਾ ਸ਼ਿਕਾਰ ਹੁੰਦੇ ਜਾ ਰਹੇ ਹਨ। ਬੜਾ ਅਫ਼ਸੋਸ ਲਗਦਾ ਹੈ ਕਿ ਜਿਸ ਕੌਮ ਨੇ ਕ੍ਰਿਪਾਨਾਂ ਦੀਆਂ ਨੋਕਾਂ ਉਪਰ ਜੀਵਨ

ਗੁਜ਼ਾਰਿਆ ਹੈ, ਬੰਦ-ਬੰਦ ਕਟਵਾ ਕੇ ਅਕਾਲ ਪੁਰਖ ਦਾ ਸ਼ੁਕਰ ਕੀਤਾ ਹੈ, ਬਾਹਰੀ ਹਮਲਾਵਰਾਂ ਦਾ ਰੁਖ ਮੋੜ ਕੇ ਰੱਖ ਦਿੱਤਾ, ਪਰਿਵਾਰ ਵਾਰ ਕੇ ਸ਼ੁਕਰ ਦਾ ਸਿਜਦਾ ਕੀਤਾ ਹੈ, ਚਰਖੜੀ ਉਪਰ ਚੜ੍ਹ ਕੇ ਅਕਾਲ ਪੁਰਖ ਦਾ ਸ਼ੁਕਰਾਨਾ 'ਧੰਨ ਚਰਖੜੀ' ਕਹਿ ਕੇ ਕੀਤਾ, ਉਹ ਕੌਮ ਵੇਖਾ ਵੇਖੀ 'ਜਗਤ ਦੀ ਭੇਡਾ ਚਾਲ' ਅਨੁਸਾਰ ਦੇਹਧਾਰੀ ਗੁਰੂ-ਡੰਮ੍ਹ ਦੇ ਚੁੰਗਲ ਵਿਚ ਫਸਦੀ ਜਾ ਰਹੀ ਹੈ। ਕਿਸੇ ਅਦੀਬ ਦਾ ਕਥਨ ਹੈ :

ਯੇ ਦੀਨੇ ਹਜਾਜ਼ੀ ਕਾ ਬੇਬਾਕ ਬੇੜਾ
ਨਾ ਗੇਹੂੰ ਮੇਂ ਅਟਕਾ ਨਾ ਸੇਹੂੰ ਮੇਂ ਠਹਿਰਾ।
ਕੀਏ ਪਾਰ ਜਿਸਨੇ ਥੇ ਸਾਤੋਂ ਸਮੁੰਦਰ,
ਵੋ ਡੂਬਾ ਦਹਿਨੇ ਮੇਂ, ਗੰਗਾ ਕੇ ਆਕਰ।

ਜਿਥੇ ਕੁਝ ਲੋਕ ਨਿੱਜ ਸਵਾਰਥਾਂ ਅਧੀਨ ਗੁਰੂ ਹੋਣ ਦਾ ਪ੍ਰਚਾਰ ਕਰ ਰਹੇ ਹਨ ਉਥੇ ਸਾਡੇ ਕਈ ਵੀਰ ਵੀ ਅਣਜਾਣਪੁਣੇ ਵਿਚ ਅਤੇ ਕਈ ਕਮਜ਼ੋਰੀਆਂ ਵੱਸ ਦੇਹਧਾਰੀ ਗੁਰੂ-ਡੰਮ੍ਹ ਦਾ ਸ਼ਿਕਾਰ ਹੁੰਦੇ ਜਾ ਰਹੇ ਹਨ ਅਤੇ ਸਭ ਤੋਂ ਵੱਧ ਦੁਖਦਾਈ ਗੱਲ ਇਹ ਹੈ ਕਿ ਇਹ ਵੀਰ ਵੇਖਾ-ਵੇਖੀ ਉਨ੍ਹਾਂ ਸਿਧਾਂਤਾਂ ਵਾਲੇ ਮੱਤਾਂ ਨੂੰ ਧਾਰਨ ਕਰਦੇ ਜਾ ਰਹੇ ਹਨ ਜਿਹੋ ਜਿਹੇ ਸਿਧਾਂਤਾਂ ਨੂੰ ਗੁਰੂ-ਪਾਤਸ਼ਾਹ ਸਦੀਆਂ ਪਹਿਲਾਂ ਨਕਾਰ ਚੁੱਕੇ ਹਨ।

'ਬਿਨ ਕਰਤਾਰ ਨ ਕਿਰਤਮ ਮਾਨੋ' ਦਾ ਪਾਵਨ ਸੰਦੇਸ਼ ਦੇ ਕੇ ਗੁਰੂ-ਪਾਤਸ਼ਾਹ ਸਿੱਖ ਨੂੰ ਇਕ ਅਕਾਲ ਪੁਰਖ ਨਾਲ ਜੋੜਨ ਦਾ ਮਹਾਨ ਉਪਰਾਲਾ ਕਰ ਚੁੱਕੇ ਹਨ। ਪਰ ਅੱਜ ਵੀ ਕਈ ਸਿਧਾਂਤ-ਹੀਣ ਮੱਤ ਲੋਕਾਂ ਨੂੰ ਗੁੰਝਲਾਂ ਵਿਚ ਉਲਝਾ ਰਹੇ ਹਨ। ਰਾਧਾਸੁਆਮੀ ਮਤਿ ਇਨ੍ਹਾਂ ਵਿਚੋਂ ਪ੍ਰਮੁੱਖ ਹੈ। ਗੁਰੂ-ਪਾਤਸ਼ਾਹ ਜਿੱਥੇ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਲਈ ਪ੍ਰਤੱਖ ਗੁਰੂ-ਮੰਤਰ ਤੇ ਮਲੂ-ਮੰਤਰ ਦੀ ਬਖਸ਼ਿਸ਼ ਕਰ ਚੁੱਕੇ ਹਨ ਉੱਥੇ ਅੱਜ ਵੀ ਇਨ੍ਹਾਂ ਡੇਰਿਆਂ 'ਤੇ ਕਈ ਨਾਮ-ਧਰੀਕ ਸਿੱਖ ਵੀਰ ਗੁਪਤ ਮੰਤਰ ਦੀ ਦਾਤ ਮੰਗਦੇ ਫਿਰ ਰਹੇ ਹਨ।

ਇਸ ਮੱਤ ਦੀ ਸ਼ੁਰੂਆਤ ਆਗਰੇ ਵਿਖੇ ਰਾਧਾ ਨਾਮਕ ਔਰਤ ਦੇ ਪਤੀ ਸ਼ਿਵ ਦਿਆਲ ਸੁਆਮੀ ਨੇ ਕੀਤੀ। ਸੰਨ ੧੮੯੧ ਈ. ਵਿਚ ਸਿੱਖ ਪਲਟਨ ਵਿਚੋਂ ਜੈਮਲ ਸਿੰਘ ਇਸ ਦੇ ਸੰਪਰਕ ਵਿਚ ਆਇਆ ਅਤੇ ਇਸ ਨੇ ੧੮੯੭ ਵਿਚ ਬਿਆਸ ਆ ਕੇ ਆਪਣਾ ਡੇਰਾ ਚਲਾਉਣ ਦੀ ਸ਼ੁਰੂਆਤ ਕੀਤੀ। ਹੁਣ ਤੱਕ ਸਾਰੇ ਹਿੰਦੁਸਤਾਨ ਵਿਚ ਇਸ ਦੀਆਂ ਕਈ ਸ਼ਾਖਾਵਾਂ ਹਨ ਜੋ ਕਿ ਆਪਸੀ ਵਿਰੋਧੀਭਾਵ ਦਾ ਸ਼ਿਕਾਰ ਹਨ। ਕੋਈ ਇਲਾਹਬਾਦ ਵਾਲੀ ਸ਼ਾਖਾ ਹੈ, ਕੋਈ ਆਗਰੇ ਵਾਲੀ, ਕੋਈ ਬਿਆਸ ਵਾਲੀ ਤੇ ਕੋਈ ਸੈਦਪੁਰ (ਜਿਲ੍ਹਾਂ ਅੰਮ੍ਰਿਤਸਰ) ਵਾਲੀ। ਸੈਦਪੁਰ (ਜ਼ਿਲ੍ਹਾ ਅੰਮ੍ਰਿਤਸਰ) ਵਿਖੇ ਇਸ ਮੱਤ ਦੇ ਪ੍ਰਚਾਰ ਦੀ ਸ਼ੁਰੂਆਤ ਬਾਬਾ ਤੇਜਾ ਸਿੰਹੁ ਨੇ ਕੀਤੀ ਸੀ ਅਤੇ ਇਸੇ ਸਮੇਂ 'ਵਕਤ ਗੁਰੂ' 'ਬਾਬਾ ਰਸੀਲਾ ਰਾਮ' ਹੈ। ਪੁਰਾਤਨ ਗੁਰ-ਇਤਿਹਾਸ ਦੀ ਨਕਲ ਕਰਦਿਆਂ ਇਸ ਮਤਿ ਵੱਲੋਂ ਬਾਬਾ ਤੇਜਾ ਸਿੰਘ ਦੀ ਜੀਵਨੀ 'ਜਨਮ-ਸਾਖੀ' ਦੇ ਨਾਮ ਹੇਠ ਪ੍ਰਕਾਸ਼ਿਤ



ਕੀਤੀ ਹੈ। ਜਿੱਥੇ ਗੁਰਮਤਿ ਤੋਂ ਅਣਜਾਣ ਸੱਜਣਾਂ ਨੇ ਇਸ ਵਿਚ ਗੁਰਮਤਿ ਸਿਧਾਂਤਾਂ ਦੀ ਉਲੰਘਣਾ ਕੀਤੀ ਹੈ ਉਥੇ ਉਨ੍ਹਾਂ ਨੇ ਆਪਣੇ ਮਤਿ ਦੇ ਪ੍ਰਤਿ ਵੀ ਅਜਿਹੀ ਬਿਆਨਬਾਜ਼ੀ ਕੀਤੀ ਜੋ ਕਿ ਆਪਣੇ ਪੈਰ ਆਪ ਕੁਹਾੜਾ ਮਾਰਨ ਵਾਲੀ ਗੱਲ ਹੈ। ਜੈਨ ਮੱਤ ਦੇ ਅਹਿੰਸਾ-ਵਾਦੀ 'ਫੋਲਿ ਫਦੀਹਿਤ' ਦੇ ਨਕਾਰੇ ਗਏ ਸਿਧਾਂਤ ਨੂੰ ਗੁਰੂ ਪਹਿਚਾਣ ਦਾ ਮੁੱਖ ਸਿਧਾਂਤ ਬਣਾਇਆ ਗਿਆ ਹੈ। ਹਿੰਦੁਸਤਾਨ ਨੂੰ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਨ ਦੇ ਭਾਗੀਦਾਰ ਅਹਿੰਸਾਵਾਦੀ ਜੈਨਮੱਤ ਦੇ 'ਵਿਸ਼ਟਾ ਫਰੋਲਣ' ਦੇ ਸਿਧਾਂਤ ਦੀ ਗੁਰੂ ਸਾਹਿਬਾਨ ਨੇ ਕਰੜੀ ਆਲੋਚਨਾ ਕੀਤੀ ਕਿਉਂਕਿ ਇਹ ਸਿਧਾਂਤ ਜ਼ਿੰਦਗੀਆਂ ਦੀਆਂ ਗ਼ੈਰਤ ਭਰਪੂਰ ਕਦਰਾਂ-ਕੀਮਤਾਂ ਦੇ ਮਿਆਰੀ ਨਹੀਂ ਸੀ। ਗੁਰੂ ਨਾਨਕ ਸਾਹਿਬ ਜੀ ਉਸ ਮਤਿ ਦੇ ਸਿਧਾਂਤ ਦਾ ਖੰਡਨ ਕਰਦੇ ਹੋਏ ਕਹਿੰਦੇ ਹਨ ਕਿ ਜੈਨੀ ਲੋਕ ਜੀਵ ਅਹਿੰਸਾ ਦੇ ਫੋਕੇ ਵਹਿਮ ਹੇਠ ਤਾਜ਼ਾ ਪਾਣੀ ਨੂੰ ਜੀਵਨ ਭਰਪੂਰ (Bacteriaful) ਸਮਝ ਕੇ ਜੀਵਨ ਹੱਤਿਆ ਦੇ ਡਰ ਤੋਂ ਪੀਣ ਤੋਂ ਪ੍ਰਹੇਜ਼ ਕਰਦੇ ਹਨ। ਜੂਠੀ ਰੋਟੀ ਮੰਗ ਕੇ ਖਾਂਦੇ ਹਨ ਅਤੇ ਸਭ ਤੋਂ ਮਲੀਨ ਕਰਮ ਵਿਸ਼ਟਾ ਫਰੋਲ ਕੇ ਸੁੰਘਦੇ ਹਨ (ਜੀਵ ਹੱਤਿਆ ਦੇ ਡਰੋਂ ਫਰੋਲਦੇ ਹਨ।) ਇਸ ਮਨੁੱਖੀ ਜ਼ਿੰਦਗੀ ਦੇ ਮਿਆਰ ਤੋਂ ਹੀਣੇ ਕਰਮ ਬਾਰੇ ਗੁਰੂ ਜੀ ਦਾ ਫ਼ੁਰਮਾਨ ਹੈ :

ਸਿਰੁ ਖੋਹਾਇ ਪੀਅਹਿ ਮਲਵਾਣੀ
ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ
ਪਾਣੀ ਦੇਖਿ ਸਗਾਹੀ॥

ਰਾਧਾ ਸੁਆਮੀ ਮਤਿ ਵੱਲੋਂ ਪ੍ਰਕਾਸ਼ਿਤ ਜਨਮ-ਸਾਖੀ ਵੀ ਇਸ ਮਤਿ ਦੀ ਪ੍ਰੋੜ੍ਹਤਾ ਕਰਦੀ ਹੈ ਜਿਸ ਦੀ ਕਿ ਗੁਰੂ ਸਾਹਿਬਾਨ ਨੇ ਵਿਰੋਧਤਾ ਕੀਤੀ ਹੈ। ਜੈਨ ਮਤਿ ਦੇ ਧਾਰਨੀ ਵਿਸ਼ਟਾ ਫਰੋਲਣ ਦੀ ਕਰਮ ਜੀਵ-ਹੱਤਿਆ ਦੇ ਡਰ ਤੋਂ ਕਰਦੇ ਹਨ ਜਦੋਂ ਕਿ ਰਾਧਾ-ਸੁਆਮੀ ਮਤਿ ਵਾਲੇ ਗੁਰੂ ਪਹਿਚਾਣ ਵਾਸਤੇ ਵਿਸ਼ਟਾ ਸੁੰਘਣ ਦਾ ਕਰਮ ਕਰਦੇ ਹਨ। ਇਸ ਤਰ੍ਹਾਂ ਇਹ ਅਸਿੱਧੇ ਤੌਰ 'ਤੇ ਜੈਨ ਮਤਿ ਨਾਲ ਜੁੜਦੇ ਹਨ।

'ਬਾਬਾ ਤੇਜਾ ਸਿੰਘ ਰਾਧਾ ਸੁਆਮੀ ਟਰੱਸਟ' ਵੱਲੋਂ ਪ੍ਰਕਾਸ਼ਿਤ 'ਜਨਮ-ਸਾਖੀ' ਦੇ ਸਫਾ ੬੨ ਉਪਰ ਗੁਰਬਾਣੀ ਦੇ ਤੱਥ ਤੇ ਅਰਥ ਤੋੜ-ਮਰੋੜ ਕੇ ਇਸ ਕੋਰੇ ਝੂਠ ਨੂੰ ਪੇਸ਼ ਕੀਤਾ ਗਿਆ ਹੈ। ਇਸ ਵਿਚ ਲਿਖਿਆ ਹੈ ਕਿ ਹਜ਼ੂਰ ਸਤਿਗੁਰੂ ਤੇਜਾ ਸਿੰਘ ਨੇ ਸੰਗਤ ਨੂੰ ਕਿਹਾ ਕਿ ਜਿਸ ਦੇ ਲੱਛਣ ਗੁਰਬਾਣੀ ਅਨੁਸਾਰ ਪੂਰੇ ਹੋਣ ਉਸ ਦੀ ਪਛਾਣ ਇਹ ਹੈ ਕਿ ਉਹ ਥੋੜ੍ਹਾ ਖਾਂਦਾ ਹੈ, ਥੋੜ੍ਹਾ ਸੌਂਦਾ ਹੈ ਅਤੇ ਸਭ ਤੋਂ ਵੱਡੀ ਪਹਿਚਾਣ ਇਹ ਹੈ ਕਿ ਉਸ ਪੂਰਨ ਮਨੁੱਖ ਦੇ ਪਖ਼ਾਨੇ (ਟੱਟੀ-ਪਿਸ਼ਾਬ) ਵਿਚੋਂ ਬਦਬੂ ਨਹੀਂ ਆਉਂਦੀ ਹੈ ਸਗੋਂ ਖੁਸ਼ਬੂ ਆਉਂਦੀ ਹੈ। ਇਸ ਤੋਂ ਅੱਗੇ ਜਾ ਕੇ ਗੁਰਮਤਿ ਦੀ

ਇਕ ਤੁਕ ਦਿੱਤੀ ਗਈ ਹੈ ਜੋ ਇਸ ਤਰ੍ਹਾਂ ਹੈ :

ਥੋੜੀ ਨਿੰਦਰਾ ਅਲਪ ਅਹਾਰੀ

ਟੱਟੀ ਪਿਸ਼ਾਬ ਨੂੰ ਬਦਬੂ ਤੋਂ ਰਹਿਤ ਹੋਣਾ ਹੀ ਪੂਰਨ ਮਹਾਤਮਾ ਦੀ ਅਸਲ ਨਿਸ਼ਾਨੀ ਹੈ। ਇਸ ਤੋਂ ਬਾਅਦ ਇਸ ਸਿਧਾਂਤ ਦੀ ਪ੍ਰੋੜ੍ਹਤਾ ਇਸੇ ਕਿਤਾਬ ਵਿਚ ਇਸ ਤਰ੍ਹਾਂ ਕਰਵਾਈ ਗਈ ਹੈ।

"ਉਸ ਤੋਂ ਬਾਅਦ ਭਗਤ ਚੰਨਣ ਸਿੰਘ ਅਤੇ ਗਿਆਨੀ ਜੀ ਨੇ ਖੁਫੀਆਂ ਤੌਰ 'ਤੇ (ਗੁਪਤ ਤੌਰ 'ਤੇ) ਬਾਬਾ ਤੇਜਾ ਸਿੰਘ ਜੀ ਦੇ ਟੱਟੀ ਪਿਸ਼ਾਬ ਨੂੰ ਸੁੰਘਿਆ (ਇਸ ਦਾ ਇੰਕਸ਼ਾਫ ਭਗਤ ਚੰਨਣ ਸਿੰਘ ਨੇ 'ਜਨਮ-ਸਾਖੀ' ਦੇ ਪੰਨਾ ੬੧-੬੨ ਉਪਰ ਕੀਤਾ ਹੈ)। ਵਿਸ਼ਟਾ ਸੁੰਘਣ ਉਪਰੰਤ ਉਸ ਵਿਚੋਂ ਖੁਸ਼ਬੂ ਆਈ ਅਤੇ ਉਨ੍ਹਾਂ ਨੇ ਬਾਬਾ ਤੇਜਾ ਸਿੰਘ ਜੀ ਦੇ ਪੂਰਨ ਗੁਰੂ (ਪੂਰਨ ਸੰਤ) ਹੋਣ ਦੀ ਪੁਸ਼ਟੀ ਕੀਤੀ।

ਰਾਧਾ ਸੁਆਮੀ ਮਤਿ ਦੇ ਪ੍ਰਚਾਰਕਾਂ ਵੱਲੋਂ ਘੜੀ ਗਈ ਇਹ ਕੋਰੇ ਝੂਠ ਦੀ ਕਹਾਣੀ ਇਕ ਬੇਹੂਦਾ ਹਾਸੋਹੀਣੀ ਗੱਲ ਤੋਂ ਵੱਧ ਕੁਝ ਵੀ ਨਹੀਂ ਹੈ। ਪਰ ਅਫਸੋਸ ਹੈ ਕਿ ਗੁਰੂ ਨਾਨਕ ਸਾਹਿਬ ਦੇ ਚਲਾਏ ਨਿਰਮਲ ਪੰਥ ਦੇ ਪਾਂਧੀ ਵੀ 'ਜਗਤ ਦੀ ਭੇਡਾ ਚਾਲ' ਅਨੁਸਾਰ ਇਨ੍ਹਾਂ ਦੇਹਧਾਰੀ ਦੰਭੀ ਗੁਰੂਆਂ ਨਾਲ ਜੁੜਦੇ ਜਾ ਰਹੇ ਹਨ। ਅਜਿਹੇ ਵੀਰ ਸਿੱਖ ਅਖਵਾਉਣ ਦੇ ਹੱਕਦਾਰ ਨਹੀਂ ਹਨ ਜੋ ਸਿੱਖੀ ਸਰੂਪ ਦਾ ਵਿਖਾਵਾ ਕਰ ਕੇ, ਨਾਮ ਦੇ ਪਿੱਛੇ 'ਸਿੰਘ ਪਦ' ਦੀ ਵਰਤੋਂ ਕਰ ਕੇ ਚਿੜੀਆਂ ਤੋਂ ਬਾਜ਼ ਤੁੜਾਉਣ ਵਾਲੇ ਗੁਰੂ ਨੂੰ ਬੇਦਾਵਾ ਦੇ ਕੇ ਭੇਡਾਂ ਦੇ ਝੁੰਡ ਵਿਚ ਸ਼ਾਮਲ ਹੋ ਰਹੇ ਹਨ ਅਤੇ ਗੁਰੂ-ਪਾਤਸ਼ਾਹ ਜੀ ਦੇ ਇਸ ਮਹਾਨ ਸੰਦੇਸ਼ ਨੂੰ ਭੁੱਲਦੇ ਜਾ ਰਹੇ ਹਨ ਕਿ,

ਜਾਗਤ ਜੋਤ ਜਪੈ ਨਿਸ ਬਾਸੁਰ
ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ
ਬ੍ਰਤ ਗੋਰ ਮੜੀ ਮਠ ਭੂਲ ਨ ਮਾਨੈ ॥



# ਰਾਧਾ ਸੁਆਮੀ ਗੁਰੂ-ਡੰਮ੍ਹ ਦੀ ਅਸਲੀਅਤ

ਧੰਨਵਾਦ ਸਹਿਤ 'ਗੁਰਮਤਿ ਚਿੰਤਨ' ਵਿਚੋਂ

ਵੈਸੇ ਸਿੱਖਾਂ ਦੇ ਹੋਮਲੈਂਡ ਪੰਜਾਬ ਵਿਖੇ ਸ਼ਖਸੀ ਗੁਰੂ-ਡੰਮ੍ਹ ਦੇ ਅਨੇਕਾ ਸੈਂਟਰ ਖੁੱਲ੍ਹੇ ਹੋਏ ਹਨ ਪਰ ਸਿੱਖਾਂ ਨੂੰ ਸਭ ਤੋਂ ਵੱਧ ਬੁਰੀ ਤਰ੍ਹਾਂ ਪ੍ਰਭਾਵਿਤ ਰਾਧਾ ਸੁਆਮੀ ਦੰਭ ਨੇ ਕੀਤਾ ਹੈ ਅਤੇ ਦੇਹਧਾਰੀ ਪਖੰਡੀਆਂ ਰਾਧਾ ਸੁਆਮੀਆਂ ਦੀ ਗੱਦੀ ਸਿਰਮੌਰ ਮੰਨੀ ਜਾਂਦੀ ਹੈ। ਦੂਜੇ ਦੇਹਧਾਰੀ ਗੁਰੂ ਡੰਮ੍ਹੀਏ ਵੀ ਰਾਧਾ ਸੁਆਮੀਆਂ ਦੀ ਬਹੁਤ ਹੱਦ ਤੱਕ ਨਕਲ ਕਰਦੇ ਹਨ। ਰਾਧਾ ਸੁਆਮੀ ਦੰਭ ਦਾ ਜਾਲ ਇਕੱਲੇ ਪੰਜਾਬ ਵਿਚ ਹੀ ਨਹੀਂ ਬਲਕਿ ਭਾਰਤ ਦੇ ਹੋਰ ਕਈ ਸੂਬਿਆਂ 'ਚ ਵੱਡੀ ਪੱਧਰ 'ਤੇ ਫੈਲਿਆ ਹੋਇਆ ਹੈ। ਇਸ ਦੇ 'ਸਤਸੰਗ' ਘਰ ਹਰ ਸ਼ਹਿਰ, ਹਰ ਕਸਬੇ ਅਤੇ ਹਰ ਵੱਡੀ ਆਬਾਦੀ ਵਾਲੇ ਪਿੰਡਾਂ 'ਚ ਬਣੇ ਹੋਏ ਹਨ।

ਇਤਨੀ ਵੱਡੀ ਪੱਧਰ 'ਤੇ ਫੈਲਾਏ ਭਰਮਜਾਲ ਦਾ ਜੇ ਕਿਸੇ ਮਤ ਨੂੰ ਨੁਕਸਾਨ ਹੈ ਤਾਂ ਉਹ ਹੈ ਸਿੱਖ ਮਤ। ਸਿੱਖ ਮਤ ਦੀ ਨੀਂਹ ਜਿਸ ਰੱਬੀ ਅਟਲ ਸਿਧਾਂਤ (ਸ਼ਬਦ-ਗੁਰੂ ਸਿਧਾਂਤ) 'ਤੇ ਰੱਖੀ ਹੋਈ ਹੈ, ਰਾਧਾ-ਸੁਆਮੀ ਇਸ ਰੱਬੀ ਸਿਧਾਂਤ ਦੇ ਬਿਲਕੁਲ ਉਲਟ ਆਪੂੰ ਬਣਾਏ ਝੂਠੇ ਸ਼ਖਸ਼ੀ ਗੁਰੂ ਪੂਜਾ ਦਾ ਪ੍ਰਚਾਰ ਕਰਦੇ ਹਨ। ਸਿੱਖ ਮਤ ਨੂੰ ਨੁਕਸਾਨ ਇਸ ਕਰਕੇ ਨਹੀਂ ਕਿ ਇਹ ਦੇਹਧਾਰੀ ਪੂਜਾ ਦਾ ਪ੍ਰਚਾਰ ਕਰਦੇ ਹਨ ਬਲਕਿ ਨੁਕਸਾਨ ਇਸ ਕਰਕੇ ਹੈ ਕਿ ਇਸ ਦੇਹਧਾਰੀ ਮਤ ਨੂੰ ਚਲਾਉਣ ਵਾਲੇ ਅਖੌਤੀ ਗੁਰੂ ਸਿੱਖ ਪਰਿਵਾਰਾਂ ਨਾਲ ਸਬੰਧਿਤ ਹਨ ਤੇ ਉਹਨਾਂ ਦਾ ਬਾਹਰੀ ਸਰੂਪ ਵੀ ਸਿੱਖਾਂ ਵਾਲਾ ਹੈ ਜਿਸ ਕਾਰਨ ਭੋਲੇ-ਭਾਲੇ ਸਿੱਖ ਵੀ ਇਹਨਾਂ ਦੇ ਭਰਮਜਾਲ 'ਚ ਫਸ ਜਾਂਦੇ ਹਨ ਅਤੇ ਬੁਹਤ ਵੱਡੀ ਗਿਣਤੀ 'ਚ ਫਸੇ ਹੋਏ ਹਨ।

ਰਾਧਾ-ਸੁਆਮੀ ਮੱਤ ਵੀ ਉਸ ਵਕਤ ਹੋਂਦ ਵਿਚ ਆਇਆ ਜਦੋਂ ਆਰੀਆ ਸਮਾਜ, ਬ੍ਰਹਮੋ ਸਮਾਜ, ਦੇਵ ਸਮਾਜ ਆਦਿ ਤਬਕੇ ਹੋਂਦ ਵਿਚ ਆਏ। ਰਾਧਾ-ਸੁਆਮੀ ਮਤ ਦਾ ਜਨਮ ਆਗਰੇ ਵਿਚ ਹੋਇਆ ਤੇ ਇਸ ਦੇ ਪਾਖੰਡ ਦੀਆਂ ਕਈ ਗੱਦੀਆਂ ਸਥਾਪਿਤ ਹੋ ਚੁੱਕੀਆਂ ਹਨ ਜਿਨ੍ਹਾਂ ਵਿਚੋਂ ਆਗਰੇ 'ਤੇ ਬਿਆਸ ਵਾਲੀਆਂ ਗੱਦੀਆਂ ਪ੍ਰਮੁੱਖ ਤੌਰ 'ਤੇ ਵਰਣਨਯੋਗ ਹਨ ਜੇ ਰਾਧਾ-ਸੁਆਮੀਆਂ ਦੇ ਬਾਨੀ ਸ਼ਿਵ ਦਿਆਲ ਸਿਹੁੰ ਦੀ ਗੱਲ ਕਰੀਏ ਤਾਂ ਇਹ ਲਾਹੌਰ ਦੇ ਪਿਛੋਕੜ ਵਾਲਾ ਆਗਰਾ ਨਿਵਾਸੀ ਖੱਤਰੀ ਸੀ ਅਤੇ ਇਸ ਦੇ ਵਡੇਰੇ ਗੁਰੂ ਨਾਨਕ ਸਾਹਿਬ ਉੱਤੇ ਨਿਸ਼ਚਾ ਰਖਦੇ ਸਨ। ਸ਼ਿਵ ਦਿਆਲ ਸਿਹੁੰ ਦੇ ਚੇਲੇ ਇਸ ਨੂੰ 'ਸੁਆਮੀ' ਦੀ ਪਦਵੀ ਨਾਲ ਸੰਬੋਧਤ ਕਰਦੇ ਸਨ ਅਤੇ ਇਸ ਦੀ ਪਤਨੀ ਦਾ ਨਾਂ 'ਰਾਧਾ' ਸੀ ਜਿਸ ਕਾਰਨ ਸ਼ਿਵ ਦਿਆਲ ਦੇ

ਉਤਰਾਧਿਕਾਰੀਆਂ ਨੇ 'ਰਾਧਾ-ਸੁਆਮੀ' ਮਤ ਚਲਾ ਲਿਆ। ਜਿਸ ਤਰ੍ਹਾਂ ਸੀਤਾ-ਰਾਮ ਅਤੇ ਸ੍ਰੀ ਕ੍ਰਿਸ਼ਨ ਤੇ ਰਾਧਾ ਲਈ ਰਾਧੇ-ਕ੍ਰਿਸ਼ਨ ਤੇ ਰਾਧੇ-ਸ਼ਾਮ ਆਦਿ ਸ਼ਬਦ ਵਰਤੇ ਗਏ ਹਨ, ਇਸੇ ਤਰ੍ਹਾਂ ਸ਼ਿਵ ਦਿਆਲ ਲਈ 'ਸੁਆਮੀ' ਤੇ ਉਨਾਂ ਦੀ ਧਰਮ ਪਤਨੀ ਰਾਧਾ ਜੀ ਦਾ ਨਾਂ ਮਿਲਾ ਕੇ 'ਰਾਧਾ-ਸੁਆਮੀ' ਪ੍ਰਚਲਿਤ ਕੀਤਾ ਗਿਆ। ਪਰ ਇਸ ਦੇ ਨਾਮ ਬਦਲਣ ਦਾ ਯਤਨ ਸ਼ਿਵ-ਦਿਆਲ ਦੀ ਮੌਤ ਤੋਂ ਬਾਅਦ ਕੀਤਾ ਗਿਆ। ਇਸ ਨੂੰ ਤਰ੍ਹਾਂ-ਤਰ੍ਹਾਂ ਦੀਆਂ ਮਨਘੜਤ ਧਾਰਨਾਵਾਂ ਨਾਲ ਜੋੜਿਆ ਗਿਆ ਪਰ ਅਸਲੀਅਤ ਵਿਚ ਇਹ ਸੰਗਿਆ ਕੁਝ ਵੀ ਨਹੀਂ। ਗਿਆਨੀ ਪ੍ਰਤਾਪ ਸਿੰਘ ਅਨੁਸਾਰ 'ਰਾਧਾ-ਸੁਆਮੀ' ਨਾਮ ਇਕ ਗੋਰਖ ਧੰਦਾ ਹੈ, ਜਿਸ ਨੂੰ ਸਮਝਣਾ ਕਠਿਨ ਹੈ। ਇਹ ਇਸ ਲਈ ਕਿਉਂਕਿ ਇਸ ਦੇ ਅਰਥ ਰਾਧਾ-ਸੁਆਮੀਆਂ ਦੇ ਵਖਰੇ-ਵਖਰੇ ਗੁਰੂ ਵਖਰੇ ਵਖਰੇ ਕਰਦੇ ਹਨ।

ਸ਼ਿਵ ਦਿਆਲ ਤੇ ਉਤਰਾਧਿਕਾਰੀ ਰਾਇ ਬਹਾਦਰ ਸਾਲਗਰਾਮ ਨੇ ਕਲਪਤ 'ਰਾਧਾ- ਸੁਆਮੀ' ਨਾਂ ਨੂੰ ਕਦੀ ਕੁਲ ਮਾਲਕ ਦਾ ਨਾਂ, ਕਦੀ ਨਿਲ ਨਾਮ ਤੇ ਕਦੀ ਧੁਨੀਆਤਮਕ ਦਸਿਆ ਜਾਂਦਾ ਹੈ। ਕਦੀ ਇਸ ਦੇ ਅਰਥ ਸ਼ਬਦ-ਸੁਰਤਿ ਕੀਤੇ ਜਾਂਦੇ ਹਨ। ਕਦੀ ਕਲਪ ਰਾਧਾ=ਸੁਆਮੀ ਧਾਮ ਤੀਕ ਪੁੱਜਣ ਦਾ ਜ਼ਿਕਰ ਕੀਤਾ ਗਿਆ ਹੈ। ਕਿਸੇ ਥਾਂ ਰਾਧਾ-ਸੁਆਮੀ ਨੂੰ ਹੁੱਕਾ ਪੀਂਦਾ ਤੇ ਪਾਨ-ਬੀੜੀ ਖਾਂਦੇ ਦਰਸਾਇਆ ਗਿਆ ਹੈ। ਇਸੇ ਤਰ੍ਹਾਂ ਰਾਧਾ-ਸੁਆਮੀ ਨਾਮ ਇਕ ਝਮੇਲਾ ਹੈ ਜਿਸ ਸਮਝਣਾ ਮੁਸ਼ਕਲ ਹੈ।

(ਹਵਾਲਾ-ਰਾਧਾ ਸੁਆਮੀ ਮਤ ਦਰਪਣ, ਗਿਆਨੀ ਪ੍ਰਤਾਪ ਸਿੰਘ),

ਵੈਸੇ 'ਰਾਧਾ-ਸੁਆਮੀ' ਨਾਮ ਸ਼ਿਵ ਦਿਆਲ ਸਿਹੁੰ ਦੀ ਕਾਢ ਨਹੀਂ ਹੈ। ਸ਼ਿਵ ਦਿਆਲ ਦੇ ਛੋਟੇ ਭਰਾ ਲਾਲਾ ਪ੍ਰਤਾਪ ਸਿੰਘ ਲਿਖਦੇ ਹਨ :

"ਜਦ ਸੁਆਮੀ ਜੀ ਦਾ ਅੰਤਮ ਸਮਾਂ ਨੇੜੇ ਆਇਆ, ਸੁਆਮੀ ਜੀ ਨੇ ਕਿਹਾ : 'ਮੇਰਾ ਮਤ ਤੋਂ ਸਤਿਨਾਮ ਔਰ ਅਨਾਮੀ ਕਾ ਹੈ। ਰਾਧਾ-ਸੁਆਮੀ ਮਤ ਰਾਇ ਸਾਲਗਰਾਮ ਕਾ ਚਲਾਇਆ ਹੂਆ ਹੈ। ਇਸ ਕੋ ਭੀ ਚਲਨੇ ਦੇਨਾ।"

(ਜੀਵਨ ਚਰਿਤ੍ਰ ਸੁਆਮੀ ਸ਼ਿਵ ਦਿਆਲ ਸਿਹੁੰ ਪੰਨਾ)

ਸੁਆਮੀ ਸ਼ਿਵ ਦਿਆਲ ਦੇ ਦੋ ਮੁਖੀ ਚੇਲੇ ਸਨ, ਇਕ ਰਾਇ ਸਾਲਗਰਾਮ, ਦੂਸਰੇ ਬਾਬਾ ਜੈਮਲ ਸਿੰਘ ਪਿੰਡ ਘੁਮਾਣ (ਗੁਰਦਾਸਪੁਰ)। ਬਾਬਾ ਜੈਮਲ ਸਿੰਘ ੧੮੫੭ ਈ. ਦੇ ਗਦਰ ਸਮੇਂ ਸਿੱਖ ਫੌਜ ਵਿਚ ਨੌਕਰ ਸੀ। ਸ਼ਿਵ ਦਿਆਲ ਦੇ ਚਲਾਣੇ ਮਗਰੋਂ ਸਾਲਗਰਾਮ ਆਗਰੇ ਵਿੱਚ ਗੁਰੂ ਬਣ ਗਿਆ ਤੇ ਬਾਬਾ ਜੈਮਲ ਸਿੰਘ ਨੇ ਫੌਜ ਦੀ ਨੌਕਰੀ ਤੋਂ ਰਿਟਾਇਰ ਹੋ ਕੇ ੧੮੯੧ ਈ. ਵਿਚ ਜ਼ਿਲ੍ਹਾ ਅੰਮ੍ਰਿਤਸਰ ਵਿਚ ਦਰਿਆ ਬਿਆਸ ਦੇ ਕੰਢੇ ਪਿੰਡ ਵੜੈਚ ਅਤੇ ਬਲ ਸਰਾਂ ਦੇ ਲਾਗੇ ਆਪਣੇ ਡੇਰਾ ਬਣਾ ਲਿਆ।

ਬਾਬਾ ਜੈਮਲ ਸਿੰਘ ਦੇ ਵੀ ਦੋ ਮੁਖ ਚੇਲੇ ਸਨ- ਇਕ ਬਾਬੂ ਸਾਵਣ ਸਿੰਘ ਤੇ ਦੂਜਾ ਸ. ਬੱਗਾ ਸਿੰਘ। ਦੋਹਾਂ ਵਿੱਚ ਅਣਬਣ ਹੋਣ ਕਾਰਨ ਬੱਗਾ ਸਿੰਘ ਨੇ ਤਰਨਤਾਰਨ



ਵਿਚ ਆਪਣਾ ਵਖਰਾ ਡੇਰਾ ਬਣਾ ਲਿਆ (ਜ਼ਿਕਰਯੋਗ ਹੈ ਤਰਨਤਾਰਨ ਵਾਲੀ ਗੱਦੀ ਦੀਆਂ ਵੀ ਅੱਗੋ ਕਈ ਗੱਦੀਆਂ ਬਣ ਚੁੱਕੀਆਂ ਹਨ) ਅਤੇ ਬਾਬਾ ਸਾਵਣ ਸਿੰਘ ਬਿਆਸ ਵਿਖੇ ਬਾਬਾ ਜੈਮਲ ਸਿੰਘ ਦੇ ਦਿਹਾਂਤ ਮਗਰੋਂ ਗੁਰੂ ਬਣ ਗਿਆ। ਉਸ ਤੋਂ ਬਾਅਦ ਕ੍ਰਮਵਾਰ ਜਗਤ ਸਿੰਘ ਅਤੇ ਚਰਨ ਸਿੰਘ ਗੁਰੂ ਬਣੇ ਪਰ ਕਿਉਂਕਿ ਚਰਨ ਸਿੰਘ ਬਾਬੂ ਸਿੰਘ ਦਾ ਪੋਤਰਾ ਸੀ ਜਿਸ ਕਾਰਨ ਚਰਨ ਸਿੰਘ ਤੇ ਜਗਤ ਸਿੰਘ ਵਿਚਕਾਰ ਗੱਦੀ ਨੂੰ ਲੈ ਕੇ ਕਾਫ਼ੀ ਜਦੋ ਜਹਿਦ ਚੱਲੀ।

ਇਹਨਾਂ ਦਾ ਇਕ ਹੋਰ ਚੇਲਾ (ਸੰਤ) ਕਿਰਪਾਲ ਸਿੰਘ ਵੀ ਗੱਦੀ ਦਾ ਹੱਕਦਾਰ ਸੀ ਪਰ ਡੇਰੇ ਵਿਚ 'ਚਲਦੀ' ਨਾ ਹੋਣ ਕਰਕੇ ਇਸ ਨੂੰ ਗੱਦੀ ਨਹੀਂ ਮਿਲੀ ਤੇ ਇਸ ਨੇ ਵੀ ਆਪਣਾ ਵੱਖਰਾ ਡੇਰਾ ਕਾਇਮ ਕਰ ਲਿਆ। ਰਾਧਾ-ਸੁਆਮੀ ਬਿਆਸ ਦਾ ਮੌਜੂਦਾ ਗੱਦੀ ਨਸ਼ੀਨ 'ਤੇ ਬੈਠਣ ਤੋਂ ਪਹਿਲਾਂ ਦਾਹੜੀ ਮੁੰਨਦਾ ਸੀ ਜੋ ਕਿ ਫੋਟੋਆਂ ਤੇ ਵੀ ਆਮ ਹੀ ਦੇਖਿਆ ਜਾ ਸਕਦਾ ਹੈ।

ਵਰਣਨਯੋਗ ਹੈ ਕਿ ਬਲ ਸਰਾਂ ਦੇ ਸਿੱਖਾਂ ਨੇ ਬਾਬਾ ਜੈਮਲ ਸਿੰਘ ਨੂੰ ਸਿੱਖ ਸਾਧ ਸਮਝ ਕੇ ਪਿੰਡ ਦੀ ਸਾਂਝੀ ਜ਼ਮੀਨ ਦੀ ਰਜਿਸਟਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਮ ਕਰਕੇ ਦਿੱਤੀ। ੧੪ ਜੂਨ, ੧੮੯੭ ਈ. ਨੂੰ ਇਸ ਜ਼ਮੀਨ ਦੀ ਰਜਿਸਟਰੀ ਨੰਬਰ ੨੫੪ ਗੁਰੂ ਗ੍ਰੰਥ ਸਾਹਿਬ ਦੇ ਨਾਮ ਹੋਈ। ਉਸ ਵਿਚ ਲਿਖਿਆ ਹੈ :

"ਗੁਰੂ ਗ੍ਰੰਥ ਸਾਹਿਬ ਵਾਕਿਆ ਧਰਮਸ਼ਾਲਾ ਮੁਤਜਿਮ ਰਾਇ ਤਮਾਮ ਜੈਮਲ ਸਿੰਘ ਸਾਧ ਜੱਟ।"

ਉਸ ਵਕਤ ਸਿੱਖ ਸੰਗਤ ਨੂੰ ਹਨੇਰੇ 'ਚ ਰੱਖਣ ਲਈ ਨਾ ਤਾਂ ਬਾਬਾ ਜੈਮਲ ਸਿੰਘ ਨੇ ਦੱਸਿਆ ਕਿ ਮੇਰਾ ਮੱਤ ਸਿੱਖੀ ਨਾਲੋਂ ਵੱਖਰਾ ਹੈ ਨਾ ਹੀ ਲੋਕਾਂ ਨੇ ਇਹ ਸਮਝਿਆ ਕਿ ਉਹ ਰਾਧਾ ਸੁਆਮੀ ਹੈ। ਦੱਸਿਆ ਜਾਂਦਾ ਹੈ ਕਿ ਉਸ ਵਕਤ ਉਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਵੀ ਕੀਤਾ ਜਾਂਦਾ ਸੀ ਪਰ ਜਦੋਂ ਹੌਲੀ-ਹੌਲੀ ਪੈਰ ਜੰਮ ਗਏ ਤਾਂ ਗੁਰੂ ਸਾਹਿਬ ਦਾ ਪ੍ਰਕਾਸ਼ ਹਟਾ ਦਿੱਤਾ।

ਜਦੋਂ ਸ. ਚਰਨ ਸਿੰਘ ਗੁਰੂ ਬਣ ਗਏ ਤਾਂ ਮਈ, ੧੯੫੪ ਈ. ਵਿਚ ਪਿੰਡ ਬਲ ਸਰਾਂ ਦੇ ਸ. ਸਾਧੂ ਸਿੰਘ, ਸ. ਤੇਜਾ ਸਿੰਘ, ਦਰਸ਼ਨ ਸਿੰਘ ਗੁਰਦਾਸ ਮੱਲ ਨੇ ਸੀਨੀਅਰ ਸਬ ਜੱਜ ਦੀ ਅਦਾਲਤ ਵਿਚ ਇਕ ਕੇਸ ਦਾਇਰ ਕੀਤਾ ਕਿ ਡੇਰਾ ਬਾਬਾ ਜੈਮਲ ਸਿੰਘ ਦੀ ੧ ਕਨਾਲ, ੧੬ ਮਰਲੇ ਜ਼ਮੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਂ ਰਜਿਸਟਰੀ ਹੈ। ਉਥੇ ਪੁਰਤਾਨ ਮਰਯਾਦਾ ਕਾਇਮ ਰਖੀ ਜਾਏ। ਪਿਛੇ ਜਿਹੇ ਵੀ ਰਾਧਾ ਸੁਆਮੀਆਂ ਵੱਲੋਂ ਜ਼ਮੀਨ 'ਤੇ ਕੀਤੇ ਜ਼ਬਰੀ ਕਬਜ਼ੇ ਨੂੰ ਲੈ ਕੇ ਝਗੜਾ ਪੈਦਾ ਹੋਇਆ ਸੀ ਤੇ ਇਸ ਵਿਰੁੱਧ ਸਥਾਨਕ ਲੋਕਾਂ ਨੇ ਅਵਾਜ਼ ਉਠਾਈ ਸੀ।

ਇਹ ਤਾਂ ਸਾਰੇ ਜਾਣਦੇ ਹੀ ਹਨ ਕਿ 'ਰਾਧਾ ਸੁਆਮੀ ਮਤ' ਇਕ ਨਿਰੋਲ ਦੇਹਧਾਰੀ ਮਤ ਹੈ ਪਰ ਜਦੋਂ ਇਹ ਪਖੰਡੀ ਤੇ ਪਖੰਡੀਆਂ ਦੇ ਚੇਲੇ ਬੇ-ਦਲੀਲੀਆਂ

ਗੱਲਾਂ ਕਰਦੇ ਹਨ ਤਾਂ ਤਕੜੇ-ਤਕੜੇ ਝੂਠ ਬੋਲਦੇ ਹਨ ਤਾਂ ਇਨ੍ਹਾਂ 'ਤੇ ਹਾਸਾ ਤਾਂ ਆਉਂਦਾ ਹੀ ਹੈ ਦੂਜਾ ਤਰਸ ਵੀ ਆਉਂਦਾ ਹੈ। ਇਸ ਤੋਂ ਇਲਾਵਾ ਸਿੱਖਾਂ ਦਾ ਇਨ੍ਹਾਂ ਪ੍ਰਤੀ ਰੋਹ ਤਾਂ ਉਪਜਦਾ ਹੈ ਜਦੋਂ ਇਹ ਗੁਰਬਾਣੀ ਦਾ ਓਟ-ਆਸਰਾ ਲੈ ਕੇ ਇਸ ਦੇ ਮਨਘੜਤ ਅਰਥ ਕੱਢ ਕੇ ਭੋਲੇ-ਭਾਲੇ ਸਿੱਖਾਂ ਨੂੰ ਆਪਣੇ ਭਰਮਜਾਲ 'ਚ ਫਸਾਉਂਦੇ ਹਨ।

ਵੈਸੇ ਇਹ ਮਤ ਆਪਾ-ਵਿਰੋਧੀ ਗੱਲਾਂ ਨਾਲ ਭਰਿਆ ਹੋਇਆ ਹੈ ਅਰਥਾਤ ਰਾਧਾ ਸੁਆਮੀਆਂ ਦਾ ਇਕ ਗੁਰੂ ਕੋਈ 'ਬਚਨ' ਜਾਰੀ ਕਰ ਦਿੰਦਾ ਹੈ। 'ਸਾਰ ਬਚਨ' ਇਸ ਦੀ ਪ੍ਰਮੁੱਖ ਪ੍ਰਮਾਣੀਕ ਪੁਸਤਕ ਹੈ। ਸਾਰ ਬਚਨ (ਛੋਟੀ) ਵਿਚ ਲਿਖਿਆ ਹੈ :-

"ਗੁਰੂ ਗ੍ਰੰਥ ਨਹੀਂ ਹੋ ਸਕਦਾ, ਵੋਹ ਤੋ ਜੜ ਹੈ, ਖੁਦ ਬੋਲਤਾ ਨਹੀਂ ਔਰ ਨਾ ਉਪਦੇਸ਼ ਕਰ ਸਕਦਾ ਹੈ।"

ਇਸ ਦੇ ਉਲਟ ਰਾਧਾ ਸੁਆਮੀ ਮਤ ਦੇ ਦੂਜੇ 'ਗੁਰੂ' ਰਾਇ ਸਾਲਗਰਾਮ ਲਿਖਦੇ ਹਨ : "ਕੁਲ ਮਾਲਕ ਦਾ ਸਰੂਪ ਸ਼ਬਦ ਹੈ। ਸਤਿਨਾਮ ਪਾਰਬ੍ਰਹਮ ਆਤਮਾ ਪ੍ਰਮਾਤਮਾ ਕੁਲ ਜੀਵ ਵੀ ਸ਼ਬਦ ਸਰੂਪ ਹੈ। ਬਗੈਰ ਸ਼ਬਦ ਦੀ ਉਪਾਸਨਾ ਔਰ ਕੋਈ ਧਿਆਨ ਨਿਜ ਘਰ ਮੇਂ ਨਹੀਂ ਪਹੁੰਚਾ ਸਕਤਾ। ਕੁਲ ਜੀਵੋਂ ਕੋ ਜੋ ਅਪਨਾ ਉਧਾਰ ਚਾਹਤੇ ਹੈਂ, ਲਾਜ਼ਮੀ ਹੈ ਕਿ ਅੰਤਰ ਮੇਂ ਸ਼ਬਦ ਗੁਰੂ ਕੇ ਚਰਨੋਂ ਮੇਂ ਲਗੇ।"

ਫਿਰ 'ਗੁਰਮਤਿ ਸਿਧਾਂਤ' ਪੁਸਤਕ ਦੇ ਪੰਨਾ ੬੬ ਉਪਰ ਬਾਬੂ ਸਾਵਣ ਸਿੰਘ ਜੀ ਲਿਖਦੇ ਹਨ :

"ਗੁਰੂ -ਪੋਥੀਆਂ ਸਾਨੂੰ ਸਤਿ ਦੀ ਛੋਹ ਨਹੀਂ ਦੇ ਸਕਦੀਆਂ।" ਵਿਰੋਧੀ ਹੈ ਕਿ ਇਕ ਪਾਸੇ ਉਹ ਆਪ 'ਸਾਰ ਬਚਨ' ਅਤੇ ਹੋਰ ਪੋਥੀਆਂ ਛਾਪ ਕੇ ਲੋਕਾਂ ਨੂੰ ਦਿੰਦੇ ਹਨ ਤੇ ਉਨਾਂ ਦੀ ਕਥਾ ਸੁਣਾਉਂਦੇ ਹਨ। ਜੇ ਗ੍ਰੰਥਾਂ ਤੋਂ ਸਤਿ ਸਤਿ ਦੀ ਛੋਹ ਨਹੀਂ ਪ੍ਰਾਪਤ ਨਹੀਂ ਹੋ ਸਕਦੀ ਤਾਂ ਫਿਰ ਉਨ੍ਹਾਂ ਦੇ ਛਾਪਣ ਤੇ ਕਥਾ ਕਰਨ ਦਾ ਕੀ ਲਾਭ ਹੈ?

ਪੰਜਾਬ ਦੀ ਕਹਾਵਤ "ਕਹੀਏ ਧੀ ਨੂੰ ਤੇ ਸੁਣਾਈਏ ਨੂੰਹ ਨੂੰ" ਅਨੁਸਾਰ ਬਾਬਾ ਸਾਵਣ ਸਿੰਘ ਦੀ ਉਪਰੋਕਤ ਲਿਖੀ ਤਰਦੀਦ ਵਿਚ 'ਗ੍ਰੰਥ ਪੋਥੀਆਂ' ਰਾਹੀਂ ਇਸ਼ਾਰਾ ਸਿੱਧਾ ਸ੍ਰੀ ਗੁਰੂ ਗ੍ਰੰਥ ਸਾਹਿਬ ਵੱਲ ਕੀਤਾ ਹੋਇਆ ਹੈ ਕਿ ਗੁਰੂ ਗ੍ਰੰਥ ਸਾਹਿਬ 'ਚੋਂ ਸਾਨੂੰ ਸਤਿ ਦੀ ਛੋਹ ਪ੍ਰਾਪਤ ਨਹੀਂ ਹੋ ਸਕਦੀ ਪਰ. ਇਹ ਗੁਰਬਾਣੀ ਦਾ 'ਸਤਸੰਗ' ਕਰਨ ਵਾਲੇ ਅਖੌਤੀ ਗੁਰੂ ਗੁਰਬਾਣੀ ਦੀ ਇਸ ਤੁੱਕ ਵੱਲ ਧਿਆਨ ਦੇਣ।

'ਰਾਧਾ ਸੁਆਮੀ ਸਤਸੰਗ ਬਿਆਸ' ਵੱਲੋਂ ਛਪੀ ਪੁਸਤਕ 'ਮੇਰਾ ਸਤਿਗੁਰੂ ਵਿਚ ਲਿਖਿਆ ਹੈ :

"ਸਿੱਖ ਭਰਾ ਤਾਂ ਖ਼ਾਸ ਤੌਰ 'ਤੇ ਇਸ ਦਾ 'ਰਾਧਾ ਸੁਆਮੀ ਮਤ ਦਾ' ਵਿਰੋਧ ਕਰਦੇ ਹਨ, ਜਿਨ੍ਹਾਂ ਦਾ ਧਰਮ ਮੂਲ ਰੂਪ ਵਿਚ ਮੱਤ ਨਾਲ ਮਿਲਦਾ ਹੈ। " (ਪੰਨਾ ੫੩)



"....ਸਿੱਖ ਭਰਾਵਾਂ ਦਾ ਰਾਧਾ-ਸੁਆਮੀ ਮੱਤ ਦੀ ਵਿਰੋਧਤਾ ਕਰਨਾ ਇਕ ਖਾਸ ਕਿਸਮ ਦਾ ਮਸਲਾ ਹੈ।...ਮਹਾਰਾਜਾ ਜੀ ਦਾ ਆਪਣਾ ਜਨਮ ਸਿੱਖ ਪਰਿਵਾਰ ਵਿਚ ਹੋਇਆ ਹੈ ਅਤੇ ਸਤਿਸੰਗੀਆਂ ਦੀ ਵੱਡੀ ਗਿਣਤੀ ਵੀ ਸਿੱਖਾਂ ਦੀ ਹੈ ਪਰੰਤੂ ਪੁਰਾਣੇ ਵਿਚਾਰਾਂ ਵਾਲੇ ਸਿੱਖ ਇਸ ਮੱਤ ਦੇ ਵਿਰੋਧੀ ਹਨ। ਇਸ ਦਾ ਕਾਰਨ ਕੀ ਹੈ? ਇਹ ਗੱਲ ਹਮੇਸ਼ਾ ਮੁੱਖ ਰਖਣੀ ਚਾਹੀਦੀ ਹੈ ਕਿ ਰਾਧਾ-ਸੁਆਮੀ ਮੱਤ ਵਿਚ ਕੋਈ ਅਜਿਹੀ ਗੱਲ ਨਹੀਂ ਜਿਹੜੀ ਕਿਸੇ ਦੂਸਰੇ ਮੱਤ ਦੇ ਵਿਰੁੱਧ ਹੋਵੇ। ਵਿਸ਼ੇਸ਼ ਤੌਰ 'ਤੇ ਸਿੱਖ ਧਰਮ ਦੇ ਵਿਰੁੱਧ ਤਾਂ ਇਸ ਵਿਚ ਕੁਝ ਵੀ ਨਹੀਂ....।" (ਪੰਨਾ -੧੦੭)

ਇਹ ਤਾਂ ਓਹੀ ਗੱਲ ਹੋ ਜਿਵੇਂ ਕੋਈ ਕਿਸੇ ਬੰਦੇ ਨੂੰ ਇਹ ਕਹਿ ਦੇਵੇ ਤੂੰ ਤਾਂ ਆਪਣੇ ਮੁੰਡੇ 'ਤੇ ਗਿਆ ਹੈਂ। ਕਿਨੀ ਹਾਸੋਹੀਣੀ ਗੱਲ ਹੈ। ਪੁੱਤ ਆਪਣੇ ਬਾਪ 'ਤੇ ਜਾਂਦਾ ਹੈ ਜਾਂ ਬਾਪ ਆਪਣੇ ਪੁੱਤ 'ਤੇ ਜਾਂਦਾ ਹੈ? ਸਿੱਖ ਧਰਮ ਪਹਿਲਾਂ ਆਇਆ ਕਿ ਰਾਧਾ ਸੁਆਮੀ ਮਤ? ਜੇ ਸਮਾਨਤਾ ਕਰਨੀ ਵੀ ਹੋਵੇ ਤਾਂ ਸਿੱਖ ਧਰਮ ਰਾਧਾ ਸੁਆਮੀ ਮਤ ਨਾਲ ਮਿਲਦਾ ਹੈ ਜਾ ਰਾਂਧਾ ਸੁਆਮੀ ਮਤ ਸਿੱਖ ਧਰਮ ਨਾਲ ਮਿਲਦਾ ਹੈ। ਪਰ ਇਹ ਮਨੌਤ ਵੀ ਸਿਰਫ਼ ਝੂਠ ਦਾ ਪੁਲੰਦਾ ਤੇ ਬੇ-ਦਲੀਲੀ ਹੈ। ਰਾਧਾ ਸੁਆਮੀ ਮਤ ਨੂੰ ਵਖਰਾ ਕੇ ਨਿਆਰਾ ਮਤ ਤਾਂ ਮੰਨੀਏ ਜੇ ਇਨ੍ਹਾਂ ਦਾ ਸਭ ਕੁਝ ਆਪਣਾ ਹੋਵੇ, ਇਹ ਤਾਂ ਖਿਆਲਾ ਦੇ ਚਪਰ ਨੇ ਤੇ ਸਾਡੇ ਗੁਰੂ ਸਾਹਿਬਾਨ ਦੀ ਬਾਣੀ ਦੀ ਓਟ ਲੈ ਕੇ ਆਪਣਾ ਰੋਟੀ-ਟੁਕ ਚਲਾ ਰਹੇ ਹਨ। ਨਾ ਇਹਨਾਂ ਕੋਲ ਆਪਣੀ ਬਾਣੀ, ਨਾ ਕੋਈ ਮਰਿਜਾਦਾ, ਸਭ ਕੁਝ ਤਾਂ ਚੋਰੀ ਦਾ ਮਾਲ ਹੈ। ਫਿਰ ਕਿਵੇਂ ਆਖ ਰਹੇ ਹਨ ਕਿ ਇਹ ਮਤ ਇਕ ਅੱਡਰਾ ਮੱਤ ਹੈ। ਇਹ ਵੱਖਰੀ ਗੱਲ ਹੈ ਕਿ ਕਈ ਭੋਲੇ-ਭਾਲੇ ਤੇ ਗੁਰਮਤਿ ਤੋਂ ਅਨਜਾਣ ਸਿੱਖ ਇਨਾਂ ਦੇ ਚੁੰਗਲ 'ਚ ਫਸੇ ਹੋਏ ਹਨ। ਇਸੇ ਕਾਰਨ ਤਾ ਚੇਤੰਨ ਸਿੱਖ ਇਸ ਦਾ ਵਿਰੋਧ ਕਰਦੇ ਹਨ।

ਸਿੱਖਾਂ ਦੇ 'ਪੁਰਾਣੇ-ਵਿਚਾਰਾਂ' ਤੋਂ ਇਨਾਂ ਦੀ ਮੁਰਾਦ ਸ਼ਾਇਦ ਇਹੋ ਹੈ ਕਿ ਜਿਹੜੇ ਵਿਚਾਰ ਸਿੱਖਾਂ ਨੂੰ 'ਸ਼ਬਦ ਗੁਰੂ ਸਿਧਾਂਤ' ਦ੍ਰਿੜ ਕਰਾਉਂਦੇ ਹਨ ਅਤੇ ਜਿਹਨਾਂ ਨੂੰ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਕਲਗੀਧਰ ਪਾਤਸ਼ਾਹ ਨੇ ਪ੍ਰਚਾਰਿਆ ਤੇ ਅਖੀਰ ਸਦਾ ਲਈ ਸਿੱਖਾਂ ਨੂੰ ਸ਼ਬਦ ਗੁਰੂ ਨਾਲ ਜੋੜ ਗਏ। ਇਹੋ 'ਪੁਰਾਣੇ-ਵਿਚਾਰ' ਰਾਧਾ ਸੁਆਮੀਆਂ ਨੂੰ ਹਜ਼ਮ ਨਹੀਂ ਹੁੰਦੇ।

ਅੱਗੇ ਲਿਖਿਆ ਹੈ,

"ਇਸਦਾ 'ਰਾਧਾ ਸੁਆਮੀ ਮਤ ਦਾ' ਕਿਸੇ ਧਰਮ ਨਾਲ ਕੋਈ ਝਗੜਾ ਨਹੀਂ। ਸੱਚੀ ਗੱਲ ਤਾਂ ਇਹ ਹੈ ਕਿ ਆਮ ਅਰਥਾਂ ਵਿਚ ਇਹ ਕੋਈ ਮਜ਼ਹਬ ਜਾਂ ਧਰਮ ਨਹੀਂ ਹੈ।"

"ਵੱਖ-ਵੱਖ ਧਰਮਾਂ ਨੇ ਸੰਸਾਰ ਦੀ ਭਲਾਈ ਲਈ ਬਹੁਤ ਕੁਝ ਕੀਤਾ ਹੈ, ਸਿਰਫ਼ ਉਨ੍ਹਾਂ ਧਰਮਾਂ ਦੇ ਕੱਟੜ ਅਨੁਯਾਈਆਂ ਦਾ ਆਪਣੇ ਮੂੰਹ ਮੀਆਂ ਮਿੱਠੂ ਬਣਨ ਦੇ ਸਮਾਨ ਹੈ। ਅਸਲੀਅਤ ਤਾਂ ਇਹ ਹੈ ਕਿ ਸਭ ਧਰਮ ਸੰਸਾਰ ਵਿਚ ਸੱਚੀ ਸਭਿਅਤਾ ਲਈ

ਹਾਨੀਕਾਰਕ ਸਾਬਤ ਹੋਏ ਹਨ ਅਤੇ ਹਰ ਧਰਮ ਨੇ ਆਪੋ-ਆਪਣੇ ਸਮੇਂ ਸੱਚੀ ਸਭਿਅਤਾ ਨੂੰ ਨੁਕਸਾਨ ਪਹੁੰਚਾਇਆ ਹੈ। " (ਪੰਨਾ -੧੭੧)

ਵੈਸੇ ਇਕ ਗੱਲ ਇਨਾਂ ਨੇ ਬਿਲਕੁਲ ਠੀਕ ਲਿਖੀ ਕਿ ਰਾਧਾ ਸੁਆਮੀ ਮਤ ਕੋਈ ਧਰਮ ਨਹੀਂ ਹੈ। ਕਿਉਂ ਕਿ ਧਰਮ ਇਕ ਆਦਰਸ਼ ਜੀਵਨ ਲਾਭ ਦਾ ਨਾਂ ਹੈ ਅਤੇ ਜੋ ਸੱਚ ਹੈ ਓਹੀ ਧਰਮ ਹੈ। ਫਿਰ ਰਾਧਾ ਸੁਆਮੀ ਤਾਂ ਟਿਕਿਆ ਹੀ ਝੂਠ 'ਤੇ ਹੈ, ਸਚ ਜਾ ਜੀਵਨ ਜਾਂਚ ਤਾਂ ਕਿਤੇ ਹੈ ਹੀ ਨਹੀਂ ਦਸੋ ਧਰਮ ਕਿਵੇਂ ਹੋਇਆ? ਇਕ ਪਾਸੇ ਤਾਂ ਇਹ ਕਹਿ ਰਹੇ ਹਨ ਕਿ ਧਰਮ ਸਚੀ ਸਭਿਅਤਾ ਲਈ ਹਾਨੀਕਾਰਕ ਹੈ ਦੂਜੇ ਪਾਸੇ ਆਪਣੇ ਮਤ ਦੀ ਸਮਾਨਤਾ (ਸਿੱਖ) ਧਰਮ ਨਾਲ ਜ਼ਾਹਿਰ ਕਰ ਰਹੇ ਹਨ। ਜੇ ਦੂਜੇ ਧਰਮਾਂ ਦੇ ਅਨੁਯਾਈ ਆਪਣੇ ਮੂੰਹ ਮੀਆਂ ਮਿੱਠੂ ਬਣਦੇ ਹਨ ਤਾਂ ਰਾਧਾ ਸੁਆਮੀਆਂ ਦੇ ਕਹਿਣ ਇਹ ਆਪ ਕਿਉਂ ਸੰਸਾਰ ਭਲਾਈ (?) ਲਈ ਤੁਰੇ ਹੋਏ ਹਨ?

ਅਗੇ ਲਿਖਿਆ ਹੈ,

"...... ਉਨ੍ਹਾਂ ਨੇ ਜੀਉਂਦੇ-ਜਾਗਦੇ ਗੁਰੂ ਦੀ ਲੋੜ ਨੂੰ ਅੱਖੋਂ ਉਹਲੇ ਕਰ ਦਿੱਤਾ ਹੈ ਅਤੇ ਕੇਵਲ ਗ੍ਰੰਥ ਸਾਹਿਬ ਦੀ ਹੀ ਟੇਕ ਨੂੰ ਕਾਫੀ ਸਮਝਦੇ ਹਨ। ਇਹ ਲੋਕ ਅਸਲ ਵਿਚ ਦਸਵੇਂ ਗੁਰੂ ਦੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਉਚਾਰੇ ਮੰਨੇ ਜਾਂਦੇ ਕਿਸੇ ਬਚਨ ਦੀ ਹਾਲਤ ਵਿਆਖਿਆ ਦੇ ਕਾਰਨ ਇਸ ਮਾਰੂ ਗਲਤੀ ਦਾ ਸ਼ਿਕਾਰ ਹੋਏ ਹਨ। ਕੁਝ ਵੀ ਹੋਵੇ, ਹੁਣ ਇਹ ਕਿਸੇ ਦੇਹਧਾਰੀ ਗੁਰੂ ਦੀ ਲੋੜ ਮਹਿਸੂਸ ਨਹੀਂ ਕਰਦੇ, ਭਾਵੇਂ ਇਨ੍ਹਾਂ ਦੀਆਂ ਧਰਮ-ਪੁਸਤਕਾਂ ਅਜਿਹੇ ਗੁਰੂ ਦੀ ਆਵਸ਼ਕਤਾ ਦਾ ਉਪਦੇਸ਼ ਦਿੰਦੀਆਂ ਹਨ।"

(ਮੇਰਾ ਸਤਿਗੁਰੂ, ਪੰਨਾ-੫੬-੫੭)

ਜਿਸ ਗੁਰਬਾਣੀ ਦੀ ਟੇਕ 'ਤੇ ਇਹਨਾਂ ਦੇਹਧਾਰੀ ਦੰਭੀਆਂ ਦੇ ਵੱਡੇ-ਵੱਡੇ ਡੇਰੇ ਚਲ ਰਹੇ ਹਨ, ਦੂਜਿਆਂ ਨੂੰ ਕਹਿੰਦੇ ਹਨ ਕਿ ਤੁਸੀਂ ਇਸ 'ਤੇ ਟੇਕ ਕਿਉਂ ਰੱਖਦੇ ਹਨ। ਮੇਰੇ ਖਿਆਲ ਅਨੁਸਾਰ ਇਨ੍ਹਾਂ ਤੋਂ ਕਮੀਨਾ ਅਨਸਰ ਦੁਨੀਆਂ 'ਚ ਸ਼ਾਇਦ ਹੀ ਲੱਭੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੇਤ ਸਿੱਖ ਧਰਮ ਦੇ ਕਿਹੜੇ ਪ੍ਰਮਾਣਿਕ ਗ੍ਰੰਥ ਵਿਚ ਲਿਖਿਆ ਹੈ ਕਿ ਦੇਹਧਾਰੀ ਗੁਰੂ ਮੰਨੋ-ਸਗੋਂ ਥਾਂ-ਥਾਂ 'ਤੇ ਸ਼ਬਦ ਗੁਰੂ ਸਿਧਾਂਤ ਨੂੰ ਹੀ ਦ੍ਰਿੜ ਕਰਾਇਆ ਗਿਆ ਹੈ ।

ਬਾਣੀ ਗੁਰੂ ਗੁਰੂ ਬਾਣੀ..........॥ (ਗੁ. ਗ੍ਰੰ. ਸ. ਪੰਨਾ ੯੮੨)
ਸਬਦੁ ਗੁਰੂ ਸੁਰਤਿ ਧੁਨਿ ਚੇਲਾ॥ (ਪੰਨਾ ੯੪੨)
ਸਬਦੁ ਗੁਰ ਪੀਰਾ ਗਹਿਰ ਗੰਭੀਰਾ......॥
ਸਬਦੁ ਗੁਰੂ ਗੁਰੂ ਜਾਣੀਐ
ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ।

(ਵਾਰ ੭/੨੦ ਭਾਈ ਗੁਰਦਾਸ ਜੀ)



ਸਤਿਗੁਰ ਮੈ ਸਬਦ, ਸਬਦ ਮੈ ਸਤਿਗੁਰ ਹੈ......।

(ਕਬਿਤ-੪੩੯ ਭਾਈ ਗੁਰਦਾਸ ਜੀ)

ਗੁਰ ਮੂਰਤਿ ਗੁਰ ਸਬਦੁ ਹੈ......

(ਵਾਰ-੨੯- ਭਾਈ ਗੁਰਦਾਸ ਜੀ)

'ਜੀਉਂਦੇ-ਜਾਗਦੇ' ਗੁਰੂ ਤੋਂ ਮਤਲਬ ਅਜਿਹਾ ਗੁਰੂ ਜੋ ਜੰਮਦਾ ਵੀ ਹੈ ਤੇ ਮਰਦਾ ਹੈ ਪਰ ਅਸਲ 'ਚ ਸੱਚਾ ਗੁਰੂ ਤਾਂ 'ਅਜੂਨੀ' ਹੁੰਦਾ ਹੈ। ਉਹ ਤਾਂ ਕਦੇ ਜੰਮਦਾ-ਮਰਦਾ ਹੀ ਨਹੀਂ ਅਤੇ ਉਹ ਤਾਂ ਆਦਿ ਕਾਲ ਤੋਂ ਸ੍ਰਿਸ਼ਟੀ ਦੇ ਕਣ-ਕਣ ਵਿਚ ਵਸ ਰਿਹਾ ਹੈ।

ਸਤਿਗੁਰੂ ਮੇਰਾ ਸਦਾ ਸਦਾ, ਨਾ ਆਵੈ, ਨਾ ਜਾਇ॥
ਓਹ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥ (ਪੰਨਾ -੭੫੯)

ਇਹ ਉਹ ਬਚਨ ਵੀ ਦਸ ਦੇਣ ਜਿਹੜਾ ਦਸਵੇਂ ਪਾਤਸ਼ਾਹ ਨੇ ਸਮਾਉਣ ਤੋਂ ਪਹਿਲਾਂ ਉਚਾਰੇ ਸਨ ਤੇ ਜਿਸ ਦੀ ਸਿੱਖ ਹਾਲਤ ਵਿਆਖਿਆ ਕਰ ਰਹੇ ਹਨ।

ਇਹ ਵਕਤੀ ਗੁਰੂ ਤੇ ਬੇਵਕਤੀ ਗੁਰੂ ਦਾ ਝਮੇਲਾ ਵੀ ਪਾਉਂਦੇ ਹਨ।

'ਸਾਰ ਬਚਨ' ਵਿਚ ਲਿਖਿਆ ਹੈ :

ਪਿਛਲੋਂ ਕੀ ਛੋੜ ਟੇਕ, ਤੇਰੇ ਭਲੇ ਕੀ ਕਹੂੰ।
ਵਕਤ ਗੁਰੂ ਕੋ ਮਾਨ, ਤੇਰੇ ਭਲੇ ਕੀ ਕਹੂੰ।

ਇਸ ਤੋਂ ਇਲਾਵਾ

"....ਆਪਣਾ ਸਮੇਂ ਦਾ ਜ਼ਿੰਦਾ ਜਾਂ ਦੇਹਧਾਰੀ ਮਹਾਤਮਾ ਹੀ ਅਸਲ ਸਤਿਗੁਰੂ ਹੋ ਸਕਦਾ ਹੈ। ਬੀਤੇ ਸਮੇਂ ਦਾ ਕੋਈ ਮਹਾਂ-ਪੁਰਖ ਸਾਡਾ ਸਤਿਗੁਰੂ ਨਹੀਂ ਬਣ ਸਕਦਾ। ਇਸ ਮਸਲੇ ਵਿਚ ਸੰਸਾਰ ਦੇ ਸਭ ਵੱਡੇ-ਵੱਡੇ ਧਰਮ ਟਪਲਾ ਖਾ ਗਏ ਹਨ।"

(ਮੇਰਾ ਸਤਿਗੁਰ, ਪੰਨਾ - ੪੯, ੬੦)

ਜੇ ਬੀਤ ਚੁੱਕਿਆਂ ਦੀ ਟੇਕ ਨਹੀਂ ਰਖਣੀ ਤੇ ਵਕਤ ਗੁਰੂ ਨੂੰ ਹੀ ਮੰਨਣਾ ਹੈ ਤਾਂ
ਸੁਆਮੀ ਸ਼ਿਵ ਦਿਆਲ ਸੰਨ ੧੯੭੯ ਵਿਚ ਗੁਜ਼ਰੇ। ਉਨਾ ਦੀ ਸਮਾਧੀ ਸੁਆਮੀ ਬਾਗ
ਆਗਰੇ ਵਿਚ ਬਣੀ ਹੋਈ ਹੈ।.ਦੱਸੋ, ਮਰ ਚੁੱਕੇ ਦੀ ਸਮਾਧੀ ਬਣਾਉਣ ਦੀ ਕੀ ਲੋੜ
ਹੈ? ਅੰਤ ਨੂੰ ਵਕਤ ਗੁਰੂ ਨੇ ਵੀ ਮਰ ਜਾਣਾ ਹੈ ਉਸ ਨੂੰ ਕਿਉਂ ਪੂਜਿਆ ਜਾਵੇ?
ਦੂਜੀ ਗੱਲ, ਸਤਿਗੁਰ ਤੇ ਤਾਂ ਸਮੇਂ ਦਾ ਕੋਈ ਪ੍ਰਭਾਵ ਹੁੰਦਾ ਹੀ ਨਹੀਂ ਅਰਥਾਤ
ਅਕਾਲ ਰੂਪ ਹੁੰਦਾ ਹੈ। ਉਹ ਤਾਂ 'ਆਦਿ ਸਚੁ ਜੁਗਾਦਿ ਸਚੁ' ਹੁੰਦਾ ਹੈ।
ਦਿਲਚਸਪ ਗਲ ਇਹ ਹੈ ਕਿ (ਸੁਆਮੀ) ਸ਼ਿਵ ਦਿਆਲ ਦੇ ਵਕਤ ਗੁਰੂ ਦਾ
ਰਾਧਾ ਸੁਆਮੀ ਨਾਂ ਨਹੀਂ ਦਸਦੇ ਤੇ ਉਸ ਬਾਰੇ ਕਹਿੰਦੇ ਹਨ :
"ਉਨਕਾ ਗੁਰੂ ਨਾਦ ਥਾ। ਉਨ੍ਹੋਂ ਨੇ ਔਰ ਕਿਸੀ ਸੇ ਉਪਦੇਸ਼ ਨਹੀਂ ਲੀਆ।'
(ਹਵਾਲਾ-ਰਾਧਾ ਸੁਆਮੀ ਮਤ ਦਰਪਣ, ਗਿਆਨੀ ਪ੍ਰਤਾਪ ਸਿੰਘ, ਪੰਨਾ - ੫੫)

ਜੇ ਸ਼ਿਵ ਦਿਆਲ ਦਾ ਗੁਰੂ ਨਾਦ ਹੋ ਸਕਦਾ ਹੈ ਤਾਂ ਬਾਕੀ ਲੋਕਾਂ ਦਾ ਗੁਰੂ ਸ਼ਬਦ ਨਹੀਂ ਹੋ ਸਕਦਾ? ਗਿਆਨੀ ਪ੍ਰਤਾਪ ਸਿੰਘ ਅਨੁਸਾਰ ਰਾਧਾ ਸੁਆਮੀ ਅਤਿ ਆਪਾ ਵਿਰੋਧੀ ਗੱਲਾਂ ਕਰਦੇ ਤੇ ਲੋਟਨ ਕਬੂਤਰ ਵਾਂਗ ਕਲਾਬਾਜ਼ੀਆਂ ਮਾਰਦੇ ਹਨ। ਇਸ ਪਾਸੇ ਕਹਿੰਦੇ ਹਨ ਕਿ ਸ਼ਿਵ ਦਿਆਲ ਦਾ ਗੁਰੂ ਨਾਦ ਸੀ। ਦੂਜੇ ਪਾਸੇ ਕਹਿੰਦੇ ਹਨ, ਗ੍ਰੰਥ ਗੁਰੂ ਨਹੀਂ ਹੋ ਸਕਦਾ, ਜੋ ਸ਼ਬਦ ਅਤੇ ਆਤਮਿਕ ਗਿਆਨ ਦਾ ਸੰਗ੍ਰਹਿ ਹੈ। ਤੀਸਰਾ ਥਾਂ ਵਕਤ ਗੁਰੂ ਦੀ ਡੁਗੀ ਪਿਟਦੇ ਹਨ। ਚੌਥੀ ਥਾਂ ਬੇਵਕਤ ਗੁਰੂਆਂ ਅਰਥਾਤ ਮਰਦਿਆਂ ਦੀਆਂ ਮੜੀਆਂ ਵੀ ਬਣਾਏ ਜਾਂਦੇ ਹਨ।

'ਮੇਰਾ ਸਤਿਗੁਰ' ਪੁਸਤਕ ਵਿਚ ਲਿਖਿਆ ਹੈ :

"ਸ਼ਰਧਾ ਅਤੇ ਭਰੋਸਾ ਵਾਲੇ ਅਨੇਕ ਸਿੱਖ ਭਰਾ ਆਪਣੇ ਪਵਿੱਤਰ ਗ੍ਰੰਥ ਦੇ ਪਾਠ ਅਤੇ ਕੀਰਤਨ ਨੂੰ ਹੀ ਸੱਚੀ ਰੂਹਾਨੀ ਕਰਨੀ ਸਮਝਣ ਲੱਗ ਪਏ।"

ਦੇਖੋ, ਇਹ ਪਾਠ ਕਰਨ ਤੇ ਕੀਰਤਨ ਕਰਨ ਨੂੰ ਫੋਕਟ ਕਰਮਕਾਂਡ ਹੀ ਦਸਦੇ ਹਨ। ਜਦਕਿ ਅਸਲੀਅਤ ਹੈ ਕਿ ਬਾਣੀ (ਪਾਠ) ਦੇ ਪ੍ਰੇਮੀ ਅਤੇ ਅਭਿਆਸੀ ਗੁਰਸਿੱਖਾਂ ਨੂੰ ਬਾਣੀ ਪੜਨ ਜਾਂ ਪਾਠ ਕਰਨ ਨਾਲ ਪਰਮ ਆਨੰਦ ਤੇ ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ :

ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ
ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥

ਪਰ, ਬਾਂਦਰ ਕੀ ਜਾਣੈ ਅਦਰਕ ਦਾ ਸੁਆਦ?

ਰਾਧਾ ਸੁਆਮੀਆ ਦਾ ਸਾਰੇ ਗੁਰੂ ਝੂਠੇ ਹਨ ਜਿਸ ਕਾਰਨ ਕੀਰਤਨ ਇਨਾਂ ਦੀ ਖੁਰਾਕ (ਭੋਜਨ) ਨਹੀਂ ਬਣ ਸਕਿਆ ਪਰ ਸੱਚੇ ਸਿੱਖਾਂ ਦੀ ਖੁਰਾਕ ਹੈ ਕੀਰਤਨ ਕਿਉਂਕਿ ਸਿੱਖਾਂ ਦਾ ਸਤਿਗੁਰੂ ਪੂਰਾ ਹੈ :

ਇਸ ਤੋਂ ਬਾਅਦ ਇਹ ਰਾਧਾ ਸੁਆਮੀ 'ਮੇਰਾ ਸਤਿਗੁਰੂ' ਪੁਸਤਕ ਵਿਚ ਸਿੱਖਾਂ ਨੂੰ ਉਨ੍ਹਾਂ ਦਾ ਇਤਿਹਾਸ ਸਮਝਾਉਂਦੇ ਹਨ :

"ਦਸ ਜੀਵਤ ਗੁਰੂ ਸਾਹਿਬਾਨ ਦੀ ਛੱਤਰ-ਛਾਇਆ ਹੇਠ ਸਿੱਖ ਭਾਰਤ ਵਿਚ ਇਕ ਜ਼ਬਰਦਸਤ ਤਾਕਤ ਬਣ ਗਏ। ਅੰਤ ਨੂੰ ਉਹ ਮੁਗਲ ਰਾਜ ਦੀ ਆਖਰੀ ਨਿਸ਼ਾਨੀ ਨੂੰ ਵੀ ਸਿਘਾਸਣ ਤੋਂ ਲਾਹੁਣ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜਾ ਵਿਚ ਧਾਰਮਿਕ ਆਜ਼ਾਦੀ ਪ੍ਰਾਪਤ ਕਰਨ ਵਿਚ ਸਫ਼ਲ ਹੋ ਗਏ। ਲੜਾਕੇ ਹੋਣ ਕਾਰਨ ਉਹ 'ਸਿੰਘ' ਅਖਵਾਉਣ ਲਗ ਪਏ ਸਨ। ਰਾਧਾ ਸੁਆਮੀ ਇਨੇ ਅਨਪੜ ਹਨ ਕਿ ਇਨਾਂ ਨੂੰ ਤਾਂ ਇਤਿਹਾਸ ਦਾ ਓ-ਅ ਵੀ ਨਹੀਂ ਪਤਾ ਕਿ 'ਸਿੰਘ' ਸ਼ਬਦ ਸਿੱਖਾਂ ਦੇ ਨਾਵਾਂ ਨਾਲ ਕਿਵੇਂ ਲਗਾ। ਇਕ ਪਾਸੇ ਤਾਂ ਇਹ ਪਖੰਡੀ ਕਹਿੰਦੇ ਹਨ ਰਾਧਾ ਸੁਆਮੀ ਮਤ 'ਚ ਕੋਈ ਵੀ ਗੱਲ, ਸਿੱਖ ਧਰਮ ਦੇ ਵਿਰੁੱਧ ਨਹੀਂ ਲਿਖੀ। ਕੀ ਇਹ ਸਭ ਕੁਝ ਸਿੱਖ ਸਿਧਾਂਤਾਂ ਤੋਂ ਉਲਟ ਗੱਲਾਂ ਨਹੀਂ ਹਨ? ਸਿੱਖਾਂ ਦੇ ਅਸਲੀ ਗੁਰੂ ਬਾਬਾ ਇਹ ਕੂੜ



ਅਨੁਸਾਰ ਭੱਦੀ ਸ਼ਬਦਾਵਲੀ ਵਰਤਦੇ ਹਨ ਤੇ ਸਿੱਖਾਂ ਦੇ ਇਤਿਹਾਸ ਨੂੰ ਤੋੜ-ਮਰੋੜ ਕੇ ਦੱਸਦੇ ਹਨ। ਕੀ ਇਨ੍ਹਾਂ ਤੋਂ ਝੂਠਾ-ਦੁਨੀਆਂ 'ਚ ਹੋਰ ਕਿਧਰੇ ਲਭੇਗਾ?

ਇਸੇ ਪੁਸਤਕ 'ਚ ਹੋਰ ਲਿਖਿਆ ਹੈ :

"ਹਜ਼ੂਰ ਮਹਾਰਾਜਾ ਫਰਮਾਉਂਦੇ ਹਨ ਕਿ ਇਹ (ਰਾਧਾ ਸੁਆਮੀ) ਮਤ ਤਾਂ ਆਤਮਾ ਨੂੰ ਪਰਮਾਤਮਾ ਨਾਲ ਮਿਲਾਉਣ ਵਾਲੀ ਇਕ ਸਾਇੰਸ ਹੈ,..... ਕਿਸੇ ਵੀ ਧਰਮ ਦਾ ਅਨੁਯਾਈ ਬਿਨਾਂ ਆਪਣਾ ਧਰਮ ਬਦਲਣ ਦੇ ਇਸ ਜੁਗਤੀ ਤੋਂ ਲਾਭ ਪ੍ਰਾਪਤ ਕਰ ਸਕਦੀ ਹੈ।" (ਮੇਰਾ ਸਤਿਗੁਰੂ, ਪੰਨਾ-੧੦੭)

ਸਾਇੰਸ ਦਾ ਸੰਬੰਧ ਪਾਦਰਥ ਨਾਲ ਹੈ ਤੇ ਧਰਮ ਦਾ ਸੰਬੰਧ ਪਰਮਾਰਥ ਨਾਲ ਹੈ, ਦੱਸੋ ਸਾਇੰਸ (ਪਦਾਰਥ) ਸਾਨੂੰ ਪਰਮਾਤਮਾ ਨਾਲ ਮਿਲਾ ਸਕਦੀ ਹੈ ਜਾਂ ਧਰਮ। ਜੇ ਅਜਿਹਾ ਹੁੰਦਾ ਤਾਂ ਦੁਨੀਆਂ ਦੇ ਪ੍ਰਸਿੱਧ ਵਿਗਿਆਨੀ ਇਹ ਕਾਢ ਕਿਉਂ ਨਾ ਕੱਢ ਸਕੇ। ਇਸ ਤੋਂ ਇਲਾਵਾ ਪਾਸੇ ਤਾਂ ਇਹ ਵੱਖ-ਵੱਖ ਧਰਮਾਂ ਨੂੰ ਨੀਵਾਂ ਦਿਖਾਉਂਦੇ ਹਨ ਤੇ ਸਭਿਅਤਾ ਲਈ ਹਾਨੀਕਾਰਕ ਦਸਦੇ ਹਨ ਦੂਜੇ ਪਾਸੇ ਇਹ ਵੀ ਕਹਿੰਦੇ ਹਨ ਕਿ ਤੁਹਾਨੂੰ ਆਪਣਾ ਧਰਮ ਬਦਲਣ ਦੀ ਵੀ ਲੋੜ ਨਹੀਂ।

ਰਾਧਾ ਸੁਆਮੀ ਵੈਸੇ ਤਾਂ ਲੋਕਾਂ ਨੂੰ ਸ਼ਰਾਬ ਆਦਿ ਨਸ਼ਿਆਂ ਤੋਂ ਵਰਜਦੇ ਹਨ ਪਰ ਰਾਧਾ ਸੁਆਮੀਆਂ ਦਾ ਮੋਢੀ ਗੁਰੂ ਸ਼ਿਵ ਦਿਆਲ ਸਿਹੁ ਸਿਰੇ ਦਾ ਨਸ਼ਈ ਸੀ ਤੇ ਹੁੱਕਾ ਪੀਂਦਾ ਸੀ ਨਾਲ ਹੀ ਬੀੜੀ ਵੀ ਖਾਂਦਾ ਸੀ ਜਿਸ ਦਾ ਪ੍ਰਮਾਣ ਰਾਧਾ ਸੁਆਮੀਆਂ ਦੇ ਪ੍ਰਮਾਣੀਕ ਗ੍ਰੰਥਾਂ 'ਸਾਰ ਬਚਨ' ਵਿਚ ਮਿਲਦਾ ਹੈ -

ਹੁਕਾ ਭਰ ਦੇ ਦਾਸੀ ਲਿਆਈ,
ਰਾਧਾ ਸੁਆਮੀ ਢਿੱਗ ਬੈਠ ਪਿਲਾਈ
ਹੁਕਾ ਹੱਕ ਹੱਕ ਬੋਲੀ ਬੋਲਾ।

ਰਾਧਾ ਸੁਆਮੀਆਂ ਦੇ ਦੂਜੇ ਗੁਰੂ ਗੁਰੂ ਸਾਲਗਰਮ ਨੇ ਜੀਵਨ ਚਰਿਤ੍ਰ (ਹਿੰਦੀ) ਵਿਚ ਲਿਖਿਆ ਹੈ।

"ਇਕ ਵਾਰ ਸੁਆਮੀ ਸ਼ਿਵ ਦਿਆਲ ਸਿਹੁੰ ਨੇ ਆਪਣੇ ਚੇਲੇ ਰਾਏ ਸਾਲਗਰਾਮ ਨੂੰ ਕਿਹਾ ਛੇਤੀ ਹੁੱਕੇ 'ਤੇ ਅੱਗ ਧਰ ਕੇ ਲਿਆਉਣ ਤਾ ਰਾਇ ਸਾਹਿਬ ਨੇ ਕੋਠਾ ਟੱਪ ਕੇ ਇਕ ਦੁਕਾਨ ਤੋਂ ਸ਼ੀਘਰ ਹੀ ਹੁੱਕੇ ਦੀ ਟੋਪੀ ਵਿਚ ਅੱਗ ਰੱਖ ਲਿਆਂਦੀ।"

ਫਿਰ ਭੋਜਨ ਕਰ ਬੀੜੀ ਖਾਈ।
ਬਾਣੀ ਬੀੜੀ ਕਨਹੀਆ ਭਾਈ

ਆਪਣੇ ਮਤ ਨੂੰ ਵਿਗਿਆਨਕ ਮਤ ਕਹਿਣ ਵਾਲਿਆਂ ਇਹ ਜਾਣ ਕੇ ਮਨ ਕੁਰਹਿਤਿਆਂ ਜਾਂਦਾ ਹੈ ਜਦੋਂ ਪਤਾ ਲਗਦਾ ਹੈ ਕਿ ਇਹ ਆਪਣੇ ਅਖੌਤੀ ਗੁਰੂ ਦੇ 'ਥੁੱਕ' ਨੂੰ ਪ੍ਰਸਾਦਿ ਸਮਝ ਕੇ ਖਾਣ ਨੂੰ ਪੁੰਨ ਕਰਮ ਸਮਝਦੇ ਹਨ। ਇਸ ਝੂਠ ਜਾਂ ਥੁੱਕ (ਪੀਕ) ਨੂੰ ਇਹ ਪ੍ਰਸਾਦੀ ਕਰਕੇ ਜਾਣਦੇ ਹਨ।

'ਸਾਰ ਬਚਨ' ਅਨੁਸਾਰ :

੧. ਗੁਰ ਪ੍ਰਸਾਦੀ ਖਾਹ ਤੇਰੇ ਭਲੇ ਕੀ ਕਹੂੰ।

੨. ਅਨ ਪੁਨੀ ਭਜਨ ਤਨ ਮਨ ਦੇਵੇ।

ਪੀਕ-ਦਾਨ ਲੇ ਪੀਕ ਕਰਾਵੇ।

ਫਿਰ ਸਬ ਪੀਕ ਆਪ ਪੀ ਜਾਵੇ।

.................................................

ਕੁਲੀ (ਕੂਲੀ) ਦਈ ਸਵਾਮੀ ਕੁਲ ਮੇਰਾ ਉਧਾਰਾ

ਜਨਮ ਸਫਲ ਔਰ ਤਨ ਮਨ ਸੁਧਾਰਾ।

(ਸਾਰ ਬਚਨ, ਪੰਨ-੨੨੬)

ਇਸ ਤਰ੍ਹਾਂ ਹਥਲੇ ਲੇਖ ਦਾ ਮਨੋਰਥ ਇਹ ਸੀ ਕਿ ਪਾਠਕਾਂ ਨੂੰ ਇਹਨਾਂ ਦੇਹਧਾਰੀ ਪਖੰਡੀਆਂ, ਦਰ ਦੇ ਸੁਆਮੀਆਂ ਤੇ ਖਿਆਲਾਂ ਦੇ ਚੋਰਾਂ ਬਾਰੇ ਚੇਤੰਨ ਕੀਤਾ ਜਾਵੇ ਕਿ ਇਹ ਦੰਭੀ ਕਿਸ ਹੱਦ ਤੱਕ ਗਿਰੇ ਹੋਏ ਹਨ। ਸਾਨੂੰ ਇਸ ਮਹਾਨ ਗੁਰਵਾਕ ਸਦਾ ਸਦਾ ਅੰਦਰ ਵਸਉਣ ਦੀ ਲੋੜ ਹੈ :

ਸਤਿਗੁਰ ਕੀ ਬਾਣੀ, ਸਤਿ ਸਰੂਪ ਹੈ, ਗੁਰਬਾਣੀ ਬਣੀਐ ॥

ਸਤਿਗੁਰ ਕੀ ਰੀਸੈ, ਹੋਰਿ ਕਚੁ ਪਿਚੁ ਬੋਲਦੇ,

ਸੇ ਕੂੜਿਆਰ ਕੂੜੇ ਝੜਿ ਪੜੀਐ ॥

ਓਨਾ ਅੰਦਰਿ ਹੋਰ, ਮੁਖਿ ਹੋਰੁ ਹੈ,

ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ -੩੦੮)



# ਰਾਧਾ ਸੁਆਮੀ ਮੱਤ ਕੀ ਹੈ?

(ਰਾਧਾ ਸੁਆਮੀ ਮੱਤ ਦੀਆਂ ਪੁਸਤਕਾਂ ਅਨੁਸਾਰ)

? ਰਾਧਾ ਸੁਆਮੀ ਕੌਣ ਹਨ?

ਜੂਠ ਖਾਣ ਵਾਲੇ, ਪਾਨ ਖਾ ਕੇ ਥੁੱਕ ਨੂੰ ਚੱਟਣ ਵਾਲੇ ਤੇ ਮੂੰਹ 'ਚੋਂ ਗੰਦੇ ਪਾਣੀ ਦੀ ਕੁਰਲੀ ਪੀਣ ਵਾਲੇ।

ਰਾਧਾ ਸੁਆਮੀ ਮੱਤ ਦੀ ਪਵਿੱਤਰ ਪੁਸਤਕ 'ਸਾਰ ਬਚਨ' ਵਿਚ ਪੰਨਾ ੨੨੯ 'ਤੇ ਦਰਜ ਹੈ:

ਗ੍ਰਾਸ ਦੀਆ ਪ੍ਰਸਾਦੀ ਕਾ ਜਬਹੀ।

ਘਠ ਕੇ ਪਰਦੇ ਖੁੱਲ ਗਏ ਤਹੀ।

ਵਿਆਖਿਆ : ਜੋ ਸੇਵਕ ਰਾਧਾ ਸੁਆਮੀ ਗੁਰੂ ਦਾ ਜੂਠ ਖਾਂਦਾ ਹੈ ਤਾਂ ਉਸ ਦੇ ਘਟ ਦੇ ਪੜਦੇ ਖੁੱਲ੍ਹ ਜਾਂਦੇ ਹਨ।

ਪੀਕ ਦਾਨ ਲੇ ਪੀਕ ਕਰਾਵੇ।

ਫਿਰ ਸਭ ਪੀਕ ਆਪ ਪੀ ਜਾਵੇ।

(ਪੀਕ : ਪਾਨ ਖਾ ਕੇ ਸੁੱਟੇ ਥੁੱਕ ਨੂੰ ਪੀਕ ਕਿਹਾ ਜਾਂਦਾ ਹੈ।)

ਭਾਵ : ਸੇਵਕ ਰਾਧਾ ਸੁਆਮੀ ਦਾ ਪਾਨ ਖਾ ਕੇ ਸੁਟਿਆ ਹੋਇਆ ਬਲਗਮ, ਖੰਘਾਰ ਵਾਲਾ ਥੁੱਕ ਆਪ ਚੱਟ ਜਾਵੇ।

ਕੁਲੀ ਦਈ ਸਵਾਮੀ ਕੁਲ ਮੇਰਾ ਉਧਰਾ।

ਜਨਾ ਸਫਲ ਔਰ ਤਨ ਮਨ ਸੁਧਰਾ।

ਭਾਵ : ਸੇਵਕ ਜਦੋਂ ਰਾਧਾ ਸੁਆਮੀ ਗੁਰੂ ਦੇ ਮੂੰਹ ਨੂੰ ਸਾਫ਼ ਕਰ ਕੇ ਬਾਹਰ ਸੁਟਿਆ ਪਾਣੀ, ਕੁਰਲੀ, ਆਪਣੇ ਮੂੰਹ ਵਿਚ ਪਾ ਕੇ ਪੀ ਲੈਂਦਾ ਹੈ ਤਾਂ ਉਸ ਦਾ ਜਨਮ ਸਫ਼ਲਾ ਹੋ ਜਾਂਦਾ ਹੈ ਅਤੇ ਤਨ ਮਨ ਸ਼ੁੱਧ ਹੋ ਜਾਂਦਾ ਹੈ।

'ਪ੍ਰੇਮ ਪੱਤਰ ਜਿਲਦ ੫, ਪੰਨਾ ੧੦੩ 'ਤੇ ਲਿਖਿਆ ਹੈ ਕਿ ਪ੍ਰਸਾਦੀ ਦਾ ਮਤਲਬ ਹੈ ਕਿ ਸਤਿਗੁਰ ਜਾਂ ਸਾਧ ਗੁਰ ਆਪਣੀ ਜ਼ੁਬਾਨ ਸੇ ਛੂਏ ਜਾਂ ਲਬ (ਥੁੱਕ) ਲਗਾ ਕਰ ਪਵਿੱਤਰ ਕਰ ਦੇ।

ਕਿਸੇ ਨੂੰ ਪਵਿੱਤਰ ਕਰਨ ਦੀ ਇਹ ਜੁਗਤੀ ਰਾਧਾ ਸੁਆਮੀ ਮੱਤ ਅਨੁਸਾਰ ਹੈ।)

(ਕਿਸੇ ਨੂੰ ਪਵਿੱਤਰ ਕਰਨ ਦੀ ਇਹ ਜੁਗਤੀ ਰਾਧਾ ਸੁਆਮੀ ਮੱਤ ਅਨੁਸਾਰ ਹੈ।)

ਪ੍ਰਸ਼ਨ ੧ : ਜੇ ਸਤਿਗੁਰ ਦਾ ਜੂਠਾ ਖਾ ਕੇ 'ਘਟ-ਘਟ ਕੇ' ਪਰਦੇ ਖੁੱਲ ਜਾਣੇ ਹਨ ਤਾਂ ਰਾਧਾ ਸੁਆਮੀ ਭਜਨ-ਅਭਿਆਸ ਦਾ ਉਪਦੇਸ਼ ਕਿਉਂ ਦਿੰਦੇ ਹਨ?

ਪ੍ਰਸ਼ਨ ੨ : ਕੀ ਰਾਧਾ ਸੁਆਮੀ ਦੀ ਕੁਰਲੀ ਪੀਣ ਨਾਲ ਸੇਵਕ ਦਾ ਕੁਲ ਉਧਰ

ਜਾਵੇਗਾ?

ਪ੍ਰਸ਼ਨ ੩ : ਕੀ ਰਾਧਾ ਸੁਆਮੀ (ਸੇਠ ਸ਼ਿਵਦਿਆਲ) ਧੀਰ ਦਾਨ ਵਿਚੋਂ ਆਪਣੀ ਭੁੱਖ ਤੇ ਬਦਨਾਮ ਸੇਵਕਾਂ ਨੂੰ ਚਟਾ ਦਿੰਦੇ ਸਨ?

ਮਹਾਰਾਜ ਚਰਨ ਸਿੰਘ, ਸੰਤ ਮਾਰਗ ਦੇ ਪੰਨਾ ੫੩ 'ਤੇ ਲਿਖਦੇ ਹਨ ਕਿ ਗ੍ਰੰਥਾਂ, ਪੋਥੀਆਂ, ਵੇਦਾਂ, ਸ਼ਾਸਤਰਾਂ ਵਿਚ ਮਹਾਤਮਾ ਸ਼ਬਦ ਜਾਂ ਨਾਮ ਦੀ ਮਹਿਮਾ ਲਿਖਦੇ ਹਨ। ਇਹਨਾਂ ਨੂੰ ਪੜ੍ਹਨ ਨਾਲ ਸਮਝ ਆਂਦੀ ਹੈ ਕਿ ਅਸੀਂ ਨਾਮ ਦੀ ਕਮਾਈ ਕਿਉਂ ਕਰਨੀ ਹੈ। ਇਹਨਾਂ ਨੂੰ ਪੜ੍ਹਨ ਨਾਲ ਮੁਕਤੀ ਨਹੀਂ ਮਿਲਦੀ, ਜੋ ਕੁਝ ਅਸੀਂ ਪੜ੍ਹਦੇ ਹਾਂ ਉਸ 'ਤੇ ਅਮਲ ਕਰਨ ਨਾਲ ਮੁਕਤੀ ਮਿਲੇਗੀ।

ਇਸੇ ਪੁਸਤਕ ਦੇ ਪੰਨਾ ੭੦ 'ਤੇ ਬਾਬਾ ਚਰਨ ਸਿੰਘ ਨੇ ਲਿਖਿਆ ਹੈ ਕਿ ਮੁਕਤੀ ਕੇਵਲ ਦੇਹਧਾਰੀ ਗੁਰੂ ਹੀ  ਦੇ ਸਕਦਾ ਹੈ।

ਪ੍ਰਸ਼ਨ ੪ : ਬਾਬਾ ਚਰਨ ਸਿੰਘ ਦੇ ਕਿਹੜੇ ਕਥਨ ਨੂੰ ਸੱਚ ਮੰਨਿਆ ਜਾਵੇ? ਜੇ ਵੇਦ ਸ਼ਾਸਤਰ ਪੜ੍ਹ ਕੇ ਅਤੇ ਉਹਨਾਂ 'ਤੇ ਅਮਲ ਕਰ ਕੇ ਮੁਕਤੀ ਮਿਲ ਸਕਦੀ ਹੈ ਤਾਂ ਕੇਵਲ ਦੇਹਧਾਰੀ ਗੁਰੂ ਹੀ ਮੁਕਤੀ ਦਾਤਾ ਕਿਵੇਂ ਹੋਇਆ?

'ਬਾਬਾ' ਜਗਤ ਸਿੰਘ ਦੁਆਰਾ ਲਿਖੀ ਪੁਸਤਕ 'ਆਤਮ ਗਿਆਨ', ਦੇ ਪੰਨਾ ੬੩ 'ਤੇ ਲਿਖਿਆ ਹੈ ਕਿ ਕੇਵਲ ਦੇਹਧਾਰੀ ਗੁਰੂ ਦੀ ਸਹਾਇਤਾ ਨਾਲ ਹੀ ਅਸੀਂ ਸਰੀਰ ਦੇ ਨੌ ਦਰਵਾਜ਼ੇ ਖਾਲੀ ਕਰ ਕੇ ਮਨ ਨੂੰ ਦਸਵੀਂ ਗਲੀ ਵਿਚ ਖੜ੍ਹਾ ਕਰ ਕੇ ਇਸ ਨੂੰ ਨਾਮ ਨਾਲ ਜੋੜ ਸਕਦੇ ਹਾਂ।

ਇਸੇ ਪੁਸਤਕ ਦੇ ਪੰਨਾ ੬੧ 'ਤੇ ਲਿਖਿਆ ਹੈ ਕਿ ਜਿਹੜੇ ਲੋਕ ਬਿਨਾਂ (ਦੇਹਧਾਰੀ) ਗੁਰੂ ਦੀ ਹਦਾਇਤ ਦੇ ਭਜਨ ਬੰਦਗੀ ਕਰਦੇ ਹਨ, ਉਨ੍ਹਾਂ ਸਭ ਨੂੰ ਉਪਰਲੀ ਮੰਜ਼ਿਲ ਦਾ ਰਸਤਾ ਕਦੀ ਨਹੀਂ ਮਿਲਦਾ। ਉਹ ਬੇਸ਼ੱਕ ਸਮਝਦੇ ਰਹਿਣ ਕਿ ਅਸੀਂ ਰੂਹਾਨੀ ਮਾਰਗ 'ਤੇ ਚੱਲ  ਰਹੇ ਹਾਂ ਪਰ ਅਸਲ ਵਿਚ ਉਹ ਅੰਨ੍ਹੀਆਂ ਨੇਰ੍ਹੀਆਂ ਗਲੀਆਂ ਵਿਚ ਹੀ ਠੋਕਰਾਂ ਖਾਂਦੇ ਫਿਰਦੇ ਹਨ। ਇਨ੍ਹਾਂ ਦੀਆਂ ਪੁਸਤਕਾਂ ਵਿਚ ਹੀ ਥਾਂ-ਥਾਂ ਜ਼ਿਕਰ ਹੈ ਕਿ ਕਬੀਰਸਾਹਿਬ, ਦਾਦੂ, ਪਲਟੂ ਦਾਸ, ਤੁਲਸੀ, ਸਮਸ਼ ਤਬਰੇਜ਼ ਅਤੇ ਮੌਲਾਨਾ ਰੂਮ ਨੇ ਰਾਧਾ ਸੁਆਮੀ ਅਰਥਾਂ ਵਿਚ ਸੰਤ ਮੱਤ ਅਪਣਾਇਆ।

ਸਾਵਣ ਸਿੰਘ ਵੀ ਜ਼ੋਰ ਦੇ ਕੇ ਕਹਿੰਦੇ ਹਨ ਕਿ ਕੇਵਲ ਦੇਹਧਾਰੀ ਮਹਾਤਮਾ ਹੀ ਜੀਵ ਨੂੰ ਸ਼ਬਦ ਨਾਲ ਜੋੜ ਸਕਦਾ ਹੈ। (ਪੰਨਾ ੧੪੯)

ਪ੍ਰਸ਼ਨ ੫ : ਕੀ ਰਾਧਾ ਸੁਆਮੀ ਇਹ ਦੱਸ ਸਕਦੇ ਹਨ ਕਿ ਕਬੀਰ, ਦਾਦੂ, ਪਲਟੂ, ਮੌਲਾਨਾ ਰੂਮ, ਸਮਸ਼ ਤਬਰੇਜ਼ ਆਦਿ ਨੇ ਕਿਹੜਾ-ਕਿਹੜਾ ਦੇਹਧਾਰੀ ਗੁਰੂ ਅਪਣਾਇਆ? ਜੇ ਉਹਨਾਂ ਨੂੰ ਕੋਈ ਦੇਹਧਾਰੀ ਗੁਰੂ ਨਹੀਂ ਸੀ ਤਾਂ ਕੀ ਉਹ ਅੰਨ੍ਹੀਆਂ ਗਲੀਆਂ ਵਿਚ ਹੀ ਠੋਕਰਾਂ ਖਾਂਦੇ ਰਹੇ। ਇਹਨਾਂ ਦੇਹਧਾਰੀ ਗੁਰੂਆਂ ਦੇ ਅੱਗੇ ਦੇਹਧਾਰੀ ਗੁਰੂ ਕੌਣ ਸਨ? ਸੰਸਾਰ ਦਾ ਪਹਿਲਾ ਦੇਹਧਾਰੀ ਗੁਰੂ ਕੌਣ ਸੀ?



ਪ੍ਰਸ਼ਨ : 6 ਰਾਧਾ ਸੁਆਮੀ ਮੱਤ ਦੇ ਬਾਨੀ ਸੇਠ ਸ਼ਿਵਦਿਆਲ ਦਾ ਦੇਹਧਾਰੀ ਗੁਰੂ ਕੌਣ ਸੀ? ਸ਼ਿਵਦਿਆਲ ਦੇ ਗੁਰੂ ਦਾ ਗੁਰੂ ਕੌਣ  ਸੀ? ਜੇ ਸੇਠ ਸ਼ਿਵਦਿਆਲ ਦਾ ਗੁਰੂ ਜਾਂ ਉਸ ਦੇ ਗੁਰੂ ਦਾ ਗੁਰੂ ਕੋਈ ਦੇਹਧਾਰੀ ਨਹੀਂ ਸੀ ਤਾਂ ਉਪਰੋਕਤ ਕਥਨਾਂ ਅਨੁਸਾਰ ਕੀ ਸਵਾਮੀ ਜੀ ਜਾਂ ਉਹਨਾਂ ਦਾ ਗੁਰੂ (ਜੇ ਕੋਈ ਹੋਵੇ) ਸਾਰੀ ਉਮਰ ਹਨ੍ਹੇਰੇ ਵਿਚ ਠੋਕਰਾਂ ਖਾਂਦੇ ਰਹੇ?

ਰਾਧਾ ਸੁਆਮੀ ਮੱਤ ਦੀ ਪੁਸਤਕ 'ਪਰਮਾਰਥੀ ਪੱਤਰ' ਭਾਗ ਦੂਜਾ ਤੇ ਪੰਨਾ ੧੪੯ ਉਤੇ ਬਾਬਾ ਸਾਵਣ ਸਿੰਘ ਲਿਖਦੇ ਹਨ ਕਿ ਸੰਤਾਂ ਦਾ ਅਸਲ ਉਪਦੇਸ਼ ਨੇਕੀ ਵਾਲਾ ਜੀਵਨ ਬਤੀਤ ਕਰਨਾ, ਦਾਨ ਦੇਣਾ, ਮਨੁੱਖ ਮਾਤਰ ਦੀ ਸੇਵਾ ਕਰਨਾ ਹੈ, ਹੋਰ ਪਰਉਪਕਾਰ ਕਰਨਾ ਨਹੀਂ ਹੈ।

ਪ੍ਰਸ਼ਨ ੭ : ਜੇ ਉਪਰੋਕਤ ਕਥਨ ਸੱਚ ਹੈ ਤਾਂ ਰਾਧਾ ਸੁਆਮੀ ਡੇਰਿਆਂ ਵਿਚ ਬਿਮਾਰੀਆਂ ਦੇ ਇਲਾਜ ਲਈ ਮੁਫ਼ਤ ਕੈਂਪ ਕਿਉਂ ਲਾਏ ਜਾਂਦੇ ਹਨ। ਡੇਰਿਆਂ ਵਿਚ ਰਿਆਇਤੀ ਦਰਾਂ 'ਤੇ ਖਾਣ ਪੀਣ ਦੀਆਂ ਵਸਤਾਂ ਕਿਉਂ ਵੇਚੀਆਂ ਜਾਂਦੀਆਂ ਹਨ। ਡੇਰੇ ਲਈ ਦਾਨ ਕਿਉਂ ਲਿਆ ਜਾਂਦਾ ਹੈ। ਰਾਧਾ ਸੁਆਮੀ ਸੇਵਕ ਡੇਰੇ ਵਿਚ ਸੇਵਾ ਕਰ ਕੇ ਪਰਉਪਕਾਰ ਕਿਉਂ ਕਰਦੇ ਹਨ?

'ਪਰਮਾਰਥੀ ਪੱਤਰ ' ਵਿਚ ਹੀ ਲਿਖਿਆ ਹੈ ਕਿ ਚੋਲਾ ਤਿਆਗ ਚੁੱਕੇ ਮਹਾਤਮਾ ਤੋਂ ਕੋਈ  ਲਾਭ ਪ੍ਰਾਪਤ ਨਹੀਂ ਹੋ ਸਕਦਾ।

ਪ੍ਰਸ਼ਨ ੯ : ਜੇ ਇਹ ਸੱਚ ਹੈ ਤਾਂ ਰਾਧਾ ਸੁਆਮੀ ਆਪਣੇ ਸਤਸੰਗਾਂ ਵਿਚ ਆਪਣਾ ਚੋਲਾ ਤਿਆਗ ਚੁੱਕੇ ਬਾਬਿਆਂ ਦੀਆਂ ਲਿਖਤਾਂ ਦਾ ਸਹਾਰਾ ਕਿਉਂ ਲੈਂਦੇ ਹਨ? ਉਹਨਾਂ ਦੀਆਂ ਕਿਤਾਬਾਂ ਕਿਉਂ ਛਪਵਾਉਂਦੇ  ਹਨ?

"ਮਹਾਰਾਜ" ਸਾਵਣ ਸਿੰਘ ਆਪਣੇ ਸਤਿਗੁਰੂ ਬਾਬਾ ਜੈਮਲ ਸਿੰਘ ਦੀ ਗੱਲ ਸੁਣਾਉਂਦੇ ਹੋਏ ਪਰਮਾਰਥੀ ਪੱਤਰ ਭਾਗ ਦੂਜਾ ਦੇ ਪੰਨਾ ੪੭ 'ਤੇ ਲਿਖਦੇ ਹਨ ਕਿ ਇਕ ਸਥਾਨਕ ਮੁਖੀ ਵਿਅਕਤੀ ਨੂੰ ਨਾਮ ਦੇਣ ਦੀ ਸਿਫਾਰਸ਼ ਅੰਬਾਲੇ ਦੀ ਸੰਗਤ ਨੇ ਕੀਤੀ ਪਰ 'ਬਾਬਾ' ਜੈਮਲ ਸਿੰਘ ਨਾ ਮੰਨੇ। ਬਾਬਾ ਜੀ ਕਹਿਣ ਲੱਗੇ ਕਿ ਭਾਵੇਂ ਬਾਵੇਂ ਭਾਵੇਂ ਦਰਜਨ ਹੋਰ ਵਿਅਕਤੀਆਂ ਨੂੰ ਨਾਮ ਦਿਵਾ ਦਿਉ ਪਰ ਇਸ ਵਿਅਕਤੀ ਨੂੰ ਮੈਂ ਨਾਮ ਨਹੀਂ ਦੇਣਾ। ਸਤਸੰਗੀਆਂ ਦੇ ਜ਼ਿਦ ਕਰਨ 'ਤੇ  'ਬਾਬਾ' ਜੈਮਲ ਸਿੰਘ ਨੇ ਉਸ ਵਿਅਕਤੀ ਨੂੰ ਨਾਮ ਤਾਂ ਦੇ ਦਿੱਤਾ ਪਰ ਆਪ ਵਾਪਸ ਉਸੇ ਵਕਤ ਡੇਰੇ ਆ ਗਏ। ਡੇਰੇ ਆ ਕੇ ਬਾਬਾ ਜੈਮਲ ਸਿੰਘ ਨੂੰ ਦਸ ਦਿਨ ਤੇਜ਼ ਬੁਖਾਰ ਅਤੇ ਮਰੋੜ ਲੱਗੇ ਰਹੇ। 'ਬਾਬਾ' ਜੈਮਲ ਸਿੰਘ ਨੇ ਬਚਨ ਦੀ ਕਿਸੇ ਨੂੰ ਆਸ ਨਾ ਰਹੀ। ਬਾਬਾ ਸਾਵਣ ਸਿੰਘ ਕਹਿੰਦੇ ਹਨ ਕਿ ਮੈਂ ਵੀ ਉਥੇ ਪਹੁੰਚ ਗਿਆ। ਪੁੱਛਣ 'ਤੇ ਬਾਬਾ ਜੈਮਲ ਸਿੰਘ ਨੇ ਮੈਨੂੰ ਦੱਸਿਆ ਕਿ ਅੰਬਾਲੇ ਜਿਸ ਵਿਅਕਤੀ ਨੂੰ ਨਾਮ ਦਿੱਤਾ ਗਿਆ ਸੀ ਉਸ ਵਿਅਕਤੀ ਦੇ ਕਰਮ ਬਹੁਤ ਗੰਦੇ ਸਨ।

ਪ੍ਰਸ਼ਨ ੯ : ਕੀ ਕਿਸੇ ਰਾਧਾ ਸੁਆਮੀ ਸੰਤ ਵੱਲੋਂ 'ਕਰੜੇ ਕਰਮਾਂ' ਵਾਲੇ ਵਿਅਕਤੀ ਨੂੰ ਨਾਮ ਦਿੱਤੇ ਜਾਣ ਉਪਰੰਤ ਸੰਤ ਨੂੰ ਇੰਨੇ ਮਰੋੜ ਜਾਂ ਟੱਟੀਆਂ ਲੱਗ ਜਾਂਦੀਆਂ ਹਨ ਤੇ ਉਹਦੇ ਬਚਣ ਦੀ ਆਸ ਹੀ ਨਹੀਂ ਰਹਿੰਦੀ?

'ਪਰਮਾਰਥੀ ਪੱਤਰ' ਵਿਚ ਹੋਰ ਲਿਖਿਆ ਹੈ ਕਿ ਉਪਰਲੇ ਮੰਡਲਾਂ ਵਿਚ ਜਾਣ ਵਾਲੇ ਮਹਾਤਮਾ ਔਰਤ ਤੋਂ ਪਰਹੇਜ਼ ਕਰਦੇ ਹਨ ਤਾਂ ਜੋ ਇਕਾਂਤ ਵਿਚ ਵਿਘਨ ਨਾ ਪਵੇ। (ਪੰਨਾ ੧੭੩)

ਪ੍ਰਸ਼ਨ ੧੦ : ਕੀ ਅਜਿਹਾ ਕਹਿ ਕੇ 'ਮਹਾਰਾਜਾ' ਸਾਵਣ ਸਿੰਘ ਔਰਤ ਜ਼ਾਤ ਨੂੰ ਅਪਮਾਨਤ ਨਹੀਂ ਕਰ ਰਹੇ?

ਬਾਬਾ ਸਾਵਣ ਸਿੰਘ ਨੇ ਪਰਮਾਰਥੀ ਪੱਤਰ ਪੰਨਾ ੬੧' ਤੇ ਲਿਖਿਆ ਹੈ ਕਿ ਧਰਮ ਗ੍ਰੰਥਾਂ ਦਾ ਪਾਠ ਸ਼ਾਸਤਰਾਂ ਦੀ ਕਥਾ ਵਾਰਤਾ ਬੇਨਤੀ ਅਰਦਾਸ ਪਾਣੀ ਰਿੜਕਣ ਦੇ ਬਰਾਬਰ ਹੈ ਪਰ ਬਾਬਾ ਜੈਮਲ ਸਿੰਘ ਨੇ ਭੰਡਾਲਾਂ ਦੀ ਸੰਗਤ ਨੂੰ ਲਿਖੇ ਪੱਤਰ ਵਿਚ ਲਿਖਿਆ ਹੈ ਕਿ ਜਿਸ ਵਕਤ ਵਿਹਲ ਹੋਵੇ ਹਜ਼ੂਰੀ ਪੋਥੀ ਪੜ੍ਹਿਆ ਕਰਨੀ। ਕਿਉਂਕਿ "ਸੰਤਾਂ ਦੀ ਬਾਣੀ ਬਚਨ ਵਾਕ ਸੁਣਨੇ ਸੇ ਮਨ ਨਿਮਰਲ ਹੋਤਾ ਹੈ।"

ਪ੍ਰਸ਼ਨ ੧੧ : ਬਾਬਾ ਜੈਮਲ ਸਿੰਘ ਜਾਂ ਸਾਵਣ ਸਿੰਘ ਦੋਨਾਂ ਵਿਚ ਕਿਸ ਨੂੰ ਠੀਕ ਮੰਨਿਆ ਜਾਵੇ ਜੋ ਧਰਮ ਗ੍ਰੰਥਾਂ ਦਾ ਪਾਠ ਕਰ ਕੇ ਸੰਗਤ ਨੂੰ ਪਾਣੀ ਰਿੜਕਣ ਦੀ ਤਾਕੀਦ ਕਰ ਰਹੇ ਹਨ?

ਰਾਧਾ ਸੁਆਮੀ ਦੀ ਪੁਸਤਕ 'ਆਤਮ ਗਿਆਨ' ਦੇ ਪੰਨਾ ੨੨੬ 'ਤੇ ਲਿਖਿਆ ਹੈ ਕਿ ਕੁਸ਼ਟ ਰੋਗ, ਦੁਖ ਦਰਦ ਆਦਿ ਜੀਵ ਦੀ ਸਫਾਈ ਕਰਨ ਵਾਲੇ ਹਨ। ਇਹ ਸਾਨੂੰ ਚੰਗਾ ਮਨੁੱਖ ਬਣਾਉਂਦੇ ਹਨ। ਇਸੇ ਕਥਨ ਦੀ ਪ੍ਰੋੜ੍ਹਤਾ ਕਰਦੇ ਹੋਏ ਪੰਨਾ ੨੨੬ 'ਤੇ ਲਿਖਿਆ ਹੈ ਕਿ ਭਗਵਾਨ ਕ੍ਰਿਸ਼ਨ ਕਹਿੰਦੇ ਹਨ ਕਿ ਮੈਂ ਆਪਣੇ ਪਿਆਰੇ ਭਗਤਾਂ ਨੂੰ ਤਿੰਨ ਸੁਗਾਤਾਂ ਦਿੰਦਾ ਹਾਂ = ਗਰੀਬੀ, ਬਿਮਾਰੀ ਤੇ ਨਿਰਾਦਰ। 'ਮਹਾਰਾਜ' ਸਾਵਣ ਸਿੰਘ ਵੀ ਲਿਖਦੇ ਹਨ ਕਿ ਬਿਮਾਰੀ ਸਮੇਂ ਪ੍ਰਭੂ ਦੀ ਖਾਸ ਕ੍ਰਿਪਾ ਹੁੰਦੀ ਹੈ ਅਤੇ ਸ਼ਬਦ ਧੁਨ ਹੋਰ ਵੀ ਸਾਫ਼ ਹੋ ਜਾਂਦੀ ਹੈ। (ਪੰਨਾ ੬੦)

ਪ੍ਰਸ਼ਨ ੧੨ : ਰਾਧਾ ਸੁਆਮੀ ਸਤਿਗੁਰੂ ਆਪਣੇ ਚੇਲਿਆਂ ਨੂੰ ਗਰੀਬੀ, ਬਿਮਾਰੀ ਤੇ ਨਿਰਾਦਰ ਦੀ ਸੁਗਾਤ ਕਿਉਂ ਨਹੀਂ ਦੇਂਦੇ?

ਪ੍ਰਸ਼ਨ ੧੩ : ਜੇ ਬਿਮਾਰੀ ਸੱਚਮੁੱਚ ਸੁਗਾਤ ਹੈ ਅਤੇ ਪ੍ਰਭੂ ਦੀ ਖਾਸ ਕ੍ਰਿਪਾ ਵਜੋਂ ਹੈ ਤਾਂ ਰਾਧਾ ਸੁਆਮੀ ਬਾਬੇ ਲੋਕਾਂ ਦੇ ਇਲਾਜ ਲਈ ਵੱਡੇ-ਵੱਡੇ ਹਸਪਤਾਲ ਬਣਾ ਕੇ ਉਹਨਾਂ ਕੋਲੋਂ ਬਿਮਾਰੀ ਦੀ ਸੁਗਾਤ ਅਤੇ ਪ੍ਰਭੂ ਦੀ ਖਾਸ ਕ੍ਰਿਪਾ ਕਿਉਂ ਖੋਹ ਰਹੇ ਹਨ?

ਪ੍ਰਸ਼ਨ ੧੪ : ਭਲਾ ਇਹ ਵੱਡਮੁੱਲੀਆਂ ਸੁਗਾਤਾਂ ਗਰੀਬੀ, ਬਿਮਾਰੀ ਤੇ ਨਿਰਾਦਰ ਰਾਧਾ ਸੁਆਮੀ ਮੁਖੀਆਂ ਨੂੰ ਕਿਉਂ ਨਹੀਂ ਮਿਲੀਆਂ ਕਿ ਇਹਨਾਂ 'ਤੇ ਪ੍ਰਭੂ ਦੀ ਖਾਸ



ਕ੍ਰਿਪਾ ਨਹੀਂ?

ਪ੍ਰਸ਼ਨ ੧੫ : ਬਿਮਾਰੀ ਵਰਗੀ ਪ੍ਰਭੂ ਦੀ ਖਾਸ ਕ੍ਰਿਪਾ ਰਾਧਾ ਸੁਆਮੀ ਬਾਬਿਆਂ 'ਤੇ ਕਿਉਂ ਨਹੀਂ ਹੋਈ?

ਪ੍ਰਸ਼ਨ ੧੬ : ਜੇ ਬਿਮਾਰੀ ਹੋਣ ਨਾਲ ਮਨੁੱਖ ਰੱਬ ਦੇ ਜ਼ਿਆਦਾ ਨੇੜੇ ਹੋ ਜਾਂਦਾ ਹੈ ਅਤੇ ਸ਼ਬਦ ਧੁੰਨ ਸਾਫ਼ ਸੁਣਾਈ ਦੇਣ ਲੱਗਦੀ ਹੈ ਤਾਂ ਇਹ ਆਪਣੇ ਹਸਪਤਾਲ ਬੰਦ ਕਰਕੇ ਸਿਹਤਮੰਦ ਲੋਕਾਂ ਨੂੰ ਬਿਮਾਰ ਕਰਨ ਲਈ ਬਿਮਾਰੀਆਂ ਫੈਲਾਉਣ ਦੇ ਕੇਂਦਰ ਕਿਉਂ ਨਹੀਂ ਖੋਲ੍ਹ ਦਿੰਦੇ ਤਾਂ ਕਿ ਵਧੇਰੇ ਲੋਕਾਂ 'ਤੇ ਪ੍ਰਭੂ ਦੀ ਖਾਸ ਕ੍ਰਿਪਾ ਹੋ ਜਾਵੇ ਤੇ ਉਹ ਸ਼ਬਦ ਧੁੰਨ ਸਾਫ਼-ਸੁਫ਼ ਸੁਣ ਸਕਣ?

'ਪਰਮਾਰਥੀ ਪੱਤਰ' ਭਾਗ ਦੂਜਾ ਤੇ ਪੰਨਾ ੩੯ 'ਤੇ ਲਿਖਿਆ ਹੈ ਕਿ ਸਤਿਗੁਰੂ ਪਹਿਲਾਂ ਸਤਿਸੰਗ ਦੁਆਰਾ ਜੀਵ ਦਾ ਉਧਾਰ ਕਰਨ ਦੀ ਕੋਸ਼ਿਸ਼ ਕਰਦਾ ਹੈ। ਜੇ ਇਹ ਸਾਧਨ ਅਸਫ਼ਲ ਰਹਿੰਦਾ ਹੈ ਤਾਂ ਉਹ ਆਪਣੇ ਸਤਿਸੰਗੀਆਂ ਨੂੰ ਗਰੀਬੀ, ਦੁੱਖ ਤੇ ਬਿਮਾਰੀ ਦਾ ਸਾਬਣ ਲਾਉਂਦੇ ਹਨ। ਜੇ ਫਿਰ ਵੀ ਕੰਮ ਨਾ ਚੱਲੇ ਤਾਂ ਉਹ ਆਪਣੇ ਸ਼ਿਸ਼ ਨੂੰ ਦੁਬਾਰਾ ਜਨਮ ਦੇ ਦਿੰਦੇ ਹਨ। ਇਸੇ ਪੁਸਤਕ ਵਿਚ ਇਹ ਵੀ ਲਿਖਿਆ ਹੈ ਕਿ ਸਤਿਗੁਰੂ ਅਭੁੱਲ ਹੈ। ਉਹ ਅੰਦਰ ਜਾਂ ਬਾਹਰ ਕਦੀ ਗਲਤੀ ਨਹੀਂ ਕਰਦਾ।

ਪ੍ਰਸ਼ਨ ੧੭ : ਜੇ ਉਪਰੋਕਤ ਕਥਨ ਸੱਚ ਹੈ ਤਾਂ ਰਾਧਾ ਸੁਆਮੀ ਦੇ ਅਭੁੱਲ ਸਤਿਗੁਰਾਂ ਨੂੰ ਇਹ ਪਹਿਲਾਂ ਕਿਉਂ ਨਹੀਂ ਪਤਾ ਲੱਗ ਜਾਂਦਾ ਕਿ ਉਸ ਦੇ ਸ਼ਿਸ਼ ਦਾ ਸਤਸੰਗ ਰਾਹੀਂ ਉਧਾਰ ਹੋ ਸਕਦਾ ਹੈ ਜਾਂ ਬਿਮਾਰੀ ਦਾ ਸਾਬਣ ਲਾਉਣ ਨਾਲ ਜਾਂ ਉਹਨਾਂ ਨੂੰ ਦੁਬਾਰਾ ਜਨਮ ਦੇਣ ਨਾਲ। ਉਪਰੋਕਤ ਕਥਨ ਦਾ ਭਾਵ ਇਹ ਨਹੀਂ ਕਿ ਰਾਧਾ ਸੁਆਮੀ ਸਤਿਗੁਰੂ ਅਭੁੱਲ ਨਹੀਂ ਭੁੱਲੜ ਹਨ?

'ਪਰਮਾਰਥੀ ਪੱਤਰ' ਭਾਗ ਦੂਜਾ ਵਿਚ ਲਿਖਿਆ ਹੈ ਕਿ ਸੰਤ ਜਨ ਬਹੁਤ ਹੀ ਕੋਮਲ ਚਿੱਤ ਅਤੇ ਦਿਆਲੂ ਸੁਭਾਅ ਦੇ ਹੁੰਦੇ ਹਨ। ਇਸੇ ਤਰ੍ਹਾਂ ਰਾਧਾ ਸੁਆਮੀ ਸਾਹਿਤ ਵਿਚ ਥਾਂ-ਥਾਂ ਲਿਖਿਆ ਹੈ ਕਿ ਜੀਵਾਂ ਨੂੰ ਦੁੱਖ ਨਹੀਂ ਦੇਣਾ।

ਪ੍ਰਸ਼ਨ ੧੮ : ਰਾਧਾ ਸੁਆਮੀ ਮੱਤ ਦੇ ਬਾਬਾ ਜੈਮਲ ਸਿੰਘ ਬੰਦੂਕਾਂ ਫੜ ਕੇ ਫੌਜ ਵਿਚ ਕਿਉਂ ਨੌਕਰੀ ਕਰਦੇ ਰਹੇ, ਕੀ ਉਹਨਾਂ ਨੂੰ ਅਹਿੰਸਾ ਪਿਆਰੀ ਨਹੀਂ ਸੀ ਜਾਂ ਉਹਨਾਂ ਦਾ ਚਿੱਤ ਕੋਮਲ ਨਹੀਂ ਸੀ ?

ਪ੍ਰਸ਼ਨ ੧੯ : 'ਮਹਾਰਾਜ' ਸਾਵਣ ਸਿੰਘ ੧੯੦੩ ਈ. ਤੋਂ ਲੈ ਕੇ ੧੯੪੮ ਈ : ਤੱਕ ਡੇਰੇ ਦੀ ਗੱਦੀ 'ਤੇ ਰਹੇ। ਇਸ ਸਮੇਂ ਦੌਰਾਨ ਦੋ ਵੱਡੀਆਂ ਸੰਸਾਰ ਜੰਗਾਂ ਹੋਈਆਂ। ਹੀਰੋਸ਼ੀਮਾ ਤੇ ਨਾਗਾਸਾਕੀ 'ਤੇ ਐਟਮ ਬੰਬ ਸੁੱਟੇ ਜਾਣ ਕਾਰਨ ਲੱਖਾਂ ਦਾ ਜਾਨੀ ਮਾਲੀ ਨੁਕਸਾਨ ਹੋਇਆ। ਕਿਸੇ ਜਾਨਵਰ 'ਤੇ ਜ਼ੁਲਮ ਕਰਨ ਨਾਲ ਤਾਂ ਇਹਨਾਂ ਦਾ ਮਨ ਦੁਖੀ ਹੋ ਜਾਂਦਾ ਹੈ ਪਰ ਕੀ ਕਾਰਨ ਹੈ ਕਿ ਬਾਬਾਂ ਸਾਵਣ ਸਿੰਘ ਦੀਆਂ ਚਿੱਠੀਆਂ ਵਿਚ ਕਿਤੇ

ਵੀ ਮਨੁੱਖੀ ਕਤਲੇਆਮ ਨੂੰ ਨਿੰਦਿਆ ਨਹੀਂ ਗਿਆ?

ਪ੍ਰਸ਼ਨ ੨੦ : ਹੋਰ ਤਾ ਹੋਰ ਪਿਛਲੇ ਡੇਢ ਦਹਾਕੇ ਵਿਚ ਡੇਰਾ ਬਿਆਸ ਦੇ ਨੇੜਲੇ ਖੇਤਰ ਵਿਚ ਝੂਠੇ-ਸੱਚੇ ਪੁਲਸ ਮੁਕਾਬਲੇ ਅਤੇ ਹਿੰਸਾ ਦਾ ਨੰਗਾ ਨਾਚ ਹੋਇਆ, ਪਰ ਜਾਨਵਰਾਂ 'ਤੇ ਦਇਆ ਕਰਨ ਵਾਲੇ ਬਾਬਿਆਂ ਨੂੰ ਮਨੁੱਖਾਂ 'ਤੇ ਦਇਆ ਕਿਉਂ ਨਾ ਆਈ। ਉਹ ਇਸ ਹਿੰਸਾ ਨੂੰ ਚੁੱਪ-ਚਪੀਤੇ ਤਮਾਸ਼ਬੀਨ ਬਣ ਕੇ ਕਿਉਂ ਦੇਖਦੇ ਰਹੇ?

ਰਾਧਾ ਸੁਆਮੀ ਮੱਤ ਦੇ ਅਨੁਸਾਰ :

ਜੁਗਤੀ ਭਜਨ ਕੀ : (ਪਰਮਾਰਥ ਦੇ ਪੜਦੇ ਹੇਠ ਝੂਠ ਦਾ ਪੁਲੰਦਾ)

(ਗੁਪਤ ਰੱਖਣੀ, ਕਿਸੇ ਹੋਰ ਨੂੰ ਨਹੀਂ ਦੱਸਣੀ)

"ਪਿਸ਼ਾਬ ਕਰਨੇ ਵਕਤ ਜੈਸੇ ਦੋਨੋਂ ਪੈਰੋਂ ਪਰ ਬੈਠਾ ਜਾਤਾ ਹੈ। ਉਸ ਆਸਨ ਮੇਂ ਬੈਠੇ ਔਰ ਦੋਨੋਂ ਕੂਨ੍ਹੀਆਂ ਦੋਨੋਂ ਗੋਡੋਂ ਪਰ ਕਰ, ਦਾਏਂ ਅਗੂੰਠੇ ਸੇ ਦਾਏਂ ਕਾਨ ਦੀ ਨੋਕ ਔਰ, ਬਾਏਂ ਅਗੂੰਠੇ ਸੇ ਬਾਏਂ ਕਾਨ ਕੀ ਨੋਕੀ ਨਰਮੀ ਸੇ ਬੰਦ ਕਰੋ, ਆਂਖ ਔਰ ਮੂੰਹ ਕੋ ਬੰਦ ਕਰੋ, ਔਰ ਦੋਨੋਂ ਛੋਟੀ ਉਂਗਲੀਓਂ ਕੋ ਮਾਥੇ ਪਰ ਦੋਨੋਂ ਤਰਫ ਰੱਖੋ।

ਅਗਰ ਇਸ ਆਸਨ ਮੇਂ ਥਕਾਨ ਜਾਂ ਤਕਲੀਫ਼ ਹੋ ਤੋ ਪੈਰੋਂ ਕੋ ਥੋੜ੍ਹਾ ਬਠਲਾਓ ਔਰ ਚੂਤੜੋਂ ਕੋ ਜ਼ਮੀਨ ਪਰ ਟੇਕ ਲੋ ਔਰ ਕੂਨ੍ਹੀਆਂ ਬਦਸਤੂਰ ਗੋਡੋਂ ਪਰ ਰੱਖੀ ਰੱਖੋ। ਫਿਰ ਭੇਜਨ ਸ਼ੁਰੂ ਕਰੇਂ।

ਯੇਹ ਜੁਗਤੀ ਔਰ ਭੇਦ ਕਿਸੇ ਦੂਸਰੇ ਸਖਸ਼ ਸੇ ਨਾ ਕਹਿਨੀ। ਕਿਸੀ ਕੇ ਸਾਹਮਣੇ ਭਜਨ ਨਹੀਂ ਕਰਨਾ ਔਰ ਜਬ ਗਰਮੀ ਨਾ ਹੋ ਤੋ ਰਜਾਈ, ਚਾਦਰ ਔੜ ਲੇਂ। ਹੁਸ਼ਿਆਰੀ ਰੱਖੋ ਕਿ ਕੋਈ ਦੇਖੇ ਨਾ।"

ਬਾਬਾ ਸਾਵਣ ਸਿੰਘ ਵੀ ਲਿਖਦੇ ਹਨ ਕਿ ਪੈਰਾਂ ਭਾਰ ਬੈਠਣ ਨਾਲ ਇਕਾਗਰਤਾ ਪ੍ਰਾਪਤੀ ਵਿਚ ਸਹਾਇਤਾ ਹੁੰਦੀ ਹੈ ਅਤੇ ਸ਼ਬਦ ਵਧੇਰੇ ਸਾਫ਼ ਸੁਣਾਈ ਦਿੰਦਾ ਹੈ। ਕੀ ਤੁਸੀਂ ਇਸ ਤਰ੍ਹਾਂ ਭਜਨ ਕਰਨਾ ਚਾਹੋਗੇ। ਗੁਰਬਾਣੀ ਐਹੋ ਜਿਹੇ ਆਲਤੀ-ਪਾਲਤੀ ਆਸਣ ਦਾ ਭਰਪੂਰ ਖੰਡਣ ਕਰਦੀ ਹੈ। ਗੁਰੂ ਸਾਹਿਬ ਸਿੱਖ ਨੂੰ ਸਹਿਜ ਅਤੇ ਪ੍ਰੇਮ ਨਾਲ ਅਕਾਲ ਪੁਰਖ ਦਾ ਸਿਮਰਨ (ਚਿੰਤਨ) ਕਰਨ ਦਾ ਹੁਕਮ ਦਿੰਦੇ ਹਨ ਜਿਵੇਂ :

ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥
ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥੧॥

(ਪੰਨਾ ੪੭੮)

ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ-ਜੋਤਿ ਸਮਾਉਣ ਸਮੇਂ ਸਿੱਖਾਂ ਨੂੰ ਉਪਦੇਸ਼ :
ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾਂ।
ਆਤਮਾ ਗ੍ਰੰਥ ਵਿਚ, ਸਰੀਰ ਪੰਥ ਵਿਚ।